# ਭਾਈ ਗੁਰਦਾਸ

## ਜੀਵਨ ਤੇ ਰਚਨਾ

ਰਤਨ ਸਿੰਘ ਜੱਗੀ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਭਾਈ ਗੁਰਦਾਸ

## ਜੀਵਨ ਤੇ ਰਚਨਾ

ਡਾ. ਰਤਨ ਸਿੰਘ ਜੱਗੀ



ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

BHAI GURDAS : JIWAN TE RACHNA *(Punjabi)*
*edited by*
DR. RATTAN SINGH JAGGI
Professor & Head,
Department of Punjabi Literary Studies,
Punjabi University, Patiala

ISBN 81-7380-667-5

2000
ਤੀਜੀ ਵਾਰ 1100
ਮੁੱਲ : 75/- ਰੁਪਏ

ਡਾ. ਬਲਵੀਰ ਸਿੰਘ ਭਾਟੀਆ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪਰਕਾਸ਼ਿਤ ਕੀਤੀ ਅਤੇ ਮੈਸਰਜ਼ ਰਾਮ ਪ੍ਰਿੰਟੋਗਰਾਫ, ਨਵੀਂ ਦਿੱਲੀ ਵਿਖੇ ਛਪੀ।

# ਭੂਮਿਕਾ

(ਦੂਸਰਾ ਸੰਸਕਰਣ)

'ਪੰਜਾਬੀ ਲੇਖਕ ਲੜੀ' ਅਧੀਨ ਲਿਖੀ ਗਈ ਇਹ ਪੁਸਤਕ ਭਾਈ ਗੁਰਦਾਸ ਜੀ ਦੇ ਜੀਵਨ ਅਤੇ ਰਚਨਾਵਾਂ ਬਾਰੇ ਜਾਣਕਾਰੀ ਦਿੰਦੀ ਹੈ। ਭਾਈ ਗੁਰਦਾਸ ਗੁਰਮਤਿ ਸਾਹਿਤ ਦੇ ਪਹਿਲੇ ਪ੍ਰਮਾਣਿਕ ਵਿਦਵਾਨ ਸਨ। ਉਹ ਇਕ ਸੱਚੇ ਸਾਧਕ ਅਤੇ ਨਿਸ਼ਕਾਮ ਪ੍ਰਚਾਰਕ ਸਨ। ਉਨ੍ਹਾਂ ਨੇ ਭਾਰਤ ਦੇ ਵੱਖ ਵੱਖ ਧਰਮਾਂ ਦੇ ਅਧਿਆਤਮਿਕ ਸਿਧਾਂਤਾਂ ਦਾ ਗੰਭੀਰ ਅਧਿਐਨ ਕੀਤਾ ਅਤੇ ਇਸ ਦੇ ਪਿਛੋਕੜ ਵਿਚ ਗੁਰਮਤਿ ਦੀ ਵਿਆਖਿਆ ਕੀਤੀ। ਉਨ੍ਹਾਂ ਨੇ ਤਿੰਨ ਗੁਰੂ-ਸਾਹਿਬਾਨ ਦੇ ਚਰਨਾਂ ਵਿਚ ਵਿਚਰ ਕੇ ਗੁਰਬਾਣੀ ਦੀ ਤਹਿ ਤਕ ਪਹੁੰਚਣ ਦੀ ਸੂਝ ਪ੍ਰਾਪਤ ਕੀਤੀ ਸੀ। ਇਸੇ ਲਈ ਉਨ੍ਹਾਂ ਦੀ ਵਿਆਖਿਆ ਅਧਿਕਾਰਪੂਰਣ ਹੈ ਅਤੇ ਵਾਸਤਵਿਕਤਾ ਦਾ ਸਹੀ ਬੋਧ ਕਰਾਉਣ ਦੇ ਸਮਰੱਥ ਹੈ। ਫਲਸਰੂਪ ਗੁਰੂ ਅਰਜਨ ਦੇਵ ਜੀ ਨੇ ਉਨ੍ਹਾਂ ਦੀ ਰਚਨਾ ਨੂੰ ਗੁਰਬਾਣੀ ਦੀ ਕੁੰਜੀ ਹੋਣ ਦਾ ਮਾਣ ਬਖ਼ਸ਼ਿਆ।

ਇਸ ਪੁਸਤਕ ਵਿਚ ਭਾਈ ਗੁਰਦਾਸ ਜੀ ਦੇ ਜੀਵਨ, ਵਿਅਕਤਿਤਵ, ਵਿਚਾਰਧਾਰਾ ਅਤੇ ਪੰਜਾਬੀ ਸਾਹਿਤ ਅਤੇ ਬੋਲੀ ਨੂੰ ਉਨ੍ਹਾਂ ਦੀ ਦੇਣ ਦਾ ਗੰਭੀਰ ਅਧਿਐਨ ਕੀਤਾ ਗਿਆ ਹੈ। ਇਸ ਪੁਸਤਕ ਦੀ ਅਧਿਕ ਮੰਗ ਕਰਕੇ ਇਸ ਦਾ ਨਵਾਂ ਸੰਸਕਰਣ ਪ੍ਰਸਤੁਤ ਹੈ। ਮੈਨੂੰ ਵਿਸ਼ਵਾਸ ਹੈ ਕਿ ਇਸ ਸੰਸਕਰਣ ਦੇ ਪ੍ਰਕਾਸ਼ਨ ਨਾਲ ਇਹ ਪੁਸਤਕ ਵਧੇਰੇ ਉਪਯੋਗੀ ਸਿੱਧ ਹੋਵੇਗੀ।

ਪੰਜਾਬੀ ਯੂਨੀਵਰਸਿਟੀ,
ਪਟਿਆਲਾ

**ਐਸ. ਐਸ. ਜੌਹਲ**
*ਵਾਈਸ-ਚਾਂਸਲਰ*

# ਨਿਵੇਦਨ

(ਪਹਿਲਾ ਸੰਸਕਰਣ)

ਭਾਈ ਗੁਰਦਾਸ ਪੰਜਾਬੀ ਦੇ ਮਹਾਨ ਕਵੀ ਸਨ। ਉਨ੍ਹਾਂ ਦੀਆਂ ਰਚਨਾਵਾਂ ਦਾ ਮਹੱਤਵ 'ਗੁਰਬਾਣੀ ਦੀ ਕੁੰਜੀ' ਵਜੋਂ ਵੀ ਹੈ ਅਤੇ ਸਾਹਿਤਿਕ ਗੁਣਾਂ ਕਰਕੇ ਵੀ। ਅਖਾਣ ਅਤੇ ਮੁਹਾਵਰੇ ਉਨ੍ਹਾਂ ਦੀਆਂ ਸਾਰੀਆਂ ਰਚਨਾਵਾਂ ਵਿਚ ਨਗਾਂ ਵਾਂਗ ਬੀੜੇ ਪਏ ਹਨ। ਬੋਲੀ ਦੇ ਪੱਖੋਂ ਉਨ੍ਹਾਂ ਦੀਆਂ ਕ੍ਰਿਤੀਆਂ ਭਾਸ਼ਾ ਵਿਗਿਆਨੀਆਂ ਲਈ ਬੜੀ ਦਿਲਚਸਪੀ ਰਖਦੀਆਂ ਹਨ। ਗੁਰ-ਸਿੱਖ ਵਜੋਂ ਉਨ੍ਹਾਂ ਦਾ ਚਰਿੱਤਰ ਅਨੁਕਰਣਯੋਗ ਹੈ। ਉਨ੍ਹਾਂ ਦਾ ਵਿਅਕਤਿਤਵ ਬੜਾ ਪ੍ਰਤਿਭਾਸ਼ਾਲੀ ਹੈ।

ਅਨੇਕ ਵਿਦਵਾਨਾਂ ਨੇ ਭਾਈ ਜੀ ਦੇ ਜੀਵਨ ਅਤੇ ਰਚਨਾ ਬਾਰੇ ਕੁਝ ਪੁਸਤਕਾਂ ਅਤੇ ਬਹੁਤ ਸਾਰੇ ਲੇਖ ਲਿਖੇ ਹਨ। ਹਥਲੀ ਪੁਸਤਕ ਦਾ ਉਦੇਸ਼ ਜਨ-ਸਾਧਾਰਣ ਨੂੰ ਭਾਈ ਸਾਹਿਬ ਬਾਰੇ ਲੋੜੀਂਦੀ ਜਾਣਕਾਰੀ ਦੇਣਾ ਹੈ। ਇਸ ਲਈ ਭਾਈ ਜੀ ਬਾਰੇ ਲਗਭਗ ਸਾਰੇ ਪੱਖਾਂ ਨੂੰ ਸਰਲ ਪੰਜਾਬੀ ਰਾਹੀਂ ਸੰਖੇਪ ਵਿਚ ਪੇਸ਼ ਕਰਨ ਦਾ ਯਤਨ ਇਸ ਪੁਸਤਕ ਦੇ ਰੂਪ ਵਿਚ ਸਾਕਾਰ ਹੋਇਆ ਹੈ। ਆਸ ਹੈ, ਭਾਈ ਗੁਰਦਾਸ ਦੇ ਅਧਿਐਨ ਵਿਚ ਰੁਚੀ ਰਖਣ ਵਾਲਿਆਂ ਲਈ ਇਹ ਪੁਸਤਕ ਲਾਭਦਾਇਕ ਹੋਵੇਗੀ।

ਇਸ ਪੁਸਤਕ ਨੂੰ ਲਿਖਣ ਦੀ ਪ੍ਰੇਰਣਾ ਡਾ. ਜੀਤ ਸਿੰਘ 'ਸੀਤਲ' ਅਧਿਅਕਸ਼, ਪੰਜਾਬੀ ਸਾਹਿਤ ਅਧਿਐਨ ਵਿਭਾਗ ਤੋਂ ਮਿਲੀ ਹੈ, ਮੈਂ ਉਨ੍ਹਾਂ ਦਾ ਧੰਨਵਾਦੀ ਹਾਂ। ਜਿਨ੍ਹਾਂ ਵਿਦਵਾਨਾਂ ਦੀਆਂ ਪੁਸਤਕਾਂ ਤੋਂ ਇਹ ਪੁਸਤਕ ਲਿਖਣ ਵਿਚ ਲਾਭ ਉਠਾਇਆ ਗਿਆ ਹੈ, ਉਨ੍ਹਾਂ ਸਭ ਦਾ ਰਿਣੀ ਹਾਂ।

**ਰਤਨ ਸਿੰਘ ਜੱਗੀ**

ਪੰਜਾਬੀ ਯੂਨੀਵਰਸਿਟੀ,
ਪਟਿਆਲਾ

# ਵਿਸ਼ੈ-ਸੂਚੀ

ਪ੍ਰਕਾਸ਼ 1

# ਜੀਵਨ ਅਤੇ ਵਿਅਕਤਿਤਵ

*ਜੀਵਨੀ :*

ਪੁਰਾਤਨ ਕਵੀਆਂ ਦੇ ਜੀਵਨ ਬਾਰੇ ਆਮ ਤੌਰ ਤੇ ਬਹੁਤ ਘੱਟ ਸਾਮਗ੍ਰੀ ਮਿਲਦੀ ਹੈ। ਇਹੀ ਹਾਲ ਭਾਈ ਗੁਰਦਾਸ ਦੇ ਜੀਵਨ ਸੰਬੰਧੀ ਵੀ ਹੈ। ਕਿਉਂਕਿ ਭਾਈ ਸਾਹਿਬ ਦੀਆਂ ਰਚਨਾਵਾਂ ਵਿਚ ਉਨ੍ਹਾਂ ਦੇ ਜੀਵਨ ਬਾਰੇ ਸਾਮਗ੍ਰੀ ਦੀ ਅਣਹੋਂਦ ਹੈ। ਬਾਹਰਲੀਆਂ ਗਵਾਹੀਆਂ ਵੀ ਇਸ ਬਾਰੇ ਕੋਈ ਸੰਤੋਸ਼ਜਨਕ ਤੱਥ ਪੇਸ਼ ਨਹੀਂ ਕਰਦੀਆਂ। ਕੁਝ ਵਿਦਵਾਨਾਂ ਨੇ ਅਨੁਮਾਨਿਕ ਸਿੱਟਿਆਂ ਉੱਤੇ ਪਹੁੰਚਣ ਦਾ ਅਵੱਸ਼ ਯਤਨ ਕੀਤਾ ਹੈ। ਉਨ੍ਹਾਂ ਦੇ ਵਿਚਾਰਾਂ ਨੂੰ ਸਾਹਮਣੇ ਰਖਦੇ ਹੋਇਆਂ ਅਤੇ ਕੁਝ ਹੋਰ ਨਵੀਨ ਤੱਥਾਂ ਦੇ ਪ੍ਰਕਾਸ਼ ਵਿਚ ਭਾਈ ਸਾਹਿਬ ਦੇ ਜੀਵਨ ਦੀ ਸੰਖਿਪਤ ਰੂਪ-ਰੇਖਾ ਇਸ ਤਰ੍ਹਾਂ ਤਿਆਰ ਕੀਤੀ ਜਾ ਸਕਦੀ ਹੈ।

*ਜਨਮ-ਤਿਥੀ :*

ਭਾਈ ਵੀਰ ਸਿੰਘ ਅਨੁਸਾਰ ਭਾਈ ਗੁਰਦਾਸ ਦੀ ਜਨਮ-ਤਿਥੀ ਬਾਰੇ ਕੁਝ ਅਨੁਮਾਨ ਇੰਜ ਲਗਾਇਆ ਜਾ ਸਕਦਾ ਹੈ ਕਿ ਗੁਰੂ ਅਰਜਨ ਦੇ ਗੁਰੂਗੱਦੀ ਧਾਰਣ ਕਰਨ ਤੋਂ ਬਾਅਦ ਜਦ ਭਾਈ ਸਾਹਿਬ ਅੰਮ੍ਰਿਤਸਰ ਆਏ ਤਾਂ ਉਨ੍ਹਾਂ ਨੇ ਗੁਰੂ ਅਰਜਨ ਦੀ ਮਾਤਾ ਭਾਨੀ ਨੂੰ, ਜੋ ਉਨ੍ਹਾਂ ਦੀ ਭੈਣ ਸੀ, ਮੱਥਾ ਟੇਕਿਆ। ਇਸ ਤੋਂ ਇਹ ਸਿੱਧ ਹੋਇਆ ਕਿ ਉਹ ਬੀਬੀ ਭਾਨੀ ਤੋਂ ਨਿੱਕੇ ਸਨ ਅਤੇ ਬੀਬੀ ਜੀ ਦਾ ਜਨਮ 1590-91 ਬਿ. ਦਾ ਪਤਾ ਲੱਗਦਾ ਹੈ। ਇਸ ਲਈ ਭਾਈ ਜੀ ਦਾ ਜਨਮ 1590-91 ਬਿ. ਤੋਂ ਬਾਅਦ ਦਾ ਹੈ। ਦੂਜੀ ਗੱਲ ਇਹ ਹੈ ਕਿ ਭਾਈ ਗੁਰਦਾਸ ਦੇ ਪੂਰਵਜ ਗੁਰੂ ਭਗਤ ਨਹੀਂ ਸਨ। ਸਭ ਤੋਂ ਪਹਿਲਾਂ ਸੰ. 1597 ਬਿ. ਵਿਚ ਗੁਰੂ ਅਮਰ ਦਾਸ ਗੁਰੂ ਅੰਗਦ ਦੀ ਸ਼ਰਨ ਵਿਚ ਆਏ ਸਨ। ਇਸ ਤੋਂ ਬਾਅਦ ਹੀ ਭੱਲਿਆਂ ਦੇ ਪਰਿਵਾਰ ਵਿਚ ਗੁਰੂ ਨਾਨਕ ਪ੍ਰਤਿ ਸ਼ਰਧਾ ਦੀ ਅਥਾਹ ਭਾਵਨਾ ਪੈਦਾ ਹੋਈ ਸੀ। ਆਖ਼ਿਰ ਗੁਰੂ ਅਮਰਦਾਸ ਦੀ ਅਦੁੱਤੀ ਭਗਤੀ ਅਤੇ ਸੇਵਾ-ਸਾਧਨਾ ਨੇ ਉਨ੍ਹਾਂ ਨੂੰ ਗੁਰੂ-ਪਦਵੀ ਪ੍ਰਾਪਤ ਕਰਨ ਦਾ ਅਧਿਕਾਰੀ ਬਣਾਇਆ, ਜੋ 1609 ਬਿ. ਦੀ ਘਟਨਾ ਹੈ। ਅਜਿਹੀ ਸ਼ਰਧਾ-ਮਈ ਅਵਸਥਾ ਵਿਚ ਪੈਦਾ ਹੋਏ ਬੱਚੇ ਦਾ ਨਾਂ ਹੀ ਗੁਰਦਾਸ (ਗੁਰੂ ਦਾ ਦਾਸ) ਰਖਿਆ ਜਾ ਸਕਦਾ ਹੈ। ਇਸ ਤਰ੍ਹਾਂ ਭਾਈ ਜੀ ਦਾ ਜਨਮ 1600 ਬਿ. ਤੋਂ 1610 ਬਿ. ਦੇ ਵਿਚਾਲੇ ਕਿਸੇ ਸਮੇਂ ਪ੍ਰਤੀਤ ਹੁੰਦਾ ਹੈ।[1]

ਪ੍ਰੋ. ਸਰਦੂਲ ਸਿੰਘ ਦੇ ਕਥਨ ਅਨੁਸਾਰ ਗੁਰੂ ਅਮਰ ਦਾਸ ਨੇ ਆਪਣੇ ਭਰਾ ਦਾਤਾਰ ਚੰਦ ਅਤੇ ਭਰਜਾਈ ਦੀ ਅਦੁੱਤੀ ਸੇਵਾ ਤੋਂ ਪ੍ਰਭਾਵਿਤ ਹੋ ਕੇ ਇਹ ਵਿਚਾਰਿਆ ਕਿ ਅਜਿਹੀ ਉੱਚ ਆਤਮਾ ਦੰਪਤੀ ਦੇ ਘਰ ਕਿਸੇ ਮਹਾਨ ਰੂਹ ਦਾ ਪ੍ਰਕਾਸ਼ ਹੋਣਾ ਚਾਹੀਦਾ ਹੈ। ਇਸ ਫੁਰਨੇ ਤੋਂ ਇਕ ਸਾਲ ਪਿਛੋਂ

1. *'ਕਬਿੱਤ ਭਾਈ ਗੁਰਦਾਸ'*, ਦੂਸਰਾ ਸਕੰਧ, ਪੰਨਾ 26

ਸੰਮਤ 1615 ਬਿ. ਨੂੰ ਮਾਤਾ ਜੀਵਣੀ ਦੀ ਕੁੱਖੋਂ ਗੋਇੰਦਵਾਲ ਵਿਖੇ ਬਾਲਕ ਨੇ ਜਨਮ ਲਿਆ। ਸਿੱਖ ਪਰਿਵਾਰ ਨੇ ਆਪਣੀ ਸ਼ਰਧਾ ਦੇ ਮੁਤਾਬਿਕ ਸਤਿਗੁਰੂ ਅਤੇ ਸੰਗਤ ਦੀ ਹਜ਼ੂਰੀ ਵਿਚ ਉਸ ਬਾਲਕ ਦਾ ਨਾਂ 'ਗੁਰਦਾਸ' ਰਖਿਆ, ਕਿਉਂਕਿ ਇਸ ਦੈਵੀ ਬਾਲਕ ਦਾ ਜਨਮ ਗੁਰਦੇਵ ਦੀ ਬਖਸ਼ਿਸ਼ ਦਾ ਸਦਕਾ ਹੈ।[1] ਪਰ ਕੇਸਰ ਸਿੰਘ ਛਿੱਬਰ ਅਨੁਸਾਰ ਭਾਈ ਗੁਰਦਾਸ ਦਾਤਾਰ ਚੰਦ ਦੇ ਨਿੱਕੇ ਭਰਾ ਈਸ਼ਰ ਦਾਸ ਦੇ ਸਪੁੱਤਰ ਸਨ। ਇਸ ਲਈ ਜਨਮ ਬਾਰੇ ਉਕਤ ਘਟਨਾ ਸਤਿ ਪ੍ਰਤੀਤ ਨਹੀਂ ਹੁੰਦੀ।

ਭਾਈ ਰਣਧੀਰ ਸਿੰਘ ਨੇ ਆਪਣੇ ਇਕ ਲੇਖ 'ਭਾਈ ਗੁਰਦਾਸ ਭੱਲੇ ਦਾ ਜੀਵਨ' ਵਿਚ ਲਿਖਿਆ ਹੈ ਕਿ ਭਾਈ ਸਾਹਿਬ ਦਾ ਜਨਮ ਭੱਲਾ ਪਰਿਵਾਰ ਦੇ ਸਿੱਖ ਸਜਣ ਅਤੇ ਗੋਇੰਦਵਾਲ ਆ ਵਸਣ ਤੋਂ ਬਾਅਦ ਸੰਮਤ 1608 ਬਿ. ਵਿਚ, ਅਰਥਾਤ ਗੁਰੂ ਅਰਜਨ ਦੇ ਜਨਮ ਤੋਂ ਦੋ ਵਰ੍ਹੇ ਪਹਿਲਾਂ ਹੋਇਆ।[2]

ਉਪਰੋਕਤ ਵਿਦਵਾਨਾਂ ਦੀ ਰਾਇ ਤੋਂ ਸਿੱਧ ਹੁੰਦਾ ਹੈ ਕਿ ਭਾਈ ਗੁਰਦਾਸ ਦਾ ਜਨਮ 1615 ਬਿ. ਤੋਂ ਪਹਿਲਾਂ ਹੋ ਚੁਕਿਆ ਸੀ। ਇਸ ਪੱਖੋਂ ਭਾਈ ਰਣਧੀਰ ਸਿੰਘ ਦਾ ਸੰਮਤ 1608 ਬਿ. ਜ਼ਿਆਦਾ ਮੰਨਣਯੋਗ ਹੈ ਅਤੇ ਭਾਈ ਵੀਰ ਸਿੰਘ ਵੀ ਲਗਭਗ ਇਸੇ ਮਤ ਦੇ ਹਨ।

***ਕੁਲ-ਪਰੰਪਰਾ :***

ਭਾਈ ਗੁਰਦਾਸ ਦੇ ਪੂਰਵਜ ਭੱਲੇ ਖੱਤਰੀ ਸਨ। ਭਾਈ ਕੇਸਰ ਸਿੰਘ ਛਿੱਬਰ ਅਨੁਸਾਰ ਵਿਸਨ ਦਾਸ ਨਾਂ ਦਾ ਇਕ ਭੱਲਾ ਖੱਤਰੀ ਬਾਸਰਕੀ ਪਿੰਡ ਵਿਚ ਹੱਟੀ ਕਰਦਾ ਸੀ। ਸੰਨ 1520 ਬਿ. ਵਿਚ ਉਸ ਦੇ ਘਰ ਹਰਿਜੀ ਨਾਂ ਦਾ ਪੁੱਤਰ ਪੈਦਾ ਹੋਇਆ, ਜਿਸ ਦਾ ਵਿਆਹ ਸੰਨ 1538 ਵਿਚ ਮਰਵਾਹੇ ਖੱਤਰੀਆਂ ਦੇ ਘਰ ਕੀਤਾ ਗਿਆ ਅਤੇ ਸੰਮਤ 1545 ਬਿ. ਨੂੰ ਬਾਸਰਕੀ ਪਿੰਡ ਛੱਡ ਕੇ ਸਾਰੇ ਗਿਲਵਾਲੀ ਪਿੰਡ ਵਿਚ ਜਾ ਵਸੇ। ਉੱਥੇ ਹਰਿਜੀ ਦੇ ਘਰ ਤੇਜੋ (ਤੇਜ ਭਾਨ) ਨਾਂ ਦਾ ਪੁੱਤਰ ਪੈਦਾ ਹੋਇਆ ਅਤੇ 12 ਵਰ੍ਹਿਆਂ ਦੀ ਉਮਰ ਵਿਚ ਉਸ ਦਾ ਵਿਆਹ ਦੁਗਲ ਖੱਤਰੀਆਂ ਦੇ ਘਰ ਕਰ ਦਿੱਤਾ ਗਿਆ। ਆਪਣੇ ਪਿਤਾ ਦੇ ਫੁਲ ਤਾਰਨ ਲਈ ਹਰਿਸਰ ਨੂੰ ਗਏ ਹਰਿਜੀ ਦਾ ਉੱਥੇ ਦੇਹਾਂਤ ਹੋ ਗਿਆ ਅਤੇ ਸੰਮਤ 1558 ਬਿ. ਵਿਚ ਘਰ ਬਾਰ ਦਾ ਸਾਰਾ ਕੰਮ ਤੇਜ ਭਾਨ ਨੇ ਸੰਭਾਲ ਲਿਆ। ਸੰਮਤ 1566 ਬਿ. ਵਿਚ ਉਸ ਦੇ ਘਰ ਗੁਰੂ ਅਮਰ ਦਾਸ ਦਾ ਜਨਮ ਹੋਇਆ।[3]

ਤੇਜ ਭਾਨ ਤੋਂ ਬਾਅਦ ਹਰਿਜੀ ਦੇ ਘਰ ਦੋ ਹੋਰ ਪੁੱਤਰ ਚੰਦਰ ਭਾਨ ਅਤੇ ਭਾਨ ਚੰਦ ਪੈਦਾ ਹੋਏ। ਚੰਦਰ ਭਾਨ ਦੇ ਘਰ ਦੋ ਪੁੱਤਰਾਂ ਨੇ ਜਨਮ ਲਿਆ। ਵੱਡੇ ਦਾ ਨਾਂ ਦਾਤਾਰ ਚੰਦ ਤੇ ਨਿੱਕੇ ਦਾ ਨਾਂ ਈਸ਼ਰ ਦਾਸ ਸੀ।[4] ਈਸ਼ਰ ਦਾਸ ਦੇ ਘਰ ਭਾਈ ਗੁਰਦਾਸ ਪੈਦਾ ਹੋਏ—

ਭਾਈ ਗੁਰਦਾਸ ਈਸਰ ਭਲੇ ਦਾ ਬੇਟਾ।
ਈਸਰ ਵਿਸਨੁ ਦਾਸ ਭਲੇ ਦੇ ਪਰਵਾਰ ਵਿਚੋਂ ਆਹਾ ਖਤ੍ਰੇਟਾ।[5]

---

1. *'ਭਾਈ ਗੁਰਦਾਸ'*, ਪੰਨਾ 5
2. *'ਪੰਜਾਬੀ ਦੁਨੀਆ'*, *'ਭਾਈ ਗੁਰਦਾਸ ਅੰਕ'*, 1968, ਪੰਨਾ 2
3. *'ਬੰਸਾਵਲੀਨਾਮਾ ਦਸਾਂ ਪਾਤਿਸ਼ਾਹੀਆਂ ਕਾ'*, ਚਰਣ ੩/੧-੧੦
4. *'ਪੰਜਾਬੀ ਦੁਨੀਆ'*, *'ਭਾਈ ਗੁਰਦਾਸ ਅੰਕ'*, 1968, ਪੰਨਾ 2
5. *'ਬੰਸਾਵਲੀਨਾਮਾ ਦਸਾਂ ਪਾਤਿਸ਼ਾਹੀਆਂ ਕਾ'*, ਚਰਣ ਪੰਜਵਾਂ/੧੦੦

ਉਪਰੋਕਤ ਵਿਵਰਣ ਤੋਂ ਸਿੱਧ ਹੁੰਦਾ ਹੈ ਕਿ ਭਾਈ ਗੁਰਦਾਸ ਈਸ਼ਰ ਦਾਸ ਭੱਲੇ ਦੇ ਪੁੱਤਰ ਸਨ ਅਤੇ ਈਸ਼ਰ ਦਾਸ ਗੁਰੂ ਅਮਰ ਦਾਸ ਦੇ ਚਾਚੇ ਦਾ ਪੁੱਤਰ ਸੀ। ਇਸ ਤਰ੍ਹਾਂ ਭਾਈ ਗੁਰਦਾਸ ਗੁਰੂ ਅਮਰ ਦਾਸ ਦੇ ਭਤੀਜੇ ਸਨ।

ਭਾਈ ਗੁਰਦਾਸ ਆਪਣੇ ਮਾਤਾ ਪਿਤਾ ਦੀ ਇਕਲੋਤੀ ਸੰਤਾਨ ਸਨ। ਪਿਤਾ ਦਾ ਦੇਹਾਂਤ ਉਦੋਂ ਹੋ ਗਿਆ ਜਦੋਂ ਅਜੇ ਉਹ ਕੇਵਲ ਤਿੰਨ ਵਰ੍ਹਿਆਂ ਦੇ ਸਨ ਅਤੇ ਮਾਤਾ ਉਨ੍ਹਾਂ ਨੂੰ ਬਾਰ੍ਹਾਂ ਵਰ੍ਹਿਆਂ ਦੀ ਕੱਚੀ ਉਮਰ ਵਿਚ ਛੱਡ ਕੇ ਸਦੀਵੀ ਵਿਛੋੜਾ ਦੇ ਗਈ।[1] ਭਾਈ ਸਾਹਿਬ ਦੇ ਵਿਆਹ, ਸੰਤਾਨ ਆਦਿ ਬਾਰੇ ਕਿਤੇ ਕੋਈ ਉਲੇਖ ਨਹੀਂ ਮਿਲਦਾ। ਇੰਜ ਪ੍ਰਤੀਤ ਹੁੰਦਾ ਹੈ ਕਿ ਉਹ ਸਾਰਾ ਜੀਵਨ ਬ੍ਰਹਮਚਾਰੀ ਰਹੇ ਅਤੇ ਸਿੱਖੀ ਦੇ ਪ੍ਰਚਾਰ ਵਿਚ ਹੀ ਆਪਣਾ ਸਾਰਾ ਜੀਵਨ ਅਰਪਿਤ ਕਰ ਦਿੱਤਾ। ਇਸ ਤੋਂ ਇਹ ਭਾਵ ਨਹੀਂ ਕਿ ਉਹ ਗ੍ਰਹਿਸਥ ਧਰਮ ਪ੍ਰਤਿ ਉਪਰਾਮ ਸਨ, ਸਗੋਂ ਉਨ੍ਹਾਂ ਨੇ ਆਪਣੀਆਂ ਰਚਨਾਵਾਂ ਵਿਚ ਸਰਬਤ੍ਰ ਗ੍ਰਹਿਸਥ ਧਰਮ ਨੂੰ ਪ੍ਰਧਾਨਤਾ ਦਿੱਤੀ ਹੈ। ਵੰਨਗੀ ਲਈ ਹੇਠਾਂ ਲਿਖਿਆ ਕਬਿੱਤ ਵੇਖਣ ਯੋਗ ਹੈ—

*ਜੈਸੇ ਸਰੁ ਸਰਿਤਾ ਸਕਲ ਮੈ ਸਮੁੰਦਰ ਬਡੋ,*
*ਮੇਰੁ ਮੈ ਸੁਮੇਰ ਬਡੋ ਜਗਤੁ ਬਖਾਨ ਹੈ।*
*ਤਰੁਵਰ ਬਿਖੈ ਜੈਸੇ ਚੰਦਨ ਬਿਰਖੁ ਬਡੋ,*
*ਧਾਤ ਮੈ ਕਨਿਕ ਅਤਿ ਉਤਮ ਕੈ ਮਾਨਿ ਹੈ।*
*ਪੰਛੀਅਨ ਮੈ ਹੰਸੁ ਮ੍ਰਿਗ ਰਾਜਨ ਮੈ ਸਾਰਦੂਲੁ,*
*ਰਾਗਨ ਮੈ ਸ੍ਰੀ ਰਾਗੁ ਪਾਰਸ ਪਖਾਨ ਹੈ।*
*ਗਿਆਨਨ ਮੈ ਗਿਆਨ ਅਰੁ ਧਿਆਨਨ ਮੈ ਧਿਆਨ ਗੁਰ,*
*ਸਕਲ ਧਰਮ ਮੈ ਗ੍ਰਿਹਸਤੁ ਪ੍ਰਧਾਨ ਹੈ ॥੩੭੬॥*

***ਮੁੱਢਲਾ ਸਮਾਂ :***

ਗੁਰੂ ਅਮਰ ਦਾਸ ਨੇ ਗੁਰੂ ਅੰਗਦ ਦੀ ਆਗਿਆ ਅਨੁਸਾਰ ਜਦੋਂ ਗੋਇੰਦਵਾਲ ਵਸਾਇਆ ਤਾਂ ਉਨ੍ਹਾਂ ਨੂੰ ਸਾਰੇ ਪਰਿਵਾਰ ਸਹਿਤ ਉੱਥੇ ਆ ਵਸਣ ਦਾ ਆਦੇਸ਼ ਵੀ ਗੁਰੂ ਅੰਗਦ ਵਲੋਂ ਮਿਲਿਆ। ਇਸ ਤਰ੍ਹਾਂ ਭਾਈ ਗੁਰਦਾਸ ਦੇ ਬਚਪਨ ਦੇ ਦਿਨ ਗੋਇੰਦਵਾਲ ਹੀ ਬੀਤੇ। ਭਾਈ ਵੀਰ ਸਿੰਘ ਦੇ ਮਤ ਅਨੁਸਾਰ ਗੋਇੰਦਵਾਲ ਸ਼ਾਹੀ ਸੜਕ ਉੱਤੇ ਹੋਣ ਕਾਰਣ ਯਾਤਰੀਆਂ ਦੇ ਠਹਿਰਨ ਦਾ ਪ੍ਰਮੁੱਖ ਨਗਰ ਸੀ ਅਤੇ ਵਿੱਦਿਆ ਦਾ ਕੇਂਦਰ ਵੀ ਸੀ। ਭਾਈ ਗੁਰਦਾਸ ਨੇ ਅਧਿਆਤਮਿਕ ਅਤੇ ਪੁਸਤਕੀ ਦੋਹਾਂ ਤਰ੍ਹਾਂ ਦੀ ਵਿੱਦਿਆ ਉੱਥੇ ਰਹਿ ਕੇ ਪ੍ਰਾਪਤ ਕੀਤੀ। ਉਨ੍ਹਾਂ ਨੂੰ ਗੁਰੂ ਅਮਰ ਦਾਸ ਦੇ ਚੋਣਵੇਂ ਸਿੱਖਾਂ ਵਿਚੋਂ ਮੰਨਿਆ ਜਾਂਦਾ ਸੀ। ਸਿੱਖੀ ਦੇ ਪ੍ਰਚਾਰ ਲਈ ਉਨ੍ਹਾਂ ਨੂੰ ਬਾਹਰ ਵੀ ਘੱਲਿਆ ਜਾਂਦਾ ਸੀ।[2] ਪਰ ਬਿਨਾਂ ਸਰੋਤ ਦੱਸੇ ਭਾਈ ਰਣਧੀਰ ਸਿੰਘ ਨੇ ਲਿਖਿਆ ਹੈ ਕਿ ਭਾਈ ਗੁਰਦਾਸ ਨੇ ਦੇਸੀ ਭਾਸ਼ਾਵਾਂ ਦੀ ਵਿੱਦਿਆ ਗੋਇੰਦਵਾਲ ਪ੍ਰਾਪਤ ਕੀਤੀ ਅਤੇ ਇਸਲਾਮੀ ਵਿੱਦਿਆ ਦਾ ਗਿਆਨ ਸੁਲਤਾਨਪੁਰ ਲੋਧੀ ਤੋਂ ਪ੍ਰਾਪਤ ਕੀਤਾ।[3] ਕਵੀ ਸੰਤੋਖ ਸਿੰਘ ਨੇ ਭਾਈ ਗੁਰਦਾਸ ਨੂੰ ਬਾਹਰੋਂ ਆਇਆ ਲਿਖਿਆ ਹੈ— 'ਅਯੋ

1. ਸਰਦੂਲ ਸਿੰਘ, *'ਭਾਈ ਗੁਰਦਾਸ'*, ਪੰਨੇ 6, 8
2. *'ਕਬਿੱਤ ਭਾਈ ਗੁਰਦਾਸ'*, ਦੂਸਰਾ ਸਕੰਧ, ਪੰਨੇ 27-29
3. *'ਪੰਜਾਬੀ ਦੁਨੀਆ'*, *'ਭਾਈ ਗੁਰਦਾਸ ਅੰਕ'*, 1968, ਪੰਨਾ 3

ਗੁਰਦਾਸ ਸੁ ਪ੍ਰੇਮ ਬਿਸਾਲੂ ॥' ਇਸ ਤਰ੍ਹਾਂ ਗੁਰੂ ਅਮਰ ਦਾਸ ਦੇ ਜੋਤੀ ਜੋਤਿ ਸਮਾਉਣ ਵੇਲੇ ਉਹ ਗੋਇੰਦਵਾਲ ਨਹੀਂ ਸਨ।

ਗੁਰੂ ਰਾਮ ਦਾਸ ਦਾ ਦਰਸ਼ਨ ਕਰ ਕੇ ਭਾਈ ਸਾਹਿਬ ਬਹੁਤ ਨਿਹਾਲ ਹੋਏ ਅਤੇ ਇਸ ਘਟਨਾ ਦਾ ਬ੍ਰਿਤਾਂਤ ਭਾਈ ਰਣਧੀਰ ਸਿੰਘ ਅਨੁਸਾਰ, ਉਨ੍ਹਾਂ ਨੇ ਇਸ ਤਰ੍ਹਾਂ ਚਿਤਰਿਆ[1]—

*ਸਤਿਗੁਰ ਸਰਣੀ ਜਾਇ ਸੀਸੁ ਨਿਵਾਇਆ।*
*ਗੁਰ ਚਰਣੀ ਚਿਤੁ ਲਾਇ ਮਥਾ ਲਾਇਆ।*
*ਗੁਰਮਤਿ ਰਿਦੈ ਵਸਾਇ ਆਪੁ ਗਵਾਇਆ।*
*ਗੁਰਮੁਖਿ ਸਹਿਜ ਸੁਭਾਇ ਭਾਣਾ ਭਾਇਆ।*
*ਸਬਦ ਸੁਰਤਿ ਲਿਵਲਾਇ ਹੁਕਮੁ ਕਮਾਇਆ।*
*ਸਾਧ ਸੰਗਤਿ ਭੈ ਜਾਇ ਨਿਜ ਘਰਿ ਪਾਇਆ।*
*ਚਰਣੁ ਕਵਲ ਪਤੀਆਇ ਭਵਰੁ ਲੁਭਾਇਆ।*
*ਸੁਖ ਸੰਪਤ ਪਰਚਾਇ ਅਮਿਓ ਪੀਆਇਆ।*
*ਧੰਨ ਜਣੇਦੀ ਮਾਇ ਸਹਿਲਾ ਆਇਆ। (ਵਾਰ ੩/੨੦ ਪਉੜੀ)*

ਗੁਰੂ ਜੀ ਦੇ ਦਰਸ਼ਨ ਕਰ ਕੇ ਪ੍ਰਸੰਨ ਹੋਏ ਭਾਈ ਗੁਰਦਾਸ ਨੇ, 'ਗੁਰਪ੍ਰਤਾਪ ਸੂਰਜ' ਅਨੁਸਾਰ, ਬੇਨਤੀ ਕੀਤੀ—'ਮੋਕਉ ਸਿਖੀ ਦੇਹੁ ਮਹਾਨੀ' । ਗੁਰੂ ਸਾਹਿਬ ਭਾਈ ਜੀ ਦਾ ਪ੍ਰੇਮ ਵੇਖ ਕੇ ਤੁਠ ਪਏ ਅਤੇ ਕਿਹਾ—'ਸਿਮਰਹੁ ਵਾਹਿਗੁਰੂ ਸਤਿਨਾਮੁ। ਜਾ ਤੇ ਪਾਵਹੁ ਸੁਖ ਬਿਸਰਾਮੁ।'

ਕੁਝ ਸਮੇਂ ਬਾਅਦ ਗੁਰੂ ਜੀ ਨੇ ਉਨ੍ਹਾਂ ਨੂੰ ਆਗਰੇ ਵਲ ਧਰਮ ਪ੍ਰਚਾਰ ਲਈ ਭੇਜਿਆ—'ਅਬ ਤੁਮ ਆਗ੍ਰੇ ਮਾਹਿ ਸਿਧਾਵਹੁ।' ਇਸ ਦੌਰਾਨ ਉਨ੍ਹਾਂ ਨੇ ਬੁਰਹਾਨਪੁਰ, ਲਖਨਊ ਅਤੇ ਰਾਜਸਥਾਨ ਦੇ ਇਲਾਕੇ ਵੀ ਘੁੰਮੇ। ਸੰਮਤ 1938 ਬਿ. ਨੂੰ ਗੁਰੂ ਰਾਮ ਦਾਸ ਦੇ ਦੇਹਾਂਤ ਦਾ ਜਦੋਂ ਉਨ੍ਹਾਂ ਨੂੰ ਆਗਰੇ ਪਤਾ ਲੱਗਿਆ ਤਾਂ ਉਹ ਸੰਗਤ ਸਮੇਤ ਗੋਇੰਦਵਾਲ ਨੂੰ ਤੁਰ ਪਏ। ਬਿਆਸ ਨਦੀ ਦੇ ਕਿਨਾਰੇ ਪਹੁੰਚੇ ਤਾਂ ਬੇੜੀ ਨਾ ਮਿਲੀ। ਕੰਢੇ ਤੇ ਬੈਠੇ ਪਾਠ ਕਰਦੇ ਕਿਸੇ ਸਿੱਖ ਤੋਂ ਜਦੋਂ ਇਕ ਤੁਕ ਸੁਣੀ—"ਗੁਰ ਕਾ ਬਚਨੁ ਬਸੈ ਜੀਅ ਨਾਲੇ। ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ।" ਤਾਂ ਨਿਰੰਕਾਰ ਆਸਰੇ ਸੰਗਤਾਂ ਸਮੇਤ ਦਰਿਆ ਵਿਚ ਠਿਲ੍ਹ ਪਏ। ਸੁਖੀਂ ਸਾਂਦੀ ਪਾਰ ਹੋ ਕੇ ਜਦੋਂ ਗੋਇੰਦਵਾਲ ਪਹੁੰਚੇ ਤਾਂ ਕੁਝ ਬਾਲਕਾਂ ਨੇ ਖੇਡ ਖੇਡ ਦੇ ਦੌਰਾਨ ਗੁਰੂ ਦੇ ਭਾਣੇ ਪ੍ਰਤਿ ਆਪਣਾ ਵਿਸ਼ਵਾਸ ਪ੍ਰਗਟ ਕੀਤਾ। ਬਾਲਕਾਂ ਦੇ ਗੁਰੂ-ਸਿਦਕ ਨੂੰ ਵੇਖ ਕੇ ਭਾਈ ਜੀ ਸਿਰ ਨਿਵਾਂਦੇ ਗੁਰੂ ਦੇ ਘਰ ਜਾ ਪਹੁੰਚੇ।[2]

ਪਰਚਾਵਣੀ ਕਰਨ ਤੋਂ ਬਾਅਦ ਗੁਰੂ ਅਰਜਨ ਦਾ ਦਰਸ਼ਨ ਕਰਨ ਲਈ ਭਾਈ ਗੁਰਦਾਸ ਗੋਇੰਦਵਾਲੋਂ ਰਾਮਦਾਸਪੁਰ (ਅੰਮ੍ਰਿਤਸਰ) ਆਏ। ਹਾਜਰੀ ਭਰਦਿਆਂ ਨੂੰ ਗੁਰੂ ਅਰਜਨ ਨੇ ਪੁੱਛਿਆ ਕਿ ਤੁਸਾਂ ਗੋਇੰਦਵਾਲ ਖੇਡਦੇ ਬੱਚਿਆਂ ਅੱਗੇ ਕਿਉਂ ਸੀਸ ਨਿਵਾਇਆ ਸੀ। ਅੰਦਰ ਦੀ ਇਸ ਗੱਲ ਨੂੰ ਗੁਰੂ ਮੁਖੋਂ ਸੁਣ ਕੇ ਭਾਈ ਗੁਰਦਾਸ ਦਾ ਵਿਸ਼ਵਾਸ ਪੱਕਾ ਹੋ ਗਿਆ ਅਤੇ ਉੱਤਰ ਦਿੱਤਾ ਕਿ ਬੱਚਿਆਂ ਦੇ ਸਿਦਕ ਦੀ ਭਾਵਨਾ ਨੇ ਮੈਨੂੰ ਅਜਿਹਾ ਕਰਨ ਲਈ ਮਜ਼ਬੂਰ ਕੀਤਾ ਸੀ। ਇਕ ਅੱਧ ਦਿਨ ਗੁਰੂ ਦਰਬਾਰ ਵਿਚ ਠਹਿਰ ਕੇ ਭਾਈ ਗੁਰਦਾਸ ਗੋਇੰਦਵਾਲ ਪਰਤੇ। ਪਰ ਚਿੱਤ ਟਿਕਿਆ ਨਾ, ਕੁਝ

1. *ਪੰਜਾਬੀ ਦੁਨੀਆ', 'ਭਾਈ ਗੁਰਦਾਸ ਅੰਕ'*, 1968, ਪੰਨਾ 3
2. *'ਕਬਿੱਤ ਭਾਈ ਗੁਰਦਾਸ'*, ਦੂਸਰਾ ਸਕੰਧ, ਪੰਨਾ 34

ਦਿਨ ਰੁਕ ਕੇ ਅਤੇ ਕੰਮ ਕਾਰ ਸੰਭਾਲ ਕੇ ਮੁੜ ਰਾਮਦਾਸਪੁਰ ਵਾਪਸ ਆਏ।

***ਪ੍ਰਿਥੀ ਚੰਦ ਦਾ ਵਿਰੋਧ :***

ਗੁਰੂ ਅਰਜਨ ਦੇ ਵੱਡੇ ਭਰਾ ਪ੍ਰਿਥੀ ਚੰਦ ਨੇ ਇਹ ਪ੍ਰਚਲਿਤ ਕਰ ਦਿੱਤਾ ਕਿ ਗੱਦੀ ਦਾ ਹੱਕਦਾਰ ਉਹ ਹੈ। ਅਤੇ, ਇਸ ਤਰ੍ਹਾਂ ਉਸ ਨੇ ਨਾ ਕੇਵਲ ਗੁਰੂ-ਗੱਦੀ ਦੀ ਸੰਪੱਤੀ ਨੂੰ ਆਪਣੇ ਵਸ ਵਿਚ ਕਰ ਲਿਆ, ਸਗੋਂ ਮੇਵੜੇ ਭੇਜ ਕੇ ਸੰਗਤਾਂ ਨੂੰ ਵੀ ਆਪਣੇ ਵਲ ਪ੍ਰੇਰਨ ਲੱਗਾ। ਗੁਰੂ ਅਰਜਨ ਪ੍ਰਿਥੀ ਚੰਦ ਦੀਆਂ ਇਨ੍ਹਾਂ ਕਰਤੂਤਾਂ ਵਲ ਜ਼ਰਾ ਵੀ ਧਿਆਨ ਨਾ ਦਿੰਦੇ ਅਤੇ ਸਦਾ ਹਰਿ ਭਗਤੀ ਵਿਚ ਲੀਨ ਰਹਿੰਦੇ। ਪਰ ਪ੍ਰਿਥੀ ਚੰਦ ਦੀਆਂ ਵਿਰੋਧੀ ਕਾਰਵਾਈਆਂ ਕਰ ਕੇ ਗੁਰੂ ਦਰਬਾਰ ਵਿਚ ਅੰਨ ਅਤੇ ਧਨ ਦੀ ਘਾਟ ਹੋਣ ਲੱਗੀ। ਕਈ ਵਾਰ ਲੰਗਰ ਵਿਚ ਕਣਕ ਦੀ ਥਾਂ ਮਿਸੇ ਪ੍ਰਸ਼ਾਦੇ ਪਕਦੇ। ਜਦੋਂ ਭਾਈ ਗੁਰਦਾਸ ਗੋਇੰਦਵਾਲ ਤੋਂ ਦੁਬਾਰਾ ਪਰਤੇ ਤਾਂ ਉਨ੍ਹਾਂ ਨੂੰ ਵੀ ਖਾਣ ਲਈ ਮਿਸੇ ਪ੍ਰਸ਼ਾਦੇ ਹੀ ਮਿਲੇ। ਅਸਚਰਜ-ਵਸ ਉਨ੍ਹਾਂ ਨੇ ਗੁਰੂ-ਮਾਤਾ ਤੋਂ ਕਾਰਣ ਪੁੱਛਿਆ। ਮਾਤਾ ਜੀ ਨੇ ਉਨ੍ਹਾਂ ਨੂੰ ਸਾਰੀ ਸਥਿਤੀ ਦੀ ਜਾਣਕਾਰੀ ਕਰਾਈ। ਅਵਸਥਾ ਦੀ ਗੰਭੀਰਤਾ ਨੂੰ ਵੇਖ ਕੇ ਭਾਈ ਜੀ ਨੇ ਬਾਬੇ ਬੁੱਢੇ ਨਾਲ ਵਿਚਾਰ ਵਟਾਂਦਰਾ ਕੀਤਾ ਅਤੇ ਫਿਰ ਹੋਰ ਪਤਵੰਤੇ ਸਿੱਖਾਂ ਨਾਲ ਸਲਾਹ ਕਰ ਕੇ ਪ੍ਰਿਥੀ ਚੰਦ ਦੇ ਮਨਸੂਬਿਆਂ ਨੂੰ ਨਿਸਫਲ ਕਰਨ ਲਈ ਬੜਾ ਜ਼ੋਰਦਾਰ ਪ੍ਰਚਾਰ ਸ਼ੁਰੂ ਕਰ ਦਿੱਤਾ ਅਤੇ ਦੂਰ-ਦੁਰਾਡੇ ਸਿੱਖ ਸੰਗਤਾਂ ਵਿਚ ਜਾ ਕੇ ਸਹੀ ਸਥਿਤੀ ਦਾ ਬੋਧ ਕਰਾਇਆ। ਨਾਲੇ ਗੁਰੂ-ਦਰ ਤੋਂ ਉਖੜੀਆਂ ਸੰਗਤਾਂ ਨੂੰ ਫਿਰ ਗੁਰੂ-ਚਰਨਾਂ ਨਾਲ ਜੋੜਿਆ।

ਪ੍ਰਿਥੀ ਚੰਦ ਫਿਰ ਵੀ ਦ੍ਵੈਸ਼ ਦੀ ਭਾਵਨਾ ਨੂੰ ਛੱਡ ਨਾ ਸਕਿਆ। ਉਸ ਦੀ ਦ੍ਵੈਸ਼ ਨੂੰ ਖਤਮ ਕਰਨ ਲਈ ਗੁਰੂ ਅਰਜਨ ਦੀ ਆਗਿਆ ਨਾਲ ਭਾਈ ਗੁਰਦਾਸ ਨੇ 'ਗੁਰੂ ਕੇ ਬਾਜ਼ਾਰ' ਦੇ ਕਿਰਾਏ ਅਤੇ ਜਾਗਾਤ ਦੀ ਆਮਦਨ ਪ੍ਰਿਥੀ ਚੰਦ ਨੂੰ ਦੇ ਦਿੱਤੀ ਅਤੇ 'ਚੌਂਕ ਪਾਸੀਆਂ' ਵਾਲੀ ਸੰਪੱਤੀ ਗੁਰੂ ਜੀ ਦੇ ਵਿਚਲੇ ਭਰਾ ਮਹਾਂਦੇਵ ਦੇ ਹਵਾਲੇ ਕਰ ਦਿੱਤੀ—

*ਤਬ ਗੁਰਦਾਸ ਆਦਿ ਹੈਂ ਜੇਈ। ਕਛੁ ਇਨ ਦਿਹੁ ਸਮਝਾਵਹਿੰ ਤੇਈ।*
*ਦੁਇ ਦਿਸ ਮਾਹਿੰ ਫਿਰ ਕਰ ਬਹੁ ਬਾਰ। ਚਾਹਤ ਭਏ ਮਿਟਾਵਨ ਰਾਰ ॥੨੯॥*
*ਕਛਕ ਦੁਕਾਨਨ ਕੋ ਤਹਿੰ ਭਾਰਾ। ਅਰੁ ਜਗਾਤ ਕੋ ਆਇ ਬਜਾਰਾ।*
*ਸੋ ਸਭ ਪ੍ਰਿਥੀਏ ਕੋ ਤਬ ਦੀਨ। ਚੌਂਕ ਪਾਸੀਆਂ ਕੋ ਜਹਿੰ ਚੀਨ ॥੩੦॥*
*ਮਹਾਂ ਦੇਵ ਕੋ ਸੋ ਥੱਲ ਦਯੋ। ਧਨ ਜਗਾਤ ਕੋ ਤਿਸ ਨੇ ਲਯੋ।*
*ਇਮ ਦੋਨੌਂ ਕੋ ਹਿਤ ਗੁਜਾਰਨ। ਲੇ ਕਰਿ ਕਰਹਿੰ ਨਿਬਾਹਨ ਖਾਨ ॥੩੧॥*[1]

ਪ੍ਰਿਥੀ ਚੰਦ ਇਸ ਤੇ ਵੀ ਸ਼ਾਕਰ ਨਾ ਹੋਇਆ। ਅੰਮ੍ਰਿਤਸਰ ਆਪਣੀ ਦਾਲ ਗਲਦੀ ਨਾ ਵੇਖ ਕੇ ਉਹ ਆਪਣੇ ਸਹੁਰੇ ਪਿੰਡ ਹੇਹਰ ਚਲਾ ਗਿਆ। ਇਹ ਪਿੰਡ ਲਾਹੌਰ ਦੇ ਲਾਗੇ ਸੀ ਅਤੇ ਸੁਲਹੀ ਖਾਂ ਤੋਂ ਉਸ ਨੂੰ ਮਿਲ ਗਿਆ ਸੀ। ਆਖ਼ਿਰ ਭਾਈ ਸਾਹਿਬ ਹੋਰ ਸਿੱਖਾਂ ਦੀ ਮਦਦ ਨਾਲ ਉਸ ਨੂੰ ਫਿਰ ਸਮਝਾਉਣ ਲਈ ਹੇਹਰ ਗਏ। ਪਿਆਰ ਦੀ ਬੋਲੀ ਪ੍ਰਿਥੀ ਚੰਦ ਨੂੰ ਨਾ ਸੁਖਾਈ। ਉਹ ਕ੍ਰੋਧਵਾਨ ਹੋ ਗਿਆ। ਭਾਈ ਸਾਹਿਬ ਨੇ ਉਸ ਨੂੰ ਕ੍ਰੋਧ ਕਰਨ ਤੋਂ ਵਰਜਿਆ ਅਤੇ ਗੁਰੂ ਮਹਿਮਾ ਦੱਸੀ। ਪ੍ਰਿਥੀ ਚੰਦ ਤੋਂ ਗੁਰੂ ਜੀ ਦੀ ਮਹਿਮਾ ਨੂੰ ਸਹਿ ਸਕਣਾ ਕਠਿਨ ਸੀ, ਸੜ ਬਲ ਗਿਆ—

*ਸੁਨਿ ਜਸ ਕੋ ਪ੍ਰਿਥੀਆ ਜਰਜੋ ਬਚ ਉਚੈ ਭਾਖਾ।*

---

1 *'ਗੁਰ ਪ੍ਰਤਾਪ ਸੂਰਜ'*, ਰਾਸ ੨/ਅੰਸੂ ੨੯

*ਚਲਜੋ ਜਾਹੋ ਬੋਲਹੁ ਨਹੀ ਮੈਂ ਆਦਰ ਰਾਖਾ।*
*ਨਤੁ ਐਸੀ ਕਰਵਾਇ ਹੌਂ ਜਰਤੇ ਕਹੁ ਜਾਰੈ।*
*ਭਰਜੋ ਖ਼ੁਦਾਈ ਸੌਂ ਸਦਾ ਸ਼ੁਭ ਸ਼ੀਲ ਉਚਾਰੈ।*[1]

ਭਾਈ ਗੁਰਦਾਸ ਨੇ ਜਦੋਂ ਵੇਖਿਆ ਕਿ ਪ੍ਰਿਥੀ ਚੰਦ ਉੱਤੇ ਪਿਆਰ ਦੀ ਬੋਲੀ ਨੇ ਕੋਈ ਅਸਰ ਨਹੀਂ ਕੀਤਾ, ਤਾਂ ਉਹ ਵੀ ਜ਼ਰਾ ਜ਼ੋਰਦਾਰ ਬੋਲੀ ਵਿਚ ਬੋਲ ਪਏ—

*ਤਬਿ ਭਾਈ ਗੁਰਦਾਸ ਨੇ ਕਰ ਕ੍ਰੋਧ ਬਖਨਾਜੋਂ।*
*ਸ੍ਰੀ ਅਰਜਨ ਰਵ ਜਗ ਦਿਖਤ ਖਲ ਪਿਚਕ ਨਾ ਜਾਨਜੌਂ।*
*ਸਤ ਤਾਮਰਸ ਬਿਕਸਤੇ ਸਭ ਨਰ ਸੁਖ ਪਾਵੈਂ।*
*ਤਸਕਰ ਨਿੰਦਕ ਦੁਖਤ ਕਹਿੰ ਨਹਿ ਸੋ ਘਟ ਜਾਵੈਂ।*[2]

ਇਤਨਾ ਕਹਿ ਕੇ ਭਾਈ ਗੁਰਦਾਸ ਹੇਹਰ ਤੋਂ ਪਰਤ ਆਏ ਅਤੇ ਆਪਣੇ ਪ੍ਰਤਿਕਰਮ ਨੂੰ ਰਸਤੇ ਵਿਚ ਹੀ ਕਾਵਿ-ਬੱਧ ਕਰਦੇ ਆਏ, ਜੋ ਹੁਣ ਉਨ੍ਹਾਂ ਦੀ ੩੬ਵੀਂ ਵਾਰ ਦੇ ਰੂਪ ਵਿਚ ਲਿਖਿਆ ਮਿਲਦਾ ਹੈ। ਇਸ ਵਾਰ ਵਿਚ ਭਾਈ ਗੁਰਦਾਸ ਨੇ ਪ੍ਰਿਥੀ ਚੰਦ ਤੇ ਉਸ ਦੇ ਅਨੁਯਾਈਆਂ ਨੂੰ 'ਮੀਣਾ' ਕਿਹਾ ਅਤੇ ਉਨ੍ਹਾਂ ਦੇ ਕੁਕਰਮਾਂ ਨੂੰ ਬੜੇ ਵਿਸਤਾਰ ਨਾਲ ਅਤੇ ਪ੍ਰਭਾਵਸ਼ਾਲੀ ਸ਼ੈਲੀ ਵਿਚ ਚਿਤਰਿਆ। ਵੰਨਗੀ ਵਜੋਂ—

*ਬੱਧਕ ਨਾਦ ਸੁਣਾਇਕੈ ਜਿਉ ਮਿਰਗੁ ਵਿਣਾਹੈ।*
*ਝੀਵਰੁ ਕੁੰਡੀ ਮਾਸ ਲਾਇ ਜਿਉ ਮਛੀ ਫਾਹੈ।*
*ਕਵਲ ਦਿਖਾਲੈ ਮੁਹਿ ਖਿੜਾਇ ਭੰਵਰੈ ਵੇਸਾਹੈ।*
*ਦੀਪਕ ਜੋਤਿ ਪਤੰਗ ਨੋ ਦੁਰਜਨ ਜਿਉ ਦਾਹੈ।*
*ਕਲਾ ਰੂਪ ਹੋਇ ਹਸਤਨੀ ਮੈਗਲੁ ਉਮਾਹੈ।*
*ਤਿਉ ਨਕਟ ਪੰਥੁ ਹੈ ਮੀਣਿਆ ਮਿਲਿ ਨਰਕਿ ਨਿਬਾਹੈ ॥੬॥*

ਇਸ ਪਿਛੋਂ ਮੀਣੇ ਕਿਸੇ ਨਾ ਕਿਸੇ ਰੂਪ ਵਿਚ ਗੁਰੂ ਘਰ ਨਾਲ ਵੈਰ ਕਰਦੇ ਰਹੇ, ਪਰ ਉਨ੍ਹਾਂ ਦੀ ਕਿਸੇ ਪਰਵਾਹ ਨਾ ਕੀਤੀ।

***ਦਸਵੰਧ ਦੀ ਪਿਰਤ*** :

ਗੁਰੂਗੱਦੀ ਦੀ ਆਰਥਿਕ ਅਵਸਥਾ ਨੂੰ ਸੰਤੋਸ਼ਜਨਕ ਬਣਾਉਣ ਲਈ ਭਾਈ ਸਾਹਿਬ ਨੇ ਗੁਰੂ ਅਰਜਨ ਦੀ ਪ੍ਰਵਾਨਗੀ ਪ੍ਰਾਪਤ ਕਰ ਕੇ ਦਸਵੰਧ ਦੀ ਪਿਰਤ ਸਿੱਖਾਂ ਵਿਚ ਤੋਰੀ। ਭਾਈ ਕਾਨ੍ਹ ਸਿੰਘ ਅਨੁਸਾਰ 'ਦਸਵੰਧ' ਤੋਂ ਭਾਵ ਹੈ 'ਦਸਮਾਂਸ਼', ਅਰਥਾਤ ਕੁਲ ਆਮਦਨ ਦਾ ਦਸਵਾਂ ਹਿੱਸਾ। ਹਰ ਸਿੱਖ ਲਈ ਇਹ ਲਾਜ਼ਮੀ ਹੋ ਗਿਆ ਕਿ ਉਹ ਆਪਣੀ ਕਿਰਤ ਕਮਾਈ ਵਿਚੋਂ ਦਸਵਾਂ ਭਾਗ ਗੁਰੂ ਦੀ ਗੋਲਕ ਵਿਚ ਪਾਏ।[3] ਇਹ ਗੋਲਕਾਂ ਮਸੰਦਾਂ ਦੇ ਡੇਰਿਆਂ ਤੇ ਰਹਿੰਦੀਆਂ ਅਤੇ ਹਰ ਵਿਸਾਖੀ ਤੇ ਉਨ੍ਹਾਂ ਵਿਚ ਇਕੱਠਾ ਹੋਇਆ ਧਨ ਗੁਰੂ ਦੇ ਖਜ਼ਾਨੇ ਵਿਚ ਪਹੁੰਚਾਇਆ ਜਾਂਦਾ। ਇਸ ਪਰੰਪਰਾ ਦੇ ਚਲ ਪੈਣ ਨਾਲ ਸਿੱਖ ਭਗਤੀ ਅੰਦੋਲਨ ਦਾ ਮਾਇਕ ਸੰਕਟ ਦੂਰ ਹੋ ਗਿਆ ਅਤੇ ਸਿੱਖ ਪ੍ਰਚਾਰ ਲਈ

---

1. *'ਗੁਰ ਪ੍ਰਤਾਪ ਸੂਰਜ'*, ਰਾਸ ੩/ਅੰਸੂ ੨੪
2. *ਉਹੀ*, ਰਾਸ ੩/ਅੰਸੂ ੨੪
3. *'ਮਹਾਨ ਕੋਸ਼'*, ਪੰਨਾ 462

ਬੇਅੰਤ ਮਾਇਆ ਇਕੱਠੀ ਹੋਣ ਲੱਗੀ।[1]

ਇਕ ਵਾਰ ਗੁਰੂ ਦਰਬਾਰ ਵਿਚ ਕਾਸ਼ੀ ਤੋਂ ਆਇਆ ਇਕ ਕਥਾ-ਵਾਚਕ ਪੰਡਿਤ ਕਹਿ ਬੈਠਾ ਕਿ ਉਹ ਕਿਸੇ ਪੋਥੀ ਦੀ ਕਥਾ ਸੁਣਾਉਣਾ ਚਾਹੁੰਦਾ ਹੈ, ਪਰ ਉਹ ਪੋਥੀ ਕਾਸ਼ੀ ਪਈ ਹੈ। ਗੁਰੂ ਜੀ ਤੋਂ ਮਾਰਗ ਦੇ ਖਰਚੇ ਲਈ ਧਨ ਪ੍ਰਾਪਤ ਕਰ ਕੇ ਪੰਡਿਤ ਨੇ ਆਪਣੇ ਪੁੱਤਰ ਨੂੰ ਪੋਥੀ ਲਿਆਉਣ ਲਈ ਕਾਸ਼ੀ ਘਲਿਆ, ਪਰ ਬੂਹਿਓਂ ਨਿਕਲਦਿਆਂ ਅੱਗੋਂ ਖੋਤਾ ਹੀਂਗਿਆ। ਇਸ ਨੂੰ ਬਦ-ਸ਼ਗਨ ਸਮਝ ਕੇ ਪੁੱਤਰ ਮੁੜ ਆਇਆ। ਵਹਿਮਾਂ ਵਿਚ ਗ੍ਰਸੇ ਪੰਡਿਤ ਨੂੰ ਗੁਰੂ ਜੀ ਨੇ ਸਿੱਖ ਦਾ ਸਹੀ ਕਿਰਦਾਰ ਦੱਸਿਆ ਜੋ ਵਹਿਮਾਂ, ਭਰਮਾਂ ਤੋਂ ਬਹੁਤ ਉੱਚਾ ਸੁੱਚਾ ਹੈ ਅਤੇ ਭਾਈ ਗੁਰਦਾਸ ਨੂੰ ਗੁਰੂ ਜੀ ਨੇ ਇਸ ਕਥਾ ਨੂੰ ਕਲਮਬੰਦ ਕਰਨ ਦੀ ਆਗਿਆ ਦਿੱਤੀ। ਭਾਈ ਸੰਤੋਖ ਸਿੰਘ ਅਨੁਸਾਰ ਭਾਈ ਗੁਰਦਾਸ ਜੀ ਨੇ ਤੁਰੰਤ ਦੋ ਕਬਿੱਤਾਂ ਵਿਚ ਇਸ ਘਟਨਾ ਦਾ ਵਰਣਨ ਕੀਤਾ—

*ਬੈਸਨੋ ਅਨੰਨਿ ਬ੍ਰਹਮੰਨਿ ਸਾਲਗ੍ਰਾਮ ਸੇਵਾ,*
*ਗੀਤਾ ਭਾਗਵਤ ਸ੍ਰੋਤਾ ਇਕਾਕੀ ਕਹਵਾਈ।*
*ਤੀਰਥ ਧਰਮ ਦੇਵ ਜਾਤ੍ਰਾ ਕਉ ਪੰਡਿਤ ਪੂਛ,*
*ਕਰਤ ਗਵਨ ਸੁ ਮੁਹੂਤਰ ਸੁਧਵਾਈ।*
*ਬਾਹਰ ਨਿਕਸ ਗਰਧਬ ਸ੍ਵਾਨ ਸਗੁਨ ਕੈ,*
*ਸੰਕਾ ਉਪਰਾਜਿ ਕੈ ਬਾਹੁਰ ਘਰਿ ਆਵਈ।*
*ਪਤਿਬ੍ਰਤ ਗਹਿ ਰਹਿ ਸਕਤ ਨ ਏਕਾ ਟੇਕ,*
*ਦੁਬਿਧਾ ਅਛਤ ਨਾ ਪਰਮਪਦ ਪਾਵਈ ॥੪੪੭॥*
*ਗੁਰ ਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਐਸੋ,*
*ਪਤਿਬ੍ਰਤ ਏਕ ਟੇਕ ਦੁਬਿਧਾ ਨਿਵਾਰੀ ਹੈ।*
*ਪੂਛਤ ਨ ਜੋਤਕ ਅਉ ਬੇਦ ਥਿਤ ਵਾਰ ਕਛੂ,*
*ਗ੍ਰਿਹ ਅਉ ਨਿਛਤ੍ਰ ਕੀ ਨ ਸੰਕਾ ਉਰਧਾਰੀ ਹੈ।*
*ਜਾਨਤ ਨ ਸਗਨ ਲਗਨ ਆਨ ਦੇਵ ਸੇਵ,*
*ਸਬਦ ਸੁਰਤਿ ਲਿਵ ਨੇਹੁ ਨਿਰਕਾਰੀ ਹੈ।*
*ਸਿਖ ਸੰਤ ਬਾਲਕ ਸ੍ਰੀ ਗੁਰ ਪ੍ਰਤਿਪਾਲਕ,*
*ਹੁਇ ਜੀਵਨ ਮੁਕਤਿ ਗਤਿ ਬ੍ਰਹਮ ਬੀਚਾਰੀ ਹੈ ॥੪੪੮॥*[2]

### ਗ੍ਰੰਥ ਸਾਹਿਬ ਦਾ ਸੰਪਾਦਨ :

ਗੁਰੂ-ਬਾਣੀ ਦੀ ਰਚਨਾ ਗੁਰੂ ਨਾਨਕ ਤੋਂ ਆਰੰਭ ਹੋ ਚੁੱਕੀ ਸੀ। ਆਸਾ ਰਾਗ ਦੀ 'ਪਟੀ ਲਿਖੀ' ਉਕਤੀ ਤੋਂ ਸੰਕੇਤ ਮਿਲਦਾ ਹੈ ਕਿ ਗੁਰੂ ਨਾਨਕ ਜੀ ਆਪਣੀ ਬਾਣੀ ਆਪ ਨਾਲ ਨਾਲ ਲਿਖਦੇ ਜਾਂਦੇ ਸਨ। ਗੁਰੂ ਅੰਗਦ ਨੂੰ ਗੁਰੂਗੱਦੀ ਮਿਲਣ ਸਮੇਂ ਗੁਰੂ ਨਾਨਕ ਬਾਣੀ ਦੀ ਪੋਥੀ ਵੀ ਦਿੱਤੀ ਗਈ ਸੀ—"ਸੋ ਪੋਥੀ ਜ਼ੁਬਾਨਿ ਗੁਰੂ ਅੰਗਦ ਜੋਗ ਮਿਲੀ।"[3] ਇਸ ਤੋਂ ਇਲਾਵਾ 'ਪੁਰਾਤਨ

---

1. *'ਪੰਜਾਬੀ ਦੁਨੀਆ'*, *'ਭਾਈ ਗੁਰਦਾਸ ਅੰਕ'*, 1968 (ਭਾਈ ਰਣਧੀਰ ਸਿੰਘ), ਪੰਨੇ 7-8
2. *'ਗੁਰ ਪ੍ਰਤਾਪ ਸੂਰਜ'*, ਰਾਸ ੩/ਅੰਸੂ ੩੨
3. *'ਪੁਰਾਤਨ ਜਨਮ-ਸਾਖੀ'*, ਪੰਨਾ 114

ਜਨਮ-ਸਾਖੀ' ਅਨੁਸਾਰ ਗੁਰੂ ਨਾਨਕ ਦੇ ਕਈ ਸਤਿਸੰਗੀ ਲਿਖਾਰੀ ਵੀ ਕੁਝ ਚੋਣਵੀਆਂ ਬਾਣੀਆਂ ਆਪ ਲਿਖ ਲਿਆ ਕਰਦੇ ਸਨ। ਉਨ੍ਹਾਂ ਵਿਚੋਂ ਸੈਦੋ ਘੇਹੋ, ਹਸੂ ਲੋਹਾਰ, ਸੀਹਾ ਛੀਂਬਾ, ਝਾੜੂ ਕਲਾਲ, ਮਨਸੁਖ ਬਨੀਆ ਆਦਿ ਦੇ ਨਾਂ ਵਿਸ਼ੇਸ਼ ਉਲੇਖਯੋਗ ਹਨ।[1] 'ਗੁਰ ਪ੍ਰਤਾਪ ਸੂਰਜ' (ਰਾਸ ੧/ਅੰਸੂ ਪ੯) ਅਨੁਸਾਰ ਪਹਿਲੇ ਗੁਰੂ ਦੀ ਬਾਣੀ ਦਾ ਇਕ ਸੰਗ੍ਰਹਿ ਭਾਈ ਮਨਸੁਖ ਨੇ ਤਿਆਰ ਕੀਤਾ। 'ਤਵਾਰੀਖ ਗੁਰੂ ਖਾਲਸਾ' ਵਿਚ ਬੂਟਾ ਸਿੰਘ ਪੰਸਾਰੀ (ਰਾਵਲ ਪਿੰਡੀ) ਵਾਲੀ ਇਕ ਪੁਰਾਣੀ ਬੀੜ ਦਾ ਸੰਬੰਧ ਭਾਈ ਬਖਤੇ ਨਾਲ ਜੋੜਦੇ ਹੋਇਆਂ ਗਿ. ਗਿਆਨ ਸਿੰਘ ਨੇ ਉਸ ਨੂੰ ਗੁਰੂਆਂ ਦੀ ਬਾਣੀ ਇਕੱਠੀ ਕਰ ਕੇ ਸੰਕਲਿਤ ਕਰਨ ਦੇ ਉਦਮ ਵਿਚ ਲੀਨ ਦੱਸਿਆ ਹੈ।[2] ਇਹ ਗ੍ਰੰਥ ਹੁਣ ਵੀ ਦਿੱਲੀ ਵਿਚ ਭਾਈ ਬਖਤੇ ਦੀ ਸੰਤਾਨ ਪਾਸ ਸੁਰੱਖਿਅਤ ਹੈ। ਇਸ ਤੋਂ ਇਲਾਵਾ, ਗੁਰੂ ਅਮਰਦਾਸ ਦੇ ਪੋਤਰੇ ਹੱਥੀਂ ਲਿਖੀਆਂ ਦੋ ਪੋਥੀਆਂ ਹੁਣ ਵੀ ਪਟਿਆਲੇ ਅਤੇ ਅਹੀਆਪੁਰ ਮੌਜੂਦ ਹਨ, ਜੋ ਬਾਬੇ ਮੋਹਨ ਵਾਲੀਆਂ ਪੋਥੀਆਂ ਕਰਕੇ ਪ੍ਰਸਿੱਧ ਹਨ। ਗੁਰੂ ਹਰਸਹਾਇ ਵਾਲੀ ਪੋਥੀ ਵੀ, ਜੋ ਦੋ ਤਿੰਨ ਵਰ੍ਹੇ ਹੋਏ ਚੋਰੀ ਹੋ ਗਈ ਸੀ, ਗੁਰੂ ਗ੍ਰੰਥ ਸਾਹਿਬ ਤੋਂ ਪਹਿਲਾਂ ਦਾ ਬਾਣੀ ਸੰਗ੍ਰਹਿ ਹੈ। ਇਸ ਤਰ੍ਹਾਂ ਗੁਰੂ ਅਰਜਨ ਤਕ ਪਹਿਲੇ ਗੁਰੂਆਂ ਦੀ ਬਾਣੀ ਇੱਧਰ-ਉੱਧਰ ਸ਼ਰਧਾਲੂਆਂ ਪਾਸ ਪੋਥੀਆਂ ਦੇ ਰੂਪ ਵਿਚ ਖਿੰਡੀ ਪਈ ਸੀ ਅਤੇ ਉਸ ਦਾ ਕੋਈ ਪ੍ਰਾਮਾਣਿਕ ਸੰਗ੍ਰਹਿ ਉਪਲਬਧ ਨਹੀਂ ਸੀ। ਅਜਿਹੀ ਅਨਿਸ਼ਚਿਤਤਾ ਦੀ ਅਵਸਥਾ ਵਿਚ ਜਦੋਂ ਪ੍ਰਿਥੀ ਚੰਦ ਨੇ ਗੁਰੂ-ਗੱਦੀ ਦੇ ਮੁਕਾਬਲੇ ਤੇ ਆਪਣੀ ਗੱਦੀ ਕਾਇਮ ਕਰ ਲਈ ਅਤੇ ਉਸ ਦਾ ਪੁੱਤਰ ਮਿਹਰਬਾਨ 'ਨਾਨਕ' ਕਵੀ ਛਾਪ ਦੀ ਵਰਤੋਂ ਸਹਿਤ ਕਵਿਤਾ ਦੀ ਰਚਨਾ ਕਰਨ ਲੱਗ ਪਿਆ, ਤਾਂ ਇਸ ਦਾ ਸਮਾਚਾਰ ਗੁਰੂ ਅਰਜਨ ਨੂੰ ਮਿਲਿਆ। ਉਨ੍ਹਾਂ ਨੇ ਭਾਈ ਗੁਰਦਾਸ ਨੂੰ ਗੁਰਬਾਣੀ ਦੀ ਸੰਭਾਲ ਲਈ ਆਦੇਸ਼ ਦਿੱਤਾ। ਭਾਈ ਕੇਸਰ ਸਿੰਘ ਛਿੱਬਰ ਅਨੁਸਾਰ—

*ਮਿਹਰਬਾਨ ਪੁਤ ਪ੍ਰਿਥੀਏ ਦਾ ਕ਼ਬੀਸਰੀ ਕਰੇ।*
*ਪਾਰਸੀ ਹਿੰਦਵੀ ਸਹੰਸਕ੍ਰਿਤ ਨਾਲੇ ਗੁਰਮੁਖੀ ਪੜ੍ਹੇ।*
*ਤਿਨ ਭੀ ਬਾਣੀ ਬਹੁਤ ਬਣਾਈ।*
*ਭੋਗੁ ਗੁਰੂ ਨਾਨਕ ਜੀ ਦਾ ਹੀ ਪਾਈ ॥੮੭॥*
*ਡੂਮ ਲਗੇ ਸਬਦ ਮੀਣਿਆਂ ਦੇ ਗਾਵਨਿ।*
*ਦੂਜਾ ਦਰਬਾਰ ਵਡਾ ਗੁਰਿਆਈ ਦਾ ਲਗੇ ਬਣਾਵਨਿ।*
*ਮੀਣਿਆਂ ਭੀ ਪੁਸਤਕ ਇਕ ਗ੍ਰੰਥ ਬਣਾਇਆ।*
*ਚਹੁੰ ਪਾਤਿਸਾਹੀਆਂ ਦਾ ਸਬਦ ਬਾਣੀ ਲਿਖ ਵਿਚਿ ਪਾਇਆ ॥੮੮॥......*
*ਇਥੇ ਸਬਦ ਕੀਰਤਨ ਕਰਨ ਸਿਖ।*
*ਡੂਮ ਰਬਾਬੀ ਅਤੇ ਕਢੇ ਹੋਏ ਉਨ੍ਹਾਂ ਲਏ ਰਖ।*
*ਇਥੇ ਕਿਸੇ ਸਿਖ ਸਬਦ ਮਿਹਰਬਾਨ ਦਾ ਕੀਰਤਨ ਵਿਚ ਪੜਿਆ।*
*ਸੋ ਸਰਵਣੀ ਗੁਰੂ ਅਰਜਨ ਜੀ ਦੀ ਪਰਿਆ ॥੯੨॥*
*ਬਚਨ ਕੀਤਾ ਭਾਈ ਗੁਰਦਾਸ ਗੁਰੂ ਦੀ ਬਾਣੀ ਜੁਦਾ ਕਰੀਏ।*
*ਮੀਣੇ ਪੀਂਦੇ ਨੀ ਰਲਾ ਸੇ ਵਿਚਿ ਰਲਾ ਨਾ ਧਰੀਏ।*

1. *'ਗੁਰੂ ਨਾਨਕ ਬਾਣੀ'*, ਪੰਨੇ 9-10
2. ਭਾਗ 1 ਨੰਬਰ 2, ਪੰਨੇ 724-25

*ਸੋ ਸਾਹਿਬ ਬਾਣੀ ਉਚਾਰੁ ਅਗੇ ਹੀ ਕਰਤ ਸੇ ਭਏ।*
*ਸੋ ਭਾਈ ਗੁਰਦਾਸ ਸਭ ਇਕੱਤ੍ਰ ਕਰ ਲਏ ॥੬੩॥*[1]

ਇਸ ਤਰ੍ਹਾਂ ਗੁਰੂ ਅਰਜਨ ਨੇ ਸਾਰੀ ਗੁਰਬਾਣੀ ਅਤੇ ਭਗਤ ਬਾਣੀ ਨੂੰ ਇਕੱਠਾ ਕਰਵਾਇਆ। ਇਹ ਕੰਮ ਸੌਖਾ ਨਹੀਂ ਸੀ। ਇਸ ਲਈ ਭਾਈ ਗੁਰਦਾਸ, ਬਾਬੇ ਬੁੱਢੇ ਵਰਗੇ ਸਿਆਣੇ ਸਿੱਖਾਂ ਨੂੰ ਨਿਯੁਕਤ ਕੀਤਾ ਗਿਆ। ਇਸ ਤਰ੍ਹਾਂ ਇਕੱਠੀ ਹੋਈ ਅਤੇ ਆਪਣੀ ਰਚੀ ਬਾਣੀ ਨੂੰ ਲਿਖਣ ਦਾ ਕਾਰਜ ਪਹਿਲਾਂ ਭਾਈ ਸੰਤ ਦਾਸ, ਭਾਈ ਹਰੀਆ ਜੀ, ਭਾਈ ਸੁਖਾ ਜੀ ਅਤੇ ਭਾਈ ਮਨਸਾ ਰਾਮ ਨੂੰ ਸੌਂਪਿਆ ਗਿਆ।[2] ਕਈ ਵਰ੍ਹਿਆਂ ਦੀ ਘਾਲਣਾ ਤੋਂ ਬਾਅਦ ਜਦ ਸਾਰੀ ਬਾਣੀ ਇਕੱਠੀ ਹੋ ਗਈ ਤਾਂ ਉਸ ਨੂੰ ਸੋਧ ਕੇ ਅਤੇ ਰਾਗਾਂ ਅਨੁਸਾਰ ਤਰਤੀਬ ਦੇ ਕੇ ਅੰਤਿਮ ਰੂਪ ਵਿਚ ਲਿਖਣ ਦਾ ਕੰਮ ਭਾਈ ਗੁਰਦਾਸ ਦੇ ਸਪੁਰਦ ਕੀਤਾ ਗਿਆ। ਇਹ ਕੰਮ ਭਾਈ ਸਾਹਿਬ ਨੇ, ਕਰਤਾਰਪੁਰੀ ਬੀੜ ਵਿਚ ਉਨ੍ਹਾਂ ਦੇ ਆਪਣੇ ਹੱਥੀਂ ਲਿਖੇ ਸੰਮਤ ਅਨੁਸਾਰ, 1661 ਬਿ. ਵਿਚ ਸਮਾਪਤ ਕੀਤਾ।[3] ਬਾਬੇ ਬੁੱਢੇ ਨੂੰ ਇਸ ਗ੍ਰੰਥ ਦਾ ਪਹਿਲਾ ਗ੍ਰੰਥੀ ਥਾਪਿਆ ਗਿਆ। ਬਾਣੀ ਨੂੰ ਸੰਕਲਿਤ ਕਰਨ ਦਾ ਕੰਮ ਸਚਮੁੱਚ ਬਹੁਤ ਮਹਾਨ ਸੀ ਅਤੇ ਉਸ ਨੂੰ ਪੂਰਣ ਕਰਨ ਲਈ ਭਾਈ ਗੁਰਦਾਸ ਦੀ ਚੋਣ ਵੀ ਸ਼ਲਾਘਾਯੋਗ ਸੀ। ਇਸ ਨਾਲ ਭਾਈ ਸਾਹਿਬ ਦਾ ਗੌਰਵ ਬਹੁਤ ਵਧਿਆ।

ਗੁਰੂ ਆਸ਼ੇ ਦਾ ਵਿਖਿਆਨ ਕਰਨ ਲਈ ਭਾਈ ਗੁਰਦਾਸ ਵੀ ਨਾਲ ਨਾਲ ਆਪਣੀ ਬਾਣੀ ਰਚ ਰਹੇ ਸਨ। ਉਨ੍ਹਾਂ ਦੀ ਬਾਣੀ ਦਾ ਸਿੱਖ ਜਗਤ ਵਿਚ ਬਹੁਤ ਆਦਰ ਸੀ। ਗੁਰੂ ਜੀ ਵੀ ਭਾਈ ਸਾਹਿਬ ਦੀ ਬਾਣੀ ਦਾ ਬਹੁਤ ਸਤਿਕਾਰ ਕਰਦੇ ਸਨ—

*ਜੋ ਬਾਣੀ ਗੁਰਦਾਸ ਕੀ ਗੁਰ ਮਹਿਮਾ ਭਾਰੀ।*
*ਸਿਖੀ ਪ੍ਰਾਪਤ ਪਠੇ ਤੇ ਵਿਮ ਲੇਹੁ ਬਿਚਾਰੀ ॥੧੪॥*[4]

ਤਵਾਰੀਖ਼ ਗੁਰੂ ਖ਼ਾਲਸਾ ਅਨੁਸਾਰ ਗ੍ਰੰਥ ਸਾਹਿਬ ਦੀ ਬੀੜ ਤਿਆਰ ਹੋ ਜਾਣ ਤੋਂ ਬਾਅਦ 1662 ਬਿ. (1605 ਈ.) ਵਿਚ ਜਦ ਅਕਬਰ ਬਟਾਲੇ ਆਇਆ ਤਾਂ ਉਸ ਅੱਗੇ ਸ਼ਿਕਾਇਤ ਕੀਤੀ ਗਈ ਕਿ ਗੁਰੂ ਅਰਜਨ ਦੁਆਰਾ ਬਣਾਏ ਗ੍ਰੰਥ ਵਿਚ ਇਸਲਾਮ ਅਤੇ ਪੈਗੰਬਰ ਦੀ ਨਿੰਦਿਆ ਲਿਖੀ ਹੈ। ਅਕਬਰ ਨੇ ਬਟਾਲੇ ਵਿਚ ਗ੍ਰੰਥ ਤਲਬ ਕੀਤਾ। ਭਾਈ ਗੁਰਦਾਸ, ਬਾਬਾ ਬੁੱਢਾ ਆਦਿ ਕੁਝ ਸਿੱਖ ਗ੍ਰੰਥ ਲੈ ਕੇ ਉਥੇ ਗਏ। ਅਕਬਰ ਨੇ ਭਾਈ ਗੁਰਦਾਸ ਨੂੰ ਗ੍ਰੰਥ ਵਿਚੋਂ ਕੁਝ ਪੜ੍ਹ ਕੇ ਸੁਣਾਉਣ ਲਈ ਕਿਹਾ। ਸਭ ਤੋਂ ਪਹਿਲਾ ਸ਼ਬਦ ਆਇਆ—"ਖਾਕ ਨੂਰ ਕਰਦੰ ਆਲਮ ਦੁਨੀਆਇ।" ਚੁਗਲਖੋਰਾਂ ਦੇ ਇਤਰਾਜ਼ ਕਰਨ ਤੇ ਭਾਈ ਗੁਰਦਾਸ ਨੇ ਹੋਰ ਸ਼ਬਦ ਕੱਢੇ। ਊਨ੍ਹਾਂ ਨੂੰ ਸੁਣ ਕੇ ਅਕਬਰ ਦੀ ਤਸੱਲੀ ਹੋ ਗਈ। ਉਸ ਨੇ 51 ਮੋਹਰਾਂ ਗ੍ਰੰਥ ਸਾਹਿਬ ਦੇ ਭੇਟਾ ਕੀਤੀਆਂ ਅਤੇ ਭਾਈ ਗੁਰਦਾਸ ਆਦਿ ਸਿੱਖਾਂ ਨੂੰ ਦੁਸ਼ਾਲੇ ਦਿੱਤੇ। ਪਰ ਭਾਈ ਵੀਰ ਸਿੰਘ ਨੇ *'ਖੁਲਾਸਤੁਤ ਤਵਾਰੀਖ਼'* ਦੇ ਆਧਾਰ ਤੇ ਇਸ ਘਟਨਾ ਦਾ ਸੰਬੰਧ ਅਕਬਰ ਦੇ ਸਰਹੰਦ ਦੀ ਮੁਹਿੰਮ ਤੋਂ ਮੁੜਨ ਉਪਰੰਤ ਦੱਸਿਆ ਹੈ ਜੋ 1655-56 ਬਿ. ਵਿਚ ਸੰਭਵ ਹੈ।[5] ਉਦੋਂ ਭਾਵੇਂ ਗ੍ਰੰਥ ਸਾਹਿਬ ਦੀ ਬੀੜ ਤਿਆਰ ਨਹੀਂ ਸੀ ਹੋਈ, ਪਰ ਬਹੁਤ ਸਾਰੇ ਲਿਖਾਰੀ

---

1. *'ਬੰਸਾਵਲੀਨਾਮਾ ਦਸਾਂ ਪਾਤਿਸ਼ਾਹੀਆਂ ਕਾ'*, ਚਰਣ 5
2. *'ਬੰਸਾਵਲੀਨਾਮਾ ਦਸਾਂ ਪਾਤਿਸ਼ਾਹੀਆਂ ਕਾ'*, ਚਰਣ 5, 31 ਛੰਦ
3. *'ਕਰਤਾਰਪੁਰੀ ਬੀੜ ਦੇ ਦਰਸ਼ਨ'*, ਸੰਪਾ. ਭਾਈ ਜੋਧ ਸਿੰਘ, ਪੰਨਾ 4
4. *'ਗੁਰ ਪ੍ਰਤਾਪ ਸੂਰਜ'*, ਰਾਸ ੩/ਅੰਸੂ ੩੩
5. *'ਕਬਿੱਤ ਭਾਈ ਗੁਰਦਾਸ'*, ਦੂਸਰਾ ਸਕੰਧ, ਪੰਨੇ 46-47

ਬਾਣੀ ਇਕੱਠੀ ਕਰ ਕੇ ਇਸ ਦੀ ਤਿਆਰੀ ਵਿਚ ਜੁਟੇ ਹੋਏ ਸਨ। ਉਦੋਂ ਗੋਇੰਦਵਾਲ ਵਾਲੀਆਂ ਪੋਥੀਆਂ ਵੀ ਮੌਜੂਦ ਸਨ। ਅਕਬਰ ਦੇ ਤਲਬ ਕਰਨ ਤੇ ਸ਼ਾਇਦ ਗੁਰਬਾਣੀ ਦੀਆਂ ਗੋਇੰਦਵਾਲ ਵਾਲੀਆਂ ਪੋਥੀਆਂ ਹੀ ਬਟਾਲੇ ਘਲੀਆਂ ਗਈਆਂ ਹੋਣ ਅਤੇ ਹਰ ਪੋਥੀ ਵਿਚੋਂ ਭਾਈ ਗੁਰਦਾਸ ਤੋਂ ਬਾਣੀ ਦਾ ਪਾਠ ਕਰਵਾ ਕੇ ਅਕਬਰ ਨੇ ਆਪਣੀ ਨਿਸ਼ਾ ਕੀਤੀ ਹੋਵੇ।

ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦੀ ਮਹਾਨ ਘਟਨਾ ਬਾਰੇ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਕੋਈ ਸਪਸ਼ਟ ਉਲੇਖ ਨਹੀਂ ਹੋਇਆ, ਪਰ ਭਾਈ ਵੀਰ ਸਿੰਘ ਅਤੇ ਕਈ ਹੋਰ ਵਿਦਵਾਨਾਂ ਦਾ ਮਤ ਹੈ ਕਿ ਭਾਈ ਸਾਹਿਬ ਦੇ ਮਨ ਉੱਤੇ ਇਸ ਘਟਨਾ ਦਾ ਬਹੁਤ ਪ੍ਰਭਾਵ ਪਿਆ ਅਤੇ ਉਨ੍ਹਾਂ ਦਾ ਕਵੀ ਹਿਰਦਾ ਪੰਘਰ ਕੇ ਹੇਠਾਂ ਲਿਖੀ ਪਉੜੀ ਰਾਹੀਂ ਵਗ ਤੁਰਿਆ—

*ਰਹਿਦੇ ਗੁਰੁ ਦਰੀਆਉ ਵਿਚਿ ਮੀਨ ਕੁਲੀਨ ਹੇਤੁ ਨਿਰਬਾਣੀ।*
*ਦਰਸਨੁ ਦੇਖਿ ਪਤੰਗ ਜਿਉ ਜੋਤੀ ਅੰਦਰਿ ਜੋਤ ਸਮਾਣੀ।*
*ਸਬਦੁ ਸੁਰਤਿ ਲਿਵ ਮਿਰਗ ਜਿਉ ਭੀੜ ਪਈ ਚਿਤਿ ਅਵਰੁ ਨ ਆਣੀ।*
*ਚਰਣ ਕਵਲ ਮਿਲਿ ਭਵਰ ਜਿਉ ਸੁਖ ਸੰਪਟ ਵਿਚ ਰੈਣਿ ਵਿਹਾਣੀ।*
*ਗੁਰ ਉਪਦੇਸ ਨ ਵਿਸਰੈ ਬਾਬੀਹੇ ਜਿਉ ਆਖ ਵਖਾਣੀ।*
*ਗੁਰਮੁਖਿ ਸੁਖ ਫਲੁ ਪਿਰਮ ਰਸੁ ਸਹਜ ਸਮਾਧਿ ਸਾਧ ਸੰਗਿ ਜਾਣੀ।*
*ਗੁਰ ਅਰਜਨ ਵਿਟਹੁ ਕੁਰਬਾਣੀ ॥੨੪/੨੩॥*

***ਗੁਰੂ ਹਰਿਗੋਬਿੰਦ ਦਾ ਸਮਾਂ :***

ਛੇਵੇਂ ਗੁਰੂ ਦੇ ਮੁੱਢਲੇ ਸਮੇਂ ਵਿਚ ਗੁਰੂ-ਗੱਦੀ ਦਾ ਕੰਮ-ਕਾਰ ਜ਼ਿਆਦਾਤਰ ਭਾਈ ਗੁਰਦਾਸ ਅਤੇ ਬਾਬਾ ਬੁੱਢਾ ਜੀ ਕਰਦੇ ਸਨ। *'ਗੁਰ ਬਿਲਾਸ ਪਾ. ੬'* ਅਨੁਸਾਰ ਅਕਾਲ ਬੁੰਗੇ ਦੀ ਉਸਾਰੀ ਤੋਂ ਬਾਅਦ ਭਾਈ ਗੁਰਦਾਸ ਨੂੰ ਉਸ ਦਾ ਪਹਿਲਾ ਸੇਵਾਦਾਰ ਥਾਪਿਆ ਗਿਆ— 'ਤਖਤ ਪੂਜ ਕਰਿਬੇ ਨਮਿਤ ਗੁਰਦਾਸ ਭਾਈ ਠਹਿਰਾਇ'।[1] ਜਦੋਂ ਗੁਰੂ ਹਰਿਗੋਬਿੰਦ ਜੀ ਦਿੱਲੀ ਪਧਾਰੇ ਤਾਂ ਗੁਰੂ-ਗੱਦੀ ਦਾ ਸਾਰਾ ਕੰਮ ਕਾਰ ਮਾਤਾ ਜੀ ਦੀ ਅਗਵਾਈ ਦੇ ਅਧੀਨ ਭਾਈ ਗੁਰਦਾਸ ਅਤੇ ਬਾਬੇ ਬੁੱਢੇ ਨੂੰ ਸੌਂਪ ਕੇ ਆਏ—

*ਪਾਛੇ ਬ੍ਰਿਧ ਭਾਈ ਗੁਰਦਾਸ। ਸਕਲ ਕਾਰ ਕਰਿ ਹੈਂ ਤੁਮ ਪਾਸ ॥੨॥*
*ਸਭ ਬਿਧਿ ਮਹਿੰ ਦੋਨੋਂ ਬਹੁਤ ਸਯਾਨੇ। ਹਰਿ ਮੰਦਰ ਦੀ ਸੇਵ ਮਹਾਨੇ।....੩*[2]

ਅਤੇ ਤੁਰਦਿਆਂ ਬੜੀ ਤਾਕੀਦ ਕੀਤੀ ਕਿ ਭਾਵੇਂ ਤੁਸੀਂ ਦੋਵੇਂ ਬਹੁਤ ਅਨੁਭਵੀ ਅਤੇ ਸਿਆਣੇ ਸਿੱਖ ਹੋ, ਫਿਰ ਵੀ ਹਰ ਪਾਸਿਓਂ ਚੌਕਸ ਰਹਿਣ ਦੀ ਲੋੜ ਹੈ।

ਜਦੋਂ ਗੁਰੂ ਹਰਿਗੋਬਿੰਦ ਜੀ ਨੂੰ ਦਿੱਲੀਓਂ ਕੈਦ ਕਰ ਕੇ ਗਵਾਲੀਅਰ ਦੇ ਕਿਲੇ ਵਿਚ ਬੰਦ ਕਰ ਦਿੱਤਾ ਗਿਆ ਤਾਂ ਰਾਮਦਾਸਪੁਰ (ਅੰਮ੍ਰਿਤਸਰ) ਤੋਂ ਭਾਈ ਗੁਰਦਾਸ ਦੀ ਅਗਵਾਈ ਵਿਚ ਕੁਝ ਸਿੱਖਾਂ ਨੂੰ ਵਾਸਤਵਿਕਤਾ ਜਾਣਨ ਲਈ ਘਲਿਆ ਗਿਆ। ਦਿੱਲੀ ਤੋਂ ਸਾਰੀ ਪੁੱਛਗਿਛ ਕਰ ਕੇ ਭਾਈ ਜੀ ਗਵਾਲੀਅਰ ਪਹੁੰਚੇ ਅਤੇ ਗੁਰੂ-ਸ਼ਰਧਾਲੂ ਹਰਦਾਸ ਨਾਂ ਦੇ ਕਿਲੇਦਾਰ ਰਾਹੀਂ ਉਨ੍ਹਾਂ ਨੂੰ ਗੁਰੂ ਜੀ ਦੇ ਦਰਸ਼ਨ ਕਰਨ ਦਾ ਅਵਸਰ ਮਿਲਿਆ। ਗੁਰੂ ਜੀ ਨਾਲ ਜ਼ਰੂਰੀ ਵਿਚਾਰ ਕਰਨ ਉਪਰੰਤ ਭਾਈ

1. ਪੰਨਾ 140
2. *'ਗੁਰ ਪ੍ਰਤਾਪ ਸੂਰਜ'*, ਰਾਸ ੪/ਅੰਸੁ ੫੧

ਗੁਰਦਾਸ ਰਾਮਦਾਸਪੁਰ ਮੁੜ ਆਏ ਅਤੇ ਵਿਰ ਉੱਥੇ ਹੀ ਰਹਿ ਕੇ ਆਪਣਾ ਕਰਤੱਵ ਨਿਭਾਂਦੇ ਰਹੇ ਜਦ ਗੁਰੂ ਜੀ ਗਵਾਲੀਅਰ ਤੋਂ ਮੁਕਤ ਹੋ ਕੇ ਰਾਮਦਾਸਪੁਰ ਪਰਤੇ ਅਤੇ ਕੁਝ ਦਿਨ ਉੱਥੇ ਰਹਿ ਕੇ ਫਿਰ ਲਾਹੌਰ ਗਏ, ਤਾਂ ਉਦੋਂ ਤਕ ਪ੍ਰਿਥੀ ਚੰਦ ਦਾ ਦੇਹਾਂਤ ਹੋ ਚੁੱਕਾ ਸੀ। ਗੁਰੂ ਜੀ ਨੇ ਵਾਜਬ ਸਮਝਿਆ ਕਿ ਉਸ ਦੇ ਪੁੱਤਰ ਮਿਹਰਬਾਨ ਨੂੰ ਚੰਗੇ ਸੰਬੰਧ ਕਾਇਮ ਕਰਨ ਲਈ ਹੁਣ ਫਿਰ ਪ੍ਰੇਰਿਆ ਜਾਵੇ। 'ਤਵਾਰੀਖ ਗੁਰੂ ਖ਼ਾਲਸਾ' ਅਨੁਸਾਰ ਇਹ ਕੰਮ ਕਰਨ ਲਈ ਭਾਈ ਗੁਰਦਾਸ ਅਤੇ ਭਾਈ ਬਿਧੀ ਚੰਦ ਨੂੰ ਘੱਲਿਆ ਗਿਆ। ਅਨੇਕ ਤਰ੍ਹਾਂ ਨਾਲ ਸਮਝਾਣ ਦੇ ਬਾਵਜੂਦ ਮਿਹਰਬਾਨ ਨੇ ਆਪਣਾ ਵੈਰ ਨਾ ਛੱਡਿਆ। ਭਾਈ ਸਾਹਿਬ ਨੇ ਆ ਕੇ ਸਾਰੀ ਵਿਥਿਆ ਗੁਰੂ ਜੀ ਨੂੰ ਸੁਣਾ ਦਿੱਤੀ। ਇਸ ਉਪਰੰਤ ਗੁਰੂ ਜੀ ਦੇ ਨਾਨਕ-ਮਤੇ ਜਾਣ ਤੇ ਵੀ ਭਾਈ ਗੁਰਦਾਸ ਨੇ ਬਾਬੇ ਬੁੱਢੇ ਸਹਿਤ ਪਿਛੋਂ ਗੁਰੂ-ਗੱਦੀ ਦੇ ਸਾਰੇ ਕੰਮ ਕਾਰ ਦੀ ਚੰਗੀ ਤਰ੍ਹਾਂ ਦੇਖ ਭਾਲ ਕੀਤੀ। ਗੁਰੂ ਜੀ ਦੇ ਕਸ਼ਮੀਰ ਜਾਣ ਵੇਲੇ ਵੀ ਪਿੱਛੇ ਸਾਰੇ ਕੰਮ ਕਾਰ ਦੀ ਵਿਵਸਥਾ ਭਾਈ ਗੁਰਦਾਸ ਹੀ ਚਲਾਂਦੇ ਰਹੇ।

ਕਸ਼ਮੀਰ ਤੋਂ ਗੁਰੂ ਜੀ ਦੇ ਪਰਤਣ ਉੱਤੇ ਉਨ੍ਹਾਂ ਦੇ ਬੀਰ ਰਸੀ ਸਰੂਪ ਨੂੰ ਵੇਖ ਕੇ ਲੋਕਾਂ ਦੇ ਮਨ ਵਿਚ ਸ਼ੰਕੇ ਉਤਪੰਨ ਹੋਣ ਲੱਗੇ। ਭਾਈ ਗੁਰਦਾਸ ਨੇ ਬੜੀ ਸਿਆਣਪ ਅਤੇ ਯੁਕਤੀ ਨਾਲ ਲੋਕਾਂ ਦੇ ਸ਼ੰਕੇ ਦੂਰ ਕੀਤੇ। ਇਸ ਪਰਥਾਇ ਉਨ੍ਹਾਂ ਦੀ ਹੇਠਾਂ ਲਿਖੀ ਪਉੜੀ[1] ਬੜੀ ਪ੍ਰਸਿੱਧ ਹੈ।

*ਧਰਮਸਾਲ ਕਰਿ ਬਹੀਦਾ ਇਕਤ ਥਾਉਂ ਨ ਟਿਕੈ ਟਿਕਾਇਆ।*
*ਪਾਤਿਸਾਹ ਘਰਿ ਆਵਦੇ ਗੜਿ ਚੜਿਆ ਪਾਤਿਸਾਹ ਚੜਾਇਆ।*
*ਉਮਤਿ ਮਹਲੁ ਨ ਪਾਵਦੀ ਨਠਾ ਫਿਰੈ ਨ ਡਰੈ ਡਰਾਇਆ।*
*ਮੰਜੀ ਬਹਿ ਸੰਤੋਖਦਾ ਕੁਤੇ ਰਖਿ ਸਿਕਾਰੁ ਖਿਲਾਇਆ।*
*ਬਾਣੀ ਕਰਿ ਸੁਣਿ ਗਾਵਦਾ ਕਥੈ ਨ ਸੁਣੈ ਨ ਗਾਵਿ ਸੁਣਾਇਆ।*
*ਸੇਵਕ ਪਾਸ ਨ ਰਖੀਅਨਿ ਦੋਖੀ ਦੁਸਟ ਆਗੂ ਮੁਹਿ ਲਾਇਆ।*
*ਸਚੁ ਨ ਲੁਕੈ ਲੁਕਾਇਆ ਚਰਣ ਕਵਲ ਸਿਖ ਭਵਰ ਲੁਭਾਇਆ।*
*ਅਜਰੁ ਜਰੈ ਨ ਆਪੁ ਜਣਾਇਆ। (੨੬/੨੪)*

ਮੁਖਲਸ ਖ਼ਾਂ ਨੂੰ ਯੁੱਧ ਵਿਚ ਪਰਾਜਿਤ ਕਰਨ ਅਤੇ ਬੀਬੀ ਵੀਰੋ ਦਾ ਵਿਆਹ ਕਰਨ ਉਪਰੰਤ ਜਦੋਂ ਗੁਰੂ ਜੀ ਕਰਤਾਰਪੁਰ ਨੂੰ ਚਲੇ ਗਏ ਤਾਂ ਪਿਛੋਂ ਭਾਈ ਗੁਰਦਾਸ ਨੇ ਹੀ ਅੰਮ੍ਰਿਤਸਰ ਦੀ ਸੇਵਾ ਸੰਭਾਲੀ ਰਖੀ। ਪਰ ਜਦੋਂ ਗੁਰੂ ਜੀ ਨੇ ਸ੍ਰੀ ਹਰਿਗੋਬਿੰਦ-ਪੁਰ ਨੂੰ ਭਗਵਾਨ ਦਾਸ ਘੇਰੜ ਤੋਂ ਵਾਪਸ ਲੈ ਕੇ ਫਿਰ ਤੋਂ ਵਸਾਇਆ, ਤਾਂ ਭਾਈ ਗੁਰਦਾਸ ਅਤੇ ਬਾਬਾ ਬੁੱਢਾ ਵੀ ਉੱਥੇ ਪਹੁੰਚੇ। ਬਾਬਾ ਬੁੱਢਾ ਜੀ ਤਾਂ ਜਲਦੀ ਪਰਤ ਆਏ ਪਰ ਭਾਈ ਗੁਰਦਾਸ ਉਥੇ ਹੀ ਗੁਰੂ ਜੀ ਪਾਸ ਟਿਕੇ ਰਹੇ। ਉਥੇ ਰਹਿੰਦਿਆਂ ਉਨ੍ਹਾਂ ਨੇ ਬਟਾਲੇ ਤੋਂ ਆਏ ਨਿਤਯਾਨੰਦ ਨਾਂ ਦੇ ਇਕ ਕਰਮਕਾਂਡੀ ਪੰਡਿਤ ਦਾ ਭਰਮ ਤੋੜਿਆ ਅਤੇ ਉਸ ਨੂੰ ਭਗਤੀ ਮਾਰਗ ਦੇ ਮਹੱਤਵ ਤੋਂ ਜਾਣੂੰ ਕਰਵਾਇਆ। ਜਦੋਂ ਬਾਬਾ ਬੁੱਢੇ ਦਾ ਰਾਮਦਾਸ ਪਿੰਡ ਤੋਂ ਗੁਰੂ ਜੀ ਨੂੰ ਸੁਨੇਹਾ ਆਇਆ ਤਾਂ ਭਾਈ ਗੁਰਦਾਸ ਵੀ ਨਾਲ ਗਏ ਅਤੇ ਬਾਬੇ ਬੁੱਢੇ ਦੇ ਅੰਤਿਮ ਸਮੇਂ ਸਾਰੀ ਕਾਰਵਾਈ ਵਿਚ ਹਿੱਸਾ ਲਿਆ ਅਤੇ ਕੁਝ ਸਮਾਂ ਉਥੇ ਹੀ ਰਹੇ। ਉਥੇ ਹੀ ਪਟੀ ਦੀ ਦੇਸਾਂ ਨਾਂ ਦੀ ਮਾਈ ਨੂੰ ਗੁਰੂ ਜੀ ਤੋਂ ਪੁੱਤਰ ਪ੍ਰਾਪਤ ਕਰਨ ਦੀ ਯੁਕਤੀ ਦੱਸ ਕੇ ਸੱਤ-ਪੁੱਤਰੀ ਕੀਤਾ।

---

1. ਇਕ ਵਿਚਾਰ-ਵਟਾਂਦਰੇ ਦੇ ਦੌਰਾਨ ਡਾ. ਭਾਈ ਜੋਧ ਸਿੰਘ ਨੇ ਇਸ ਪਉੜੀ ਦੀ ਰਚਨਾ ਗਵਾਲੀਅਰ ਦੇ ਕਿਲੇ ਵਿਚ ਘਲੇ ਜਾਣ ਤੋਂ ਬਾਅਦ ਦੀ ਮੰਨੀ ਹੈ। ਉਨ੍ਹਾਂ ਦਾ ਆਧਾਰ ਇਸ ਦੀ ਦੂਜੀ ਪੰਕਤੀ ਹੈ।

***ਹਉਮੈ ਦਾ ਨਿਵਾਰਣ :***

ਦੀਵਾਲੀ ਦੇ ਮੌਕੇ ਭਾਈ ਗੁਰਦਾਸ ਗੁਰੂ ਜੀ ਨਾਲ ਅੰਮ੍ਰਿਤਸਰ ਪਰਤੇ ਅਤੇ ਉਥੇ ਰਹਿ ਕੇ ਗੁਰੂ ਮਹਿਮਾ ਦਾ ਉਪਦੇਸ਼ ਕਰਦੇ ਰਹੇ। ਉਥੇ ਰਹਿੰਦਿਆਂ ਸਿੱਖਾਂ ਵਿਚ ਸਿੱਖੀ ਸਿਦਕ ਬਾਰੇ ਵਿਚਾਰ ਚਲ ਪਿਆ। ਭਾਈ ਸਾਹਿਬ ਨੇ ਕਿਹਾ ਕਿ ਜੇ ਗੁਰੂ ਸਾਂਗ ਵਰਤੇ ਤਾਂ ਸਿੱਖ ਨੂੰ ਸਿਦਕ ਵਿਚ ਪੱਕਾ ਰਹਿਣਾ ਚਾਹੀਦਾ ਹੈ। ਇਸ ਪਰਥਾਇ ਉਨ੍ਹਾਂ ਦੀ ਪਉੜੀ ਹੈ—

*ਜੇ ਮਾਂ ਹੋਵੈ ਜਾਰਨੀ ਕਿਉ ਪੂਤੁ ਪਤਾਰੇ।*
*ਗਾਈ ਮਾਣਕੁ ਨਿਗਲਿਆ ਪੇਟੁ ਪਾੜਿ ਨ ਮਾਰੇ।*
*ਜੇ ਪਿਰੁ ਬਹੁ ਘਰੁ ਹੰਢਣਾ ਸਤੁ ਰਖੈ ਨਾਰੇ।*
*ਅਮਰੁ ਚਲਾਵੈ ਚੰਮ ਦੇ ਚਾਕਰ ਵੇਚਾਰੇ।*
*ਜੇ ਮਦੁ ਪੀਤਾ ਬਾਮਣੀ ਲੋਇ ਲੁਝਣਿ ਸਾਰੇ।*
*ਜੇ ਗੁਰ ਸਾਂਗਿ ਵਰਤਦਾ ਸਿਖੁ ਸਿਦਕੁ ਨ ਹਾਰੇ।* (੩੫/੨੦)

ਇਹ ਗੱਲ ਗੁਰੂ ਜੀ ਤਕ ਪਹੁੰਚੀ। ਭਾਈ ਗੁਰਦਾਸ ਦੀ ਪਰੀਖਿਆ ਲੈਣ ਲਈ ਗੁਰੂ ਜੀ ਨੇ ਇਕ ਕੋਤਕ ਰਚਿਆ।[1] ਭਾਈ ਸਾਹਿਬ ਨੂੰ ਘੋੜੇ ਖਰੀਦਣ ਲਈ ਬਹੁਤ ਸਾਰੀ ਮਾਇਆ ਦੇ ਕੇ ਤੋਰਿਆ ਗਿਆ। 'ਗੁਰ ਪ੍ਰਤਾਪ ਸੂਰਜ' ਅਤੇ 'ਤਵਾਰੀਖ਼ ਗੁਰੂ ਖ਼ਾਲਸਾ' ਅਨੁਸਾਰ ਭਾਈ ਸਾਹਿਬ ਨੂੰ ਘੋੜੇ ਖਰੀਦਣ ਲਈ ਕਾਬਲ ਭੇਜਿਆ ਗਿਆ, ਪਰ ਦੋਹਾਂ ਮਹਿਮਾ-ਪ੍ਰਕਾਸ਼ਾਂ ਵਿਚ ਇਹ ਘਟਨਾ ਰਾਮਦਾਸਪੁਰ (ਅੰਮ੍ਰਿਤਸਰ) ਵਿਚ ਹੀ ਵਾਪਰੀ ਦੱਸੀ ਹੈ, ਜੋ ਸਹੀ ਨਹੀਂ ਹੈ ਕਿਉਂਕਿ ਜੇ ਇਹ ਅੰਮ੍ਰਿਤਸਰ ਦੀ ਘਟਨਾ ਹੁੰਦੀ, ਤਾਂ ਗੁਰੂ ਜੀ ਤੋਂ ਸਮੱਸਿਆ ਦਾ ਸਮਾਧਾਨ ਤੁਰਤ ਕਰਵਾਇਆ ਜਾ ਸਕਦਾ ਸੀ। ਪ੍ਰਸੰਗ ਅਨੁਸਾਰ ਘੋੜੇ ਪਸੰਦ ਆਉਣ ਤੇ ਜਦ ਭਾਈ ਸਾਹਿਬ ਰਕਮ ਤਾਰਨ ਲੱਗੇ ਤਾਂ ਰੁਪਇਆਂ ਦੀ ਥਾਂ ਠੀਕਰੀਆਂ ਨਿਕਲੀਆਂ। ਸ਼ਰਮ ਦੇ ਮਾਰੇ ਬਾਹਰ ਨਾ ਨਿਕਲ ਸਕੇ। ਤੰਬੂ ਪਾੜ ਕੇ ਪਿਛਲੇ ਪਾਸਿਓਂ ਭੱਜ ਨਿਕਲੇ ਅਤੇ ਕਾਸ਼ੀ ਜਾ ਸਾਹ ਕੱਢਿਆ। ਪਿਛੋਂ ਉਡੀਕ ਕੇ ਸਿੱਖਾਂ ਨੇ ਜਦ ਤੰਬੂ ਅੰਦਰ ਝਾਕਿਆ ਤਾਂ ਰੁਪਏ ਖੁਲ੍ਹੇ ਪਏ ਵੇਖੇ, ਪਰ ਭਾਈ ਸਾਹਿਬ ਦੀ ਕਿਤੇ ਉਘ ਸੁਘ ਨਹੀਂ ਸੀ। ਰਕਮ ਤਾਰ ਕੇ ਉਹ ਗੁਰੂ ਜੀ ਪਾਸ ਮੁੜ ਆਏ ਅਤੇ ਸਾਰੀ ਵਿਥਿਆ ਆਣ ਸੁਣਾਈ। ਗੁਰੂ ਜੀ ਅਗੋਂ ਹੱਸ ਪਏ।

ਉਧਰ ਭਾਈ ਗੁਰਦਾਸ ਕਾਸ਼ੀ ਪਹੁੰਚ ਗਏ। ਕਿਸੇ ਸਿੱਖ ਦੇ ਘਰ ਸ਼ਰਨ ਲਈ। ਗੱਲ ਨਿਕਲ ਗਈ ਅਤੇ ਗੁਰ-ਸਿੱਖ ਭਾਈ ਜੀ ਦੇ ਦਰਸ਼ਨਾਂ ਲਈ ਆਣ ਲੱਗ ਗਏ। ਉਨ੍ਹਾਂ ਤੋਂ ਗੁਰ-ਉਪਦੇਸ਼ ਲੈਂਦੇ, ਸਭਾ ਜੁੜਦੀ ਅਤੇ ਸਿੱਖੀ ਦਾ ਪ੍ਰਚਾਰ ਹੁੰਦਾ। ਕਾਸ਼ੀ ਦੇ ਰਾਜੇ ਨੂੰ ਵੀ ਪਤਾ ਲੱਗ ਗਿਆ। ਗੁਰੂ ਦੀ ਭਗਤੀ ਵਿਚ ਯਕੀਨ ਰਖਣ ਕਰ ਕੇ ਉਸ ਨੇ ਭਾਈ ਸਾਹਿਬ ਲਈ ਹਰ ਪ੍ਰਕਾਰ ਦੀ ਸੁਵਿਧਾ ਦਾ ਪ੍ਰਬੰਧ ਕੀਤਾ। ਉੱਥੇ ਭਾਈ ਜੀ ਦਾ ਵੱਡੇ-ਵੱਡੇ ਪੰਡਿਤਾਂ, ਸੰਨਿਆਸੀਆਂ, ਵੈਰਾਗੀਆਂ ਆਦਿ ਨਾਲ ਵਿਚਾਰ-ਵਟਾਂਦਰਾ ਹੁੰਦਾ। ਇਕ ਵਾਰ ਕੁਝ ਵਿਦਵਾਨਾਂ ਨੇ ਭਾਈ ਸਾਹਿਬ ਦੀ ਅਹਿਲ ਇਸ਼ਟ ਭਾਵਨਾ ਨੂੰ ਬੜੀ ਸਿਆਣਪ ਨਾਲ ਬੰਧਣ ਦਾ ਕਾਰਜ ਦੱਸਿਆ। ਪਰ ਭਾਈ ਸਾਹਿਬ ਨੇ ਬੜੀ ਦ੍ਰਿੜ੍ਹਤਾ ਨਾਲ ਇਸ ਵਿਚਾਰ ਦਾ ਖੰਡਨ ਕਰਦੇ ਹੋਇਆਂ ਗੁਰੂ-ਸਿੱਖ ਸੰਬੰਧ ਨੂੰ ਕਈ ਦ੍ਰਿਸ਼ਟਾਂਤਾਂ ਦੁਆਰਾ ਇੰਜ ਪ੍ਰਗਟ ਕੀਤਾ—

1. ਕੁਝ ਵਿਦਵਾਨ ਇਸ ਘਟਨਾ ਦਾ ਸੰਬੰਧ ਗੁਰੂ ਅਰਜਨ ਨਾਲ ਜੋੜਦੇ ਹਨ, ਜੋ ਠੀਕ ਨਹੀਂ ਹੈ।

*ਜੈਸੇ ਬਛੁਰਾ ਬਿਛੁਰ ਪਰੈ ਆਨ ਗਾਇ ਥਨ,*
*ਦੂਗਧ ਨ ਪਾਨ ਕਰੈ ਮਾਰਤ ਹੈ ਕੀ।*
*ਜੈਸੇ ਮਾਨਸਰ ਤਿਆਗਿ ਹੰਸ ਆਨ ਸਰ ਜਾਤ,*
*ਖਾਤ ਨ ਮੁਕਤਾ ਫਲ ਭੁਗਤ ਜੁ ਗਾਤ ਕੀ।*
*ਜੈਸੇ ਰਾਜ ਦੁਆਰ ਤਜਿ ਆਨ ਦੁਆਰ ਜਾਤੁ,*
*ਜਨੁ ਹੋਤ ਮਾਨ ਭੰਗੁ ਮਹਿਮਾ ਨ ਕਾਹੂ ਬਾਤ ਕੀ।*
*ਤੈਸੇ ਗੁਰ ਸਿਖ ਆਨ ਦੇਵ ਕੀ ਸਰਨਿ ਜਾਤਿ,*
*ਰਹਿਓ ਨ ਪਰਤ ਰਾਖਿ ਸਕਤ ਨ ਪਾਤਕੀ ॥੪੪੧॥*

ਫਿਰ ਗੁਰੂ-ਸਿੱਖ ਸੰਬੰਧ ਨੂੰ ਜਲ ਅਤੇ ਮੱਛੀ ਦੇ ਪ੍ਰੇਮ ਨਾਲ ਉਪਮਾ ਦੇ ਕੇ ਤੁਲਨਾਤਮਕ ਦ੍ਰਿਸ਼ਟੀਕੋਣ ਵੀ ਪੇਸ਼ ਕੀਤਾ ਹੈ—

*ਜੈਸੇ ਘਨ ਘੋਰ ਮੋਰ ਚਾਤ੍ਰਿਕ ਸਨੇਹ ਗਤਿ,*
*ਬਰਖਾ ਮੇਹ ਅਸਨੇਹ ਕੈ ਦਿਖਾਵਈ।*
*ਜੈਸੇ ਤਉ ਕਮਲ ਜਲ ਅੰਤਰਿ ਦਿਸੰਤਿਰ ਹੁਇ,*
*ਮਧੁਕਰ ਦਿਨਕਰ ਹੇਤ ਉਪਜਾਵਈ।*
*ਦਾਦਰ ਨਿਰਾਦਰ ਹੁਇ ਜੀਅਤ ਪਵਨ ਭਖਿ,*
*ਜਲਿ ਤਜਿ ਮਰਤ ਨ ਪ੍ਰੇਮਹਿ ਲਜਾਵਈ।*
*ਕਪਟ ਸਨੇਹੀ ਤੈਸੇ ਆਨ ਦੇਵ ਸੇਵਕੁ ਹੈ,*
*ਗੁਰਸਿਖ ਮੀਨ ਜਲ ਹੇਤ ਠਹਿਰਾਵਈ ॥੪੪੨॥*[1]

ਇਸੇ ਦੌਰਾਨ ਪੰਡਿਤਾਂ ਨੇ 'ਵਾਹਿਗੁਰੂ' ਨਾਮ ਦੀ ਵਿਸ਼ੇਸ਼ਤਾ ਬਾਰੇ ਵੀ ਪੁੱਛਿਆ ਅਤੇ ਇਸ ਪਰਥਾਇ ਭਾਈ ਸਾਹਿਬ ਨੇ ਸੰਸਕ੍ਰਿਤ ਦੇ ਛੇ ਸ਼ਲੋਕਾਂ ਰਾਹੀਂ ਆਪਣੇ ਮੰਤਵ ਨੂੰ ਸਪਸ਼ਟ ਕੀਤਾ। ਭਾਈ ਗੁਰਦਾਸ ਦੀ ਹਾਜਰ ਜਵਾਬੀ, ਵਿਦਵਤਾ ਅਤੇ ਗੁਰਮਤਿ ਪ੍ਰਤਿ ਨਿਸ਼ਠਾ ਨੇ ਅੰਤ ਵਿਚ ਸਭ ਨੂੰ ਅਵਾਕ ਕਰ ਦਿੱਤਾ ਅਤੇ ਭਾਈ ਸਾਹਿਬ ਪ੍ਰਤਿ ਧੰਨਵਾਦ ਦੀ ਭਾਵਨਾ ਪ੍ਰਗਟ ਕਰਦੇ ਹੋਏ ਕਹਿਣ ਲੱਗੇ—

*ਜੈ ਗੁਰਦਾਸ ਵਿਮਲ ਮਤਿ ਗਜਾਨੀ।*
*ਅਬ ਹਮਰੇ ਮਨ ਨਿਸ਼ਚੈ ਠਾਨੀ।*
*ਤੁਮ ਤੇ ਸੰਸਯ ਗਯੋ ਹਮਾਰਾ।*
*ਬਿਬਿਧ ਬੇਦ ਬਿਧਿ ਕੀਓ ਉਚਾਰਾ ॥੫੧॥*[2]

ਉਧਰ ਅੰਮ੍ਰਿਤਸਰ ਵਿਚ ਗੁਰੂ ਹਰਿਗੋਬਿੰਦ ਵੀ ਭਾਈ ਗੁਰਦਾਸ ਦੀ ਸਾਰੀ ਗਤਿਵਿਧੀ ਤੋਂ ਜਾਣੂੰ ਰਹੇ। ਉਨ੍ਹਾਂ ਵਲੋਂ ਪੂਰਬ ਦੇਸ ਵਿਚ ਕੀਤੇ ਸਿੱਖ ਧਰਮ ਦੇ ਪ੍ਰਚਾਰ ਤੋਂ ਗੁਰੂ ਜੀ ਬਹੁਤ ਪ੍ਰਭਾਵਿਤ ਹੋਏ ਅਤੇ ਆਪਣਿਆਂ ਹੁਕਮਨਾਮਿਆਂ ਵਿਚ ਪੂਰਬ ਦੀ ਸੰਗਤ ਨੂੰ ਭਾਈ ਜਾਪੂ ਅਤੇ ਭਾਈ ਗੁਰਦਾਸ ਦੀ ਅਗਵਾਈ ਹੇਠ ਭਗਤੀ ਸਾਧਨਾ ਵਿਚ ਲੀਨ ਰਹਿਣ ਲਈ ਹਿਦਾਇਤਾਂ ਦਿੰਦੇ ਰਹੇ।

---

1. *'ਗੁਰ ਪ੍ਰਤਾਪ ਸੂਰਜ'*, ਰਾਸ ੭/ਅੰਸੂ ੪
2. *'ਗੁਰ ਪ੍ਰਤਾਪ ਸੂਰਜ'*, ਰਾਸ ੭/ਅੰਸੂ ੪

***ਅੰਮ੍ਰਿਤਸਰ ਨੂੰ ਵਾਪਸੀ :***

ਗੁਰੂ ਹਰਿਗੋਬਿੰਦ ਜੀ ਦਾ ਹੁਕਮਨਾਮਾ ਮਿਲਣ ਤੇ ਕਾਸ਼ੀ ਦੇ ਰਾਜੇ ਨੇ ਭਾਈ ਗੁਰਦਾਸ ਨੂੰ ਬੜੇ ਆਦਰ ਨਾਲ ਅੰਮ੍ਰਿਤਸਰ ਤੋਰ ਦਿੱਤਾ। ਅਨੰਤ ਸੰਗਤਾਂ ਵੀ ਨਾਲ ਜਾਣ ਲਈ ਉਤਾਵਲੀਆਂ ਹੋ ਗਈਆਂ, ਪਰ ਰੋਕਣ ਦੇ ਬਾਵਜੂਦ ਵੀ ਸੱਤ ਸੌ ਸਿੱਖਾਂ ਦਾ ਜੱਥਾ ਗੁਰੂ ਦਰਸ਼ਨਾਂ ਲਈ ਭਾਈ ਸਾਹਿਬ ਦੇ ਨਾਲ ਤੁਰ ਪਿਆ। ਜਦੋਂ ਉਹ ਅੰਮ੍ਰਿਤਸਰ ਪਹੁੰਚੇ ਤਾਂ ਅੱਗੇ ਗੁਰੂ ਜੀ ਨੇ ਅਕਾਲ ਬੁੰਗੇ ਤੇ ਦਰਬਾਰ ਲਗਾਇਆ ਹੋਇਆ ਸੀ। ਭਾਈ ਸਾਹਿਬ ਨੇ ਆਪਣੇ ਆਪ ਨੂੰ ਇਕ ਅਪਰਾਧੀ ਦੇ ਰੂਪ ਵਿਚ ਪੇਸ਼ ਕੀਤਾ। ਘੋੜਿਆਂ ਦੀ ਖਰੀਦ ਅਤੇ ਗੁਰੂ ਪ੍ਰਤਿ ਸਿਦਕ ਦੀ ਗੱਲ ਪੁੱਛਣ ਤੇ ਭਾਈ ਗੁਰਦਾਸ ਨੇ ਹੇਠਾਂ ਲਿਖਿਆ ਸਵੈਯਾ ਮਾਫ਼ੀਨਾਮੇ ਵਜੋਂ ਉਚਾਰਿਆ—

*ਜਉ ਗਰਬੈ ਬਹੁ ਬੂੰਦ ਚਿਤੰਤਰਿ, ਸਨਮੁਖ ਸਿੰਧ ਸੋਭ ਨਹੀਂ ਪਾਵੈ।*
*ਜਉ ਬਹੁ ਉਡੇ ਖਗਿ ਧਾਰਿ ਮਹਾਂ ਬਲ, ਪੇਖਿ ਅਕਾਸ ਰਿਦੈ ਸਕੁਚਾਵੈ।*
*ਜਿਉ ਬ੍ਰਹਮੰਡ ਪ੍ਰਚੰਡ ਬਿਲੋਕਤ, ਗੂਲਰ ਜੰਤ ਉਡੰਤ ਲਜਾਵੈ।*
*ਤੂੰ ਕਰਤਾ ਹਮ ਕੀਏ ਤਿਹਾਰੇ ਜੀ, ਤੋ ਪਹਿ ਬੋਲਨ ਕਿਉ ਬਨਿ ਆਵੈ ॥੫੨੭॥*

ਅੰਤ ਵਿਚ ਗੁਰੂ ਜੀ ਨੇ ਹਉਮੈ ਛੱਡਣ ਦਾ ਉਪਦੇਸ਼ ਕਰ ਕੇ ਭਾਈ ਸਾਹਿਬ ਨੂੰ ਆਪਣੇ ਪਾਸ ਬਿਠਾ ਲਿਆ। ਭਾਈ ਰਣਧੀਰ ਸਿੰਘ ਨੇ ਇਹ ਘਟਨਾ ਸੰ. 1678 ਬਿ. ਦੀ ਮੰਨੀ ਹੈ।

ਇਸ ਘਟਨਾ ਤੋਂ ਬਾਅਦ ਭਾਈ ਗੁਰਦਾਸ ਨੇ ਆਪਣੀ ੩੫ਵੀਂ ਵਾਰ ਦੀ ਅੰਤਿਮ ਪਉੜੀ, ਜਿਸ ਕਾਰਣ ਇਹ ਸਾਰੀ ਘਟਨਾ ਵਾਪਰੀ ਸੀ, ਦੇ ਪ੍ਰਾਸ਼ਚਿਤ ਵਜੋਂ ਤਿੰਨ ਹੋਰ ਪਉੜੀਆਂ ਲਿਖ ਕੇ ਆਪਣੇ ਮਤ ਨੂੰ ਸਪਸ਼ਟ ਕੀਤਾ ਅਤੇ ਨਾਲ ਨਾਲ ਪਛਤਾਵੇ ਦੀ ਭਾਵਨਾ ਨੂੰ ਵੀ ਜ਼ਬਾਨ ਦਿੱਤੀ, ਜਿਵੇਂ—

*ਧਰਤੀ ਉਪਰਿ ਕੋਟ ਗੜ ਭੁਇਚਾਲ ਕਮੰਦੇ।*
*ਝਖੜਿ ਆਏ ਤਰੁਵਰਾ ਸਰਬਤ ਹਲੰਦੇ।*
*ਡਵਿ ਲਗੈ ਉਜਾੜਿ ਵਿਚਿ ਸਭ ਘਾਹ ਜਲੰਦੇ।*
*ਹੜ ਆਏ ਕਿਨਿ ਥੰਮੀਅਨਿ ਦਰੀਆਉ ਵਹੰਦੇ।*
*ਅੰਬਰਿ ਪਾਟੇ ਥਿਗਲੀ ਕੂੜਿਆਰ ਕਰੰਦੇ।*
*ਸਾਂਗੈ ਅੰਦਰਿ ਸਾਬਤੇ ਸੇ ਵਿਰਲੇ ਬੰਦੇ ॥੨੧॥*
*ਜੇ ਮਾਂ ਪੁਤੈ ਵਿਸੁ ਦੇਇ ਤਿਸ ਤੇ ਕਉਣ ਪਿਆਰਾ।*
*ਜੇ ਘਰੁ ਭੰਨੈ ਪਾਹਰੂ ਕਉਣੁ ਰਖਣਹਾਰਾ।*
*ਬੇੜੀ ਡੋਬੈ ਪਾਤਣੀ ਕਿਉ ਪਾਰਿ ਉਤਾਰਾ।*
*ਆਗੂ ਲੈ ਉਝੜਿ ਪਵੈ ਕਿਸ ਕਰੈ ਪੁਕਾਰਾ।*
*ਜੇ ਕਰਿ ਖੇਤੈ ਖਾਇ ਵਾੜਿ ਕੋ ਲਹੈ ਨ ਸਾਰਾ।*
*ਜੇ ਗੁਰ ਭਰਮਾਏ ਸਾਂਗੁ ਕਰਿ ਕਿਆ ਸਿਖੁ ਵਿਚਾਰਾ ॥੨੨॥*
*ਜਲ ਵਿਚਿ ਕਾਗਦ ਲੂਣ ਜਿਉਂ ਘਿਅ ਚੋਪੜਿ ਪਾਏ।*
*ਦੀਵੇ ਵਟੀ ਤੇਲੁ ਦੇ ਸਭ ਰਾਤਿ ਜਲਾਏ।*

1. *'ਪੰਜਾਬੀ ਦੁਨੀਆ'*, *'ਭਾਈ ਗੁਰਦਾਸ ਅੰਕ'*, 1968, ਪੰਨਾ 18

*ਵਾਇ ਮੰਡਲ ਜਿਉਂ ਡੋਰ ਫੜਿ ਗੁਡੀ ਉਡਾਏ।*
*ਮੁਹ ਵਿਚਿ ਗਰੁੜ ਦੁਗਾਰੁ ਪਾਇ ਜਿਉਂ ਸਪੁ ਲੜਾਏ।*
*ਰਾਜਾ ਫਿਰੈ ਫਕੀਰੁ ਹੋਇ ਸੁਣਿ ਦੁਖਿ ਮਿਟਾਏ।*
*ਸਾਂਗੈ ਅੰਦਰਿ ਸਾਬਤਾ ਜਿਸੁ ਗੁਰੂ ਸਹਾਏ ॥੨੩॥*

***ਅੰਤਿਮ ਸਮਾਂ :***

ਇਸ ਤੋਂ ਬਾਅਦ ਭਾਈ ਸਾਹਿਬ ਅਧਿਕਤਰ ਅੰਮ੍ਰਿਤਸਰ ਹੀ ਰਹੇ। ਜਦੋਂ ਕਦੇ ਗੁਰੂ ਜੀ ਧਰਮ ਪ੍ਰਚਾਰ ਜਾਂ ਕਿਸੇ ਹੋਰ ਮੰਤਵ ਲਈ ਬਾਹਰ ਜਾਂਦੇ ਤਾਂ ਭਾਈ ਗੁਰਦਾਸ ਵੀ ਅਕਸਰ ਨਾਲ ਹੁੰਦੇ। ਖ਼ਾਸ ਕਰ ਭਾਈ ਜੀ ਬਾਸਰਕੇ, ਤਰਨਤਾਰਨ, ਚੋਲਾ ਸਾਹਿਬ ਆਦਿ ਥਾਂਵਾਂ ਤੇ ਗਏ।

ਇਕ ਵਾਰ ਗੁਰੂ ਜੀ ਨਾਲ ਗੋਇੰਦਵਾਲ ਗਏ ਹੋਏ ਸਨ। ਪ੍ਰਭਾਤ ਵੇਲੇ ਉਠ ਕੇ ਭਾਈ ਸਾਹਿਬ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਨ੍ਹਾਂ ਦਾ ਅੰਤ ਕਾਲ ਨੇੜੇ ਆ ਗਿਆ ਹੈ। ਇਹ ਬਿਨੈ ਕਰਨ ਤੋਂ ਬਾਅਦ ਉਨ੍ਹਾਂ ਨੇ ਸਹਿਜੇ ਸਹਿਜੇ ਜਪੁਜੀ ਅਤੇ ਸੁਖਮਨੀ ਸਾਹਿਬ ਦਾ ਪਾਠ ਕੀਤਾ। ਫਿਰ ਗੁਰੂ ਚਰਣਾਂ ਵਿਚ ਸਿਰ ਰਖ ਦਿੱਤਾ ਅਤੇ ਬੇਨਤੀ ਕੀਤੀ ਕਿ ਮੇਰੇ ਪਿਛੋਂ ਕੋਈ ਸਮਾਧ ਨਾ ਬਣਾਈ ਜਾਵੇ। ਗੁਰੂ ਜੀ ਨੇ ਭਾਈ ਸਾਹਿਬ ਦੇ ਜਨਮ ਨੂੰ ਸਫਲ ਦੱਸਦੇ ਹੋਇਆਂ ਸ੍ਰੀ ਮੁਖ ਤੋਂ ਉਚਾਰਿਆ—

*ਮਹਿ ਮੰਡਲ ਮਹਿ ਜਸੁ ਵਿਸਥਾਰਾ। ਪਾਇ ਪਰਮਗਤਿ ਪੰਥ ਪਧਾਰਾ।*
*ਚਿਰੰਕਾਲਿ ਤੇਰੋ ਰਹਿ ਨਾਮੂ। ਜਾਨਹਿ ਗੁਰੂ ਪੰਥ ਅਭਿਰਾਮੂ ॥੪੦॥*[1]

ਇਸ ਤੋਂ ਉਪਰੰਤ ਭਾਈ ਗੁਰਦਾਸ ਚਾਦਰ ਤਾਣ ਕੇ ਸਦੀਵੀ ਨੀਂਦਰ ਸੌਂ ਗਏ। ਗੁਰੂ ਜੀ ਨੇ ਆਪਣੇ ਹੱਥੀਂ ਭਾਈ ਸਾਹਿਬ ਦਾ ਸੰਸਕਾਰ ਕੀਤਾ। ਚੌਥੇ ਦਿਨ ਅਸਥੀਆਂ ਅਤੇ ਰਾਖ ਬਿਆਸ ਨਦੀ ਵਿਚ ਰੋੜ੍ਹ ਕੇ ਗੁਰੂ ਜੀ ਅੰਮ੍ਰਿਤਸਰ ਪਰਤ ਆਏ ਅਤੇ ਚਲਾਣੇ ਨਿਮਿਤ ਬਾਕੀ ਕਾਰਵਾਈ ਉੱਥੇ ਕੀਤੀ।

***ਦੇਹਾਂਤ-ਤਿਥੀ :***

ਭਾਈ ਸਾਹਿਬ ਦਾ ਦੇਹਾਂਤ ਕਿਸ ਦਿਨ ਹੋਇਆ, ਇਸ ਤੱਥ ਬਾਰੇ ਵਿਦਵਾਨਾਂ ਵਿਚ ਮਤਭੇਦ ਹੈ। 'ਗੁਰ ਬਿਲਾਸ ਪਾ. 6' ਅਨੁਸਾਰ ਸੰਮਤ 1686 ਬਿ. ਭਾਦਰੋਂ ਸੁਦੀ ਪੰਚਵੀਂ ਵੀਰਵਾਰ ਨੂੰ ਭਾਈ ਸਾਹਿਬ ਦਾ ਦੇਹਾਂਤ ਹੋਇਆ। 'ਤਵਾਰੀਖ਼ ਗੁਰੂ ਖ਼ਾਲਸਾ' ਵਿਚ ਇਹ ਘਟਨਾ 11 ਅਸੂ 1686 ਬਿ. ਨੂੰ ਵਾਪਰੀ ਲਿਖੀ ਹੈ। 'ਗੁਰ ਪ੍ਰਤਾਪ ਸੂਰਜ' ਵਿਚ ਸੰਮਤ ਨਹੀਂ ਦਿੱਤਾ ਗਿਆ। ਪਰ ਉੱਥੇ ਸ੍ਰੀ ਹਰਿ-ਗੋਬਿੰਦਪੁਰੇ ਦੇ ਯੁੱਧ ਦੀ ਘਟਨਾ ਦੇ ਵਾਪਰਨ ਦਾ ਸੰਮਤ 1687 ਬਿ. ਲਿਖਿਆ ਹੈ ਅਤੇ ਉਸ ਉਪਰੰਤ ਭਾਈ ਗੁਰਦਾਸ ਅਤੇ ਬਾਬਾ ਬੁੱਢਾ ਗੁਰੂ ਜੀ ਨੂੰ ਮਿਲਦੇ ਹਨ। ਬਾਬੇ ਬੁੱਢੇ ਦਾ ਦੇਹਾਂਤ 1688 ਬਿ. ਵਿਚ ਹੋਇਆ ਸੀ ਅਤੇ ਉਸ ਸਮੇਂ ਭਾਈ ਗੁਰਦਾਸ ਜੀਵਿਤ ਸਨ।[2] ਇਸ ਲਈ ਭਾਈ ਗੁਰਦਾਸ ਦਾ ਦੇਹਾਂਤ 1688 ਤੋਂ ਬਾਅਦ ਹੋਇਆ। ਭਾਈ ਕਾਨ੍ਹ ਸਿੰਘ ਨੇ ਸੰਮਤ 1694 ਬਿ. ਭਾਦੋਂ ਸੁਦੀ 8 ਨੂੰ ਭਾਈ ਜੀ ਦਾ ਦੇਹਾਂਤ ਮੰਨਿਆ ਹੈ।[3] ਇਸ ਦੀ ਪੁਸ਼ਟੀ 'ਜੀਵਨ ਭਾਈ ਬੁੱਢਾ ਜੀ' ਤੋਂ ਵੀ ਹੋ ਜਾਂਦੀ ਹੈ। ਪ੍ਰੋ. ਸਰਦੂਲ ਸਿੰਘ ਨੇ ਬਿਨਾ ਸਰੋਤ ਦੱਸੇ ਇਹ ਸੰਮਤ 1696 ਬਿ. ਦਿੱਤਾ ਹੈ। ਸਾਡੇ ਵਿਚਾਰ ਅਨੁਸਾਰ ਭਾਈ ਕਾਨ੍ਹ ਸਿੰਘ ਦਾ ਸੰਮਤ ਵਧੇਰੇ ਠੀਕ ਪ੍ਰਤੀਤ ਹੁੰਦਾ ਹੈ।

---

1. *'ਗੁਰ ਪ੍ਰਤਾਪ ਸੂਰਜ'*, ਰਾਸ ੭/ਅੰਸੂ ੧੪
2. *'ਕਬਿੱਤ ਭਾਈ ਗੁਰਦਾਸ'*, ਦੂਸਰਾ ਸਕੰਧ, ਪੰਨਾ 84
3. *'ਮਹਾਨ ਕੋਸ਼'*, ਪੰਨਾ 311

*(ਅ) ਵਿਅਕਤਿਤਵ :*

ਭਾਈ ਗੁਰਦਾਸ ਮਹਾਨ ਵਿਅਕਤਿਤਵ ਦੇ ਸੁਆਮੀ ਸਨ। ਉਹ ਬ੍ਰਹਮ ਗਿਆਨੀ ਸਨ, ਬਿਬੇਕ ਬੁੱਧੀ ਦੇ ਮਾਲਕ ਸਨ। ਹੰਸ ਵਾਂਗ ਉਹ ਨੀਰ ਅਤੇ ਖੀਰ ਦਾ ਨਿਤਾਰਾ ਕਰ ਸਕਦੇ ਸਨ। ਉਨ੍ਹਾਂ ਦੀ ਕਥਨੀ ਕਰਨੀ ਵਿਚ ਕੋਈ ਅੰਤਰ ਨਹੀਂ ਸੀ। ਉਹ ਸੱਚੇ ਗੁਰਸਿੱਖ ਸਨ। ਉਨ੍ਹਾਂ ਦਾ ਰੇਖਾ-ਚਿੱਤਰ ਖਿਚਦਿਆਂ ਗਿਆਨੀ ਹਰਿੰਦਰ ਸਿੰਘ 'ਰੂਪ' ਨੇ ਇੰਜ ਲਿਖਿਆ ਹੈ—

*ਚਿੱਟਾ ਬਾਣਾ ਨੂਰਾਂ ਧੋਤਾ ਹਸਵਾਂ ਰਸਵਾਂ ਚਿਹਰਾ।*
*ਅਸਰ ਪਾਉਨੀ ਖੁੰਬੇ ਚੜ੍ਹਿਆ ਚਿੱਟਾ ਦਾੜ੍ਹਾ ਉਹਦਾ।*
*ਪੱਗ ਪੁਰਾਣੇ ਸਿੱਖੀ ਢੰਗ ਦੀ ਅੱਧਾ ਚੰਦ ਸਿਰ ਧਰਿਆ।*
*ਨੈਣਾਂ ਦੇ ਵਿਚ ਸੋਹਣਾ ਵਸਿਆ ਤੇ ਮੇਰਾ ਦਿਲ ਠਰਿਆ।*
*ਓਹਦੇ ਚਾਰੇ ਪਾਸੇ ਹੈਸਨ ਕਾਗ਼ਜ਼ ਥਹੀਆਂ ਕਿੰਨੀਆਂ।*
*ਰਾਜੇ ਇੰਦਰ ਦੀ ਸਭਾ ਵਿਚ ਪਰੀਆਂ ਹੋਵਨ ਜਿੰਨੀਆਂ।*
*ਕਾਗ਼ਜ਼ ਤੇ ਕਾਨੀ ਚਲਦੀ ਸੀ ਜਿਵੇਂ ਅਪੱਛਰਾਂ ਨਚਦੀ।*
*ਜਾਂ ਸੁਹਣਾ ਤਕ ਜੋਬਨ ਮਤੀ ਗਿਧੇ ਵਿਚੋਂ ਮਚਦੀ।*[1]

ਇਸ ਕਾਵਿਕ ਪ੍ਰਗਟਾਵੇ ਤੋਂ ਇਲਾਵਾ ਆਲੋਚਕਾਂ ਨੇ ਭਾਈ ਗੁਰਦਾਸ ਨੂੰ ਵੇਦ ਵਿਆਸ ਅਤੇ ਸੇਂਟ ਪਾਲ ਨਾਲ ਤੁਲਨਾ ਦਿੱਤੀ ਹੈ।[2]

ਭਾਈ ਸਾਹਿਬ ਸੱਤ ਜ਼ਬਾਨਾਂ ਦੇ ਮਾਹਿਰ ਸਨ। ਉਹ ਜਮਾਂਦਰੂ ਕਵੀ ਸਨ। ਬੁਧ ਅਪੂਰਵ ਸੀ, ਪ੍ਰਕਾਸ਼ ਅਨੁਪਮ ਸੀ। ਆਪ ਉਨ੍ਹਾਂ ਉੱਚ ਹਸਤੀਆਂ ਵਿਚੋਂ ਇਕ ਸਨ, ਜਿਨ੍ਹਾਂ ਦਾ ਸਮੇਂ ਸਮੇਂ ਅਨੁਸਾਰ ਦੁਨੀਆਂ ਵਿਚ ਕਿਸੇ ਨਾ ਕਿਸੇ ਜਗ੍ਹਾ ਪ੍ਰਕਾਸ਼ ਹੁੰਦਾ ਰਹਿੰਦਾ ਸੀ। ਸ਼ਕਲ.......ਬਚਪਨ ਤੋਂ ਹੀ ਪ੍ਰਭਾਵਸ਼ਾਲੀ, ਅਲੌਕਿਕ ਤੇ ਮਨਮੋਹਣੀ ਸੀ। ਜਿਸਮ ਗਠੀਲਾ, ਅਰੋਗ ਅਤੇ ਸਤਿਗੁਰੂ ਜੀ ਦੀ ਬਖ਼ਸ਼ਿਸ਼ ਦਾ ਨਮੂਨਾ ਸੀ। ਆਪ ਹਰ ਮਨ ਪਿਆਰੇ ਸਨ। ਆਪ ਦੇ ਇਕ ਇਕ ਬੋਲ ਤੋਂ ਬੜੇ ਬੜੇ ਵਿਦਵਾਨ ਬਲਿਹਾਰੇ ਤੇ ਸਦਕੇ ਜਾਂਦੇ ਸਨ।[3] ਆਪ ਦੀ ਗੁਰੂ ਘਰ ਵਿਚ ਬੜੀ ਇੱਜ਼ਤ ਸੀ। ਕਰਨੀ ਸਹਿਤ ਵਿਦਵਾਨ ਸਨ। ਆਪ ਦੀ ਕਥਨੀ, ਕਹਿਣੀ ਤੇ ਕਰਨੀ ਇਕ ਸੀ। ........ਆਪ ਦੀ ਲਿਖਤ ਸੁੰਦਰ, ਰਵਾਂ ਤੇ ਮਾਂਜੀ ਹੋਈ ਸੀ। ਪੂਰਨ ਗੁਰਸਿੱਖ ਤੇ ਗੁਰਮੁਖ ਸਨ, ਆਤਮਿਕ ਪਹੁੰਚ ਪਰਮ ਪਦ ਤਕ ਸੀ।[4]

ਭਾਈ ਸਾਹਿਬ ਦਾ ਸੁਭਾਅ ਆਪ ਦੀ ਰਚਨਾ ਵਿਚੋਂ ਜ਼ਾਹਿਰ ਹੋ ਰਿਹਾ ਹੈ। ਨਿਮਰਤਾ ਦੇ ਪਿਆਰੇ, ਸੱਚ ਦੇ ਸਤਿਕਾਰੇ ਤੇ ਦ੍ਰਿੜ੍ਹਤਾ ਦੇ ਸਹਾਰੇ ਸਨ। ਸੂਝ ਬੂਝ ਵਾਲੇ ਗੰਭੀਰ ਗੁਰੂ-ਮੁਖਾਂ ਦੇ ਪਿਆਰੇ, ਇਖਲਾਕ ਦੇ ਪੁਤਲੇ ਸਨ। ਬ੍ਰਹਮ ਗਿਆਨੀ, ਮਹਾਂ ਕਵੀ, ਮਹਾਂ ਵਿਦਵਾਨ ਸਨ। ਜਿੰਨੀਆਂ ਖੂਬੀਆਂ ਉਨ੍ਹਾਂ ਵਿਚ ਸਨ, ਸ਼ਾਇਦ ਹੀ ਕਿਸੇ ਹੋਰ ਸਮਕਾਲੀ ਸਿੱਖ ਵਿਚ ਹੋਣ।[5] ਭਾਈ

---

1. *'ਭਾਈ ਗੁਰਦਾਸ'*, ਪੰਨਾ 190
2. ਪ੍ਰੋ. ਸਰਦੂਲ ਸਿੰਘ, *'ਭਾਈ ਗੁਰਦਾਸ'*, ਪੰਨਾ 32
3. *ਉਹੀ*, ਪੰਨਾ 56
4. *ਉਹੀ*, ਪੰਨਾ 12
5. ਗਿਆਨੀ ਹਰਿੰਦਰ ਸਿੰਘ ਰੂਪ, *'ਭਾਈ ਗੁਰਦਾਸ'*, ਪੰਨਾ 28

ਸਾਹਿਬ ਮਹਾਨ ਕਲਾਕਾਰ ਸਨ, ਉਨ੍ਹਾਂ ਦੀ ਕਲਮ ਦੀ ਕਰਾਮਾਤ ਨੇ ਸੂਖਮ ਤੋਂ ਸੂਖਮ ਵਿਸ਼ੇ ਦਾ ਆਕਾਰ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਉਸਾਰਿਆ। ਤਸਵੀਰ ਦੇ ਦੋਹਾਂ ਪਹਿਲੂਆਂ ਨੂੰ ਸਫਲਤਾ ਸਹਿਤ ਚਿਤਰਨ ਦਾ ਕਮਾਲ ਉਨ੍ਹਾਂ ਨੂੰ ਹਾਸਿਲ ਸੀ।[1]

***ਬਹੁ ਪੱਖੀ ਗਿਆਨਵਾਨ :***

ਭਾਈ ਗੁਰਦਾਸ ਬਹੁ ਪੱਖੀ ਗਿਆਨ ਦੇ ਪੁੰਜ ਸਨ। ਉਨ੍ਹਾਂ ਦੀਆਂ ਰਚਨਾਵਾਂ ਤੋਂ ਇਸ ਪਰਥਾਇ ਅਨੰਤ ਉਦਾਹਰਣ ਮਿਲਦੇ ਹਨ। ਬਹੁ ਪੱਖੀ ਗਿਆਨ ਤੋਂ ਸੱਖਣੀ ਕਵਿਤਾ ਸਾਧਾਰਨ ਪੱਧਰ ਤਕ ਹੀ ਰਹਿ ਜਾਂਦੀ ਹੈ। ਦਮੋਦਰ ਵਰਗੇ ਕਵੀ ਬਾਰ ਬਾਰ ਉਹੀ ਉਪਮਾਨ ਅਤੇ ਤਸਬੀਹਾਂ ਵਰਤ ਕੇ ਕਵਿਤਾ ਨੂੰ ਬੇਰਸੀ ਜਿਹੀ ਬਣਾ ਦਿੰਦੇ ਸਨ। ਕਵਿਤਾ ਪ੍ਰਭਾਵਸ਼ਾਲੀ ਤਦੇ ਹੋਵੇਗੀ ਜੇ ਉਸ ਵਿਚ ਕਥਨ ਦੀ ਅਤੇ ਜਾਣਕਾਰੀ ਦੀ ਨਵੀਨਤਾ ਹੋਵੇ। ਜੇ ਨਹੀਂ, ਤਾਂ ਕਵਿਤਾ ਕੇਵਲ ਸ਼ਬਦਾਂ ਦਾ ਸਮੂਹ ਹੈ, ਪ੍ਰਾਣ-ਹੀਣ ਤੁਕਬੰਦੀ ਹੈ। ਅਸਲੋਂ, ਕਵੀ ਤਾਂ ਉਨ੍ਹਾਂ ਡੂੰਘਾਣਾਂ ਵਿਚ ਜਾ ਉਤਰਦਾ ਹੈ ਜਿੱਥੇ ਸੂਰਜ ਦੀਆਂ ਕਿਰਣਾਂ ਵੀ ਪਹੁੰਚਣੋਂ ਅਸਮਰਥ ਹਨ। ਕਵਿਤਾ ਹੈ ਹੀ ਇਕ ਸ੍ਰਿਸ਼ਟੀ ਅਤੇ ਇਸ ਸ੍ਰਿਸ਼ਟੀ ਦਾ ਜੇ ਢੁਕਵਾਂ ਵਾਯੂਮੰਡਲ ਪੈਦਾ ਨਹੀਂ ਹੋ ਸਕਿਆ ਤਾਂ ਸਾਰਾ ਯਤਨ ਵਿਅਰਥ ਹੈ। ਭਾਈ ਗੁਰਦਾਸ ਦੀਆਂ ਵਾਰਾਂ ਤੋਂ ਉਨ੍ਹਾਂ ਦੇ ਰਚੈਤਾ ਦਾ ਬਹੁ-ਪੱਖੀ ਗਿਆਨ ਸਪਸ਼ਟ ਦਿਸ ਪੈਂਦਾ ਹੈ। ਸ. ਹਰਿੰਦਰ ਸਿੰਘ ਰੂਪ ਅਨੁਸਾਰ ਜੇ ਅਸੀਂ ਵਾਰਾਂ ਵਿਚੋਂ ਹੀ ਬਹੁਮੁਖੀ ਗਿਆਨ ਦੀ ਝਟਪਟੀ ਸੂਚੀ ਲਿਖੀਏ ਤਾਂ ਇਉਂ ਬਣਾਵਾਂਗੇ—ਵੇਦਾਂ, ਸ਼ਾਸਤ੍ਰਾਂ ਤੇ ਪੁਰਾਣਾਂ ਦੀ ਡੂੰਘੀ ਪੜ੍ਹਾਈ, ਜੋਤਿਸ਼ ਗਣਿਤ ਦੀ ਸੂਝ, ਕੈਮਿਸਟਰੀ ਦੀ ਸਾਰ, ਫਲਵਾੜੀ-ਫੁਲਵਾੜੀ ਦਾ ਥਹੁ, ਖੇਤੀਬਾੜੀ ਦਾ ਪਤਾ, ਇਖਲਾਕੀ ਇਲਮ ਦੀ ਵਾਕਫੀ, ਇਤਿਹਾਸ ਦੀ ਸਮਝ, ਜੁਗਰਾਫੀਏ ਦਾ ਗਿਆਨ, ਪਹਿਰਾਵਿਆਂ ਦੀ ਜਾਣਕਾਰੀ, ਰਸਮਾਂ ਰਿਵਾਜਾਂ ਦੀ ਜੁਗਤ, ਜਵਾਰੀਆਂ ਦੇ ਦਾਅ, ਚੋਰਾਂ ਦੇ ਕਾਰਨਾਮੇ, ਦੰਭੀਆਂ ਦੇ ਦਿਖਾਵੇ, ਦੁਬਾਜਰਿਆਂ ਦੀ ਹੇਰਾ-ਫੇਰੀ, ਠੱਗਾਂ ਦੀ ਠੱਗੀ, ਅਕ੍ਰਿਤਘਣਤਾ ਦੀ ਭਿਆਨਕਤਾ, ਮਨੋ-ਵਿਗਿਆਨਤਾ ਦੀ ਬਾਰੀਕ ਸੂਝ ਆਦਿ।[2] ਪੰਜਾਬੀ ਕਵਿਤਾ ਵਿਚ ਅਜਿਹਾ ਬਹੁ-ਪੱਖੀ ਗਿਆਨ ਕੁਝ ਕੁਝ ਵਾਰਿਸ ਸ਼ਾਹ ਵਿਚ ਵੇਖਿਆ ਜਾ ਸਕਦਾ ਹੈ। ਵਾਰਿਸ਼ ਸ਼ਾਹ ਨੇ ਕੇਵਲ ਗਿਆਨ ਦਾ ਪ੍ਰਦਰਸ਼ਨ ਕੀਤਾ ਹੈ, ਪਰ ਭਾਈ ਗੁਰਦਾਸ ਨੇ ਗਿਆਨ ਨੂੰ ਆਪਣੀ ਗੱਲ ਸਪਸ਼ਟ ਕਰਨ ਲਈ ਵਰਤਿਆ ਹੈ। ਇਨ੍ਹਾਂ ਦੇ ਗਿਆਨ ਨੂੰ ਜੇ ਵਿਸ਼ੇ ਨਾਲੋਂ ਵੱਖ ਕਰ ਲਿਆ ਜਾਵੇ ਤਾਂ ਵਿਸ਼ੇ ਦਾ ਉਸਰਿਆ ਭਵਨ ਢਹਿ ਢੇਰੀ ਹੋ ਜਾਂਦਾ ਹੈ।

ਭਾਈ ਸਾਹਿਬ ਦੇ ਵਿਸਤ੍ਰਿਤ ਗਿਆਨ ਦੇ ਦਰਸ਼ਨ ਲਈ ਪਹਿਲੀ ਵਾਰ ਹੀ ਕਾਫੀ ਹੈ। ਵੇਦ-ਕਤੇਬ, ਸ਼ਾਸਤ੍ਰ-ਪੁਰਾਣ, ਉਪਨਿਸ਼ਦ-ਸਮ੍ਰਿਤੀ ਆਦਿ ਸਭ ਬਾਰੇ ਉਨ੍ਹਾਂ ਦਾ ਭਰਪੂਰ ਗਿਆਨ ਹੈ। ਵਕਤੀ ਕਦਰਾਂ ਅਤੇ ਕੀਮਤਾਂ ਤੋਂ ਵੀ ਉਹ ਅਣਭਿਜ ਨਹੀਂ। ਕਾਵਿ ਦੇ ਵਿਧਾਨਕ ਪੱਖ ਦੀਆਂ ਬਾਰੀਕੀਆਂ ਨੂੰ ਉਹ ਜਾਣਦੇ ਸਨ। ਜਿਸ ਸੁਚੱਜੀ ਗੋਂਦ ਨਾਲ ਉਨ੍ਹਾਂ ਨੇ ਪਹਿਲੀ ਵਾਰ ਲਿਖੀ ਅਤੇ ਗੁਰੂ ਨਾਨਕ ਆਗਮਨ ਦੀ ਲੋੜ ਨੂੰ ਮਹਿਸੂਸ ਕਰਵਾ ਕੇ ਵਿਸ਼ਵ ਮੰਚ ਉੱਤੇ ਗੁਰੂ ਨਾਨਕ ਵਰਗੇ ਮਹਾਨ ਤੇਜੱਸਵੀ ਲੋਕ ਨਾਇਕ ਨੂੰ ਪ੍ਰਸਤੁਤ ਕੀਤਾ, ਇਸ ਪ੍ਰਕਾਰ ਦੇ ਉਦਾਹਰਣ ਕਾਵਿ ਸਾਹਿਤ ਵਿਚ ਬਹੁਤ ਵਿਰਲੇ ਹਨ। ਹੋਰਨਾਂ ਵਾਰਾਂ ਵਿਚ ਵੀ ਪ੍ਰਸੰਗ ਨੂੰ ਇਤਨੀ ਪ੍ਰਤਿਭਾ ਨਾਲ ਕਥਿਆ ਗਿਆ ਹੈ

1. ਡਾ. ਦਲੀਪ ਸਿੰਘ ਦੀਪ, *'ਵਾਰਾਂ ਭਾਈ ਗੁਰਦਾਸ'*, ਮੁਖ ਸ਼ਬਦ
2. *'ਭਾਈ ਗੁਰਦਾਸ'*, ਪੰਨਾ 85

ਕਿ ਪਾਠਕ ਨੂੰ ਵਿਵਸ਼ ਕਵੀ ਨਾਲ ਸਹਿਮਤ ਹੋਣਾ ਪੈਂਦਾ ਹੈ, ਉਸ ਦੇ ਵਿਚਾਰਾਂ ਅਨੁਸਾਰ ਆਪਣਾ ਦ੍ਰਿਸ਼ਟੀਕੋਣ ਬਦਲਣਾ ਪੈਂਦਾ ਹੈ।

ਭਾਈ ਗੁਰਦਾਸ ਦੇ ਬਹੁ-ਪੱਖੀ ਗਿਆਨ ਦੀ ਪਟਾਰੀ ਉਦੋਂ ਖੋਲ੍ਹਦੀ ਹੈ ਜਦੋਂ ਉਹ ਦ੍ਰਿਸ਼ਟਾਂਤਾਂ ਦੀ ਝੜੀ ਲਾ ਦਿੰਦੇ ਹਨ। ਜੇ ਪਾਠਕ ਦੀ ਪਹਿਲੇ ਦ੍ਰਿਸ਼ਟਾਂਤ ਨਾਲ ਤਸੱਲੀ ਨਹੀਂ ਹੋਈ ਅਤੇ ਜੇ ਉਸ ਦੀਆਂ ਅੱਖਾਂ ਵਿਚ ਜਿਗਿਆਸਾ ਅਜੇ ਵਿਦਮਾਨ ਹੈ ਤਾਂ ਅਗਲਾ ਦ੍ਰਿਸ਼ਟਾਂਤ ਉਸ ਨੂੰ ਖਤਮ ਕਰ ਦਿੰਦਾ ਹੈ। ਜਦੋਂ ਤਕ ਪਾਠਕ ਦੀ ਤਸੱਲੀ ਹਦੋਂ ਟੱਪ ਨਹੀਂ ਜਾਂਦੀ ਤਦ ਤਕ ਭਾਈ ਗੁਰਦਾਸ ਰੁਕਦੇ ਨਹੀਂ ਅਤੇ ਅੰਤ ਵਿਚ ਪਾਠਕ ਨੂੰ ਹੀ ਬਸ ਕਰ ਕੇ ਹੱਥ ਖੜੇ ਕਰਨੇ ਪੈਂਦੇ ਹਨ। ਉਸ ਦਾ ਮਸਤਕ ਸ਼ਰਧਾ ਨਾਲ ਝੁਕ ਜਾਂਦਾ ਹੈ। ਉਸ ਦੀ ਜ਼ਬਾਨ ਵਿਚੋਂ ਆਪ ਮੁਹਾਰੇ ਨਿਕਲ ਪੈਂਦਾ ਹੈ, 'ਧੰਨ ਭਾਈ ਗੁਰਦਾਸ ਅਤੇ ਧੰਨ ਤੇਰਾ ਗਿਆਨ'। ਉਨ੍ਹਾਂ ਦੇ ਵਿਸ਼ਾਲ ਗਿਆਨ ਨੂੰ ਵੇਖਣ ਲਈ ਇਕ ਮਿਸਾਲ ਪੇਸ਼ ਹੈ। ਮੂਰਖ ਕਿਵੇਂ ਆਪਣੀ ਮੂਰਖਤਾ ਕਰ ਕੇ ਫਸ ਜਾਂਦਾ ਹੈ, ਇਸ ਭਾਵ ਨੂੰ ਸਪਸ਼ਟ ਕਰਦਿਆਂ ਭਾਈ ਜੀ ਨੇ ਦ੍ਰਿਸ਼ਟਾਂਤਾਂ ਦਾ ਇੰਜ ਸਮਾਂ ਬੰਨ੍ਹਿਆ ਹੈ—

*ਤੋਤਾ ਨਲੀ ਨ ਛਡਈ ਆਪਣ ਹਥੀਂ ਫਾਥਾ ਚੀਕੈ।*
*ਬਾਂਦਰ ਮੁਠਿ ਨ ਛਡਈ ਘਰਿ ਘਰਿ ਨਚੈ ਝੀਕਣੁ ਝੀਕੈ।*
*ਗਦਹੁ ਅੜੀ ਨ ਛਡਈ ਚੀਘੀ ਪਉਦੀ ਹੀਕਣਿ ਹੀਕੈ।*
*ਕੁਤੇ ਚਕੀ ਚਟਣੀ ਪੂਛ ਨ ਸਿਧੀ ਧ੍ਰੀਕਣਿ ਧ੍ਰੀਕੈ।*
*ਕਰਨਿ ਕੁਫੱਕੜ ਮੂਰਖਾ ਸਪ ਗਏ ਫੜਿ ਫਾਟਨਿ ਲੀਕੈ।*
*ਪਗ ਲਹਾਇ ਗਣਾਇ ਸ਼ਰੀਕੈ। (ਵਾਰ ੩੨/੧੧ ਪਉੜੀ)*

ਇਸੇ ਤਰ੍ਹਾਂ ਸਭਾ ਵਿਚ ਬੈਠਾ ਮੂਰਖ ਵਿਅਕਤੀ ਕਿਵੇਂ ਆਪਣੀ ਮੂਰਖਤਾ ਕਰਨੋਂ ਨਹੀਂ ਰਹਿੰਦਾ, ਇਸ ਤੱਥ ਨੂੰ ਭਾਈ ਗੁਰਦਾਸ ਨੇ ਹੇਠਾਂ ਲਿਖੇ ਦ੍ਰਿਸ਼ਟਾਂਤਾਂ ਰਾਹੀਂ ਸਪਸ਼ਟ ਕੀਤਾ ਹੈ—

*ਰੁਖਾਂ ਵਿਚਿ ਕੁਰੁਖ ਹੈ ਅਰੰਡੁ ਅਵਾਈਂ ਆਪੁ ਗਣਾਏ।*
*ਪਿਦਾ ਜਿਉਂ ਪੰਖੇਰੂਆਂ ਬਹਿ ਬਹਿ ਡਾਲ ਬਹੁਤੁ ਦਿਖਾਏ।*
*ਭੇਡ ਭਵਿੰਗਾ ਮੁਹੁ ਕਰ ਤਰਣਾਪੈ ਦਿਹਿ ਚਾਰਿ ਵਲਾਏ।*
*ਮੁਹੁੰ ਅਖਾਂ ਨਕੁ ਕੰਨ ਜਿਉ ਇੰਦ੍ਰੀਆਂ ਵਿਚਿ ਗਾਂਡਿ ਸਦਾਏ।*
*ਮੀਆਂ ਘਰਹੁੰ ਨਿਕਾਲੀਐ ਤਰਕਸੁ ਦਰਵਾਜੈ ਟੰਗਵਾਏ।*
*ਮੂਰਖ ਅੰਦਰਿ ਮਾਣਸਾ ਵਿਣੁ ਗੁਣ ਗਰਬੁ ਕਰੈ ਅਲਾਏ।*
*ਮਜਲਸ ਬੈਠਾ ਆਪੁ ਲਖਾਏ।* (੩੨/੧੩)

ਅਜਿਹੇ ਉਦਾਹਰਣ ਬੇਅੰਤ ਹਨ। ਸਚਮੁੱਚ ਭਾਈ ਗੁਰਦਾਸ ਦ੍ਰਿਸ਼ਟਾਂਤ ਸਮਰਾਟ ਹਨ। ਇਸ ਦਾ ਕਾਰਣ ਉਨ੍ਹਾਂ ਦਾ ਅਸਾਧਾਰਣ ਅਤੇ ਵਿਸ਼ਾਲ ਗਿਆਨ ਹੈ।

### *ਤੀਖਣ ਸੋਚਵਾਨ :*

ਭਾਈ ਗੁਰਦਾਸ ਇਕ ਤੀਖਣ ਸੋਚਵਾਨ ਸਨ। ਉਨ੍ਹਾਂ ਦੀ ਸੋਚ ਸ਼ਕਤੀ ਦਾ ਅਨੁਮਾਨ ਉਨ੍ਹਾਂ ਦੀ ਕਲਪਨਾ ਤੋਂ ਲਗਾਇਆ ਜਾ ਸਕਦਾ ਹੈ। ਕਲਪਨਾ ਕਵੀ ਨੂੰ ਨਵੀਨਤਾ ਪ੍ਰਦਾਨ ਕਰਦੀ ਹੈ, ਹੋਰਨਾਂ ਕਵੀਆਂ ਤੋਂ ਨਿਖੇੜਦੀ ਹੈ। ਚੰਗਾ ਕਵੀ ਅਦ੍ਰਿਸ਼ ਨੂੰ ਵੇਖਦਾ ਹੈ, ਉਸ ਵਿਚੋਂ ਕੋਈ ਨਵਾਂ ਤੱਥ ਕੱਢ ਲਿਆਂਦਾ ਹੈ। ਉਹੀ ਕਵੀ ਇਕ ਗੱਲ ਨੂੰ ਅਨੇਕ ਤਰ੍ਹਾਂ ਨਾਲ ਕਹਿ ਸਕਦਾ ਹੈ, ਜਿਸ ਪਾਸ

ਅਮੁਕ ਸ਼ਬਦ ਭੰਡਾਰ ਹੋਵੇ, ਗੱਲ ਕਰਨ ਦੀ ਜਾਂਚ ਹੋਵੇ, ਹਰ ਤੱਥ ਜਾਂ ਵਸਤੂ ਨੂੰ ਇਕੋ ਸੋਚਣੀ ਨਾਲ ਨ ਵੇਖੇ, ਸਗੋਂ ਉਸ ਦਾ ਚੌਤਰਫੀ ਪਰੀਖਣ ਕਰੇ। ਭਾਈ ਗੁਰਦਾਸ ਦੀ ਸੋਚ ਬੜੀ ਤੀਬਰ ਅਤੇ ਤੀਖਣ ਸੀ। ਕੋਈ ਵਸਤੂ ਉਨ੍ਹਾਂ ਦੇ ਖਿਆਲ ਵਿਚ ਆ ਗਈ ਤਾਂ ਉਹ ਆਪਣਾ ਕੋਈ ਪੱਖ ਵੀ ਇਸ ਪਾਰਦਰਸ਼ੀ ਸੁਝਵਾਨ ਤੋਂ ਗੁੱਝਾ ਨ ਰਖ ਸਕੀ। ਇਕ ਵਸਤੂ ਕਈ ਕਈ ਰੰਗ ਲੈ ਕੇ ਆਂਦੀ ਹੈ, ਨਾ ਅਕੇਵਾਂ ਹੁੰਦਾ ਹੈ ਅਤੇ ਨਾ ਹੀ ਸੂਖਮਤਾ ਦੀ ਘਾਟ ਮਹਿਸੂਸ ਹੁੰਦੀ ਹੈ। ਸ. ਹਰਿੰਦਰ ਸਿੰਘ ਰੂਪ ਅਨੁਸਾਰ ਪਉੜੀਆਂ ਕੀ, ਵਾਰਾਂ ਦੀਆਂ ਵਾਰਾਂ ਤੁਰੀਆਂ ਜਾ ਰਹੀਆਂ ਹਨ, ਨੁਕਤਾ ਇਕੋ ਹੈ, ਪਰ ਅਦਾਇਗੀ ਅਨੇਕ ਤਰ੍ਹਾਂ ਨਾਲ ਕੀਤੀ ਹੈ, ਮੂਰਖਾਂ ਤੇ ਮੂੜਾਂ ਦੀ ਕਾਰਗੁਜ਼ਾਰੀ ਕਈ ਤਰ੍ਹਾਂ ਨਾਲ ਦੱਸੀ ਹੈ। ਇਸੇ ਤਰ੍ਹਾਂ ਮੀਣੇ, ਮਨਮੁਖ, ਮੂੜ੍ਹ ਤੇ ਕੂੜ ਦਾ ਵਿਰੋਧ ਹੈ। ਨਿਮਰਤਾ ਦਿਖਾਈ ਹੈ, ਤਾਂ ਰੁਖ ਵਿਚੋਂ, ਧਰਤੀ ਵਿਚੋਂ, ਪੈਰਾਂ ਵਿਚੋਂ। 'ਆਪ ਗਵਾਈਐ ਤਾਂ ਸਹੁ ਪਾਈਐ' ਦੀ ਹਾਮੀ ਅਨਾਰ ਅਤੇ ਖਸ਼ ਖਸ਼ ਦਾ ਦਾਣਾ ਆਦਿ ਭਰ ਰਹੇ ਹਨ।[1]

ਗੱਲ ਨਿਮਰਤਾ ਦੀ ਚਲ ਰਹੀ ਹੈ। ਸਿੱਖ ਨੂੰ ਕਿਹੋ ਜਿਹੀ ਨਿਮਰਤਾ ਧਾਰਣ ਕਰਨੀ ਚਾਹੀਦੀ ਹੈ, ਇਸ ਤੱਥ ਨੂੰ ਭਾਈ ਸਾਹਿਬ ਨੇ ਪ੍ਰਗਟ ਕਰਨਾ ਹੈ। ਉਂਜ ਉਹ ਮਨ ਵਿਚ ਧਾਰ ਬੈਠੇ ਹਨ ਕਿ ਨਿਮਰਤਾ ਚਰਣਾਂ ਵਰਗੀ ਹੋਣੀ ਚਾਹੀਦੀ ਹੈ। ਪਰ ਨਾਲ ਇਹ ਵੀ ਸੋਚਦੇ ਹਨ ਕਿ ਸਰੀਰ ਦੇ ਬਾਕੀ ਅੰਗ ਇਸ ਲਈ ਉਪਮਾਉਣ ਦੇ ਕਿਉਂ ਅਧਿਕਾਰੀ ਨਹੀਂ। ਇਸ ਪ੍ਰਕਾਰ ਦੇ ਹੋਣ ਵਾਲੇ ਪ੍ਰਸ਼ਨਾਂ ਨੂੰ ਮਹਾਂ ਕਵੀ ਗੁਰਦਾਸ ਪਹਿਲਾਂ ਹੀ ਸੁੰਘ ਲੈਂਦੇ ਹਨ, ਆਪਣੀ ਸੂਝ ਨਾਲ ਹਰ ਤਰ੍ਹਾਂ ਦੀਆਂ ਸ਼ੰਕਾਵਾਂ ਦਾ ਸਮਾਧਾਨ ਕਰਦੇ ਹੋਇਆਂ ਕਹਿੰਦੇ ਹਨ—

*ਮਾਣਸ ਦੇਹ ਸੁ ਖੇਹ ਹੈ ਤਿਸੁ ਵਿਚਿ ਜੀਭੈ ਲਈ ਨਕੀਬੀ।*
*ਅਖੀਂ ਦੇਖਿਨਿ ਰੂਪ ਰੰਗ ਰਾਗ ਨਾਦ ਕੰਨ ਸੁਨ ਕਰਨਿ ਰਕੀਬੀ।*
*ਨੱਕ ਸੁਵਾਸੁ ਨਿਵਾਸੁ ਹੈ ਪੰਜੇ ਦੂਤ ਬੁਰੀ ਤਰਤੀਬੀ।*
*ਸਭਦੂੰ ਨੀਵੇਂ ਚਰਨ ਹੋਇ ਆਪ ਗਵਾਇ ਨਸੀਬੁ ਨਸੀਬੀ।*
*ਹਉਮੈਂ ਰੋਗੁ ਮਿਟਾਇਦਾ ਸਤਿਗੁਰ ਪੂਰਾ ਕਰੈ ਤਬੀਬੀ।*
*ਪੈਰੀਂ ਪੈ ਰਹਰਾਸਿ ਕਰਿ ਗੁਰਸਿਖ ਸੁਣਿ ਗੁਰ ਸਿਖ ਮਨੀਬੀ।*
*ਮੁਰਦਾ ਹੋਇ ਮੁਰੀਦੁ ਗਰੀਬੀ।* (੪/੩)

ਅਜੇ ਗੱਲ ਨਿਮਰਤਾ ਵਾਲੀ ਮੁੱਕੀ ਨਹੀਂ। ਮਹਾਂਕਵੀ ਸਿੱਖ ਨੂੰ ਵੀ ਨੀਵਾਂ ਬਣਨ ਦਾ ਉਪਦੇਸ਼ ਦਿੰਦੇ ਹਨ। ਕਿਤੇ ਕੋਈ ਜਿਗਿਆਸੂ ਕਿੰਤੂ ਨਾ ਕਰ ਬੈਠੇ ਉਹ ਹਰ ਨੀਵੀਂ ਜਾਂ ਨਿੱਕੀ ਵਸਤੂ ਨੂੰ ਲੈ ਕੇ ਉਸ ਦੇ ਨਿੱਕੇ ਹੋਣ ਵਿਚ ਹੀ ਮਹਾਨਤਾ ਦੇ ਲੱਛਣ ਦਰਸਾ ਦਿੰਦੇ ਹਨ। ਉਦਾਹਰਣ ਵਜੋਂ—

*ਜਿਉਂ ਲਹੁੜੀ ਚੀਚੂੰਗਲੀ ਪੈਧੀ ਛਾਪਿ ਮਿਲੀ ਵਡਿਆਈ।*
*ਲਹੁੜੀ ਘਨਹਰ ਬੂੰਦ ਹੋਇ ਪਰਗਟੁ ਮੋਤੀ ਸਿਪ ਸਮਾਈ।*
*ਲਹੁੜੀ ਬੂਟੀ ਕੇਸਰੈ ਮੱਥੈ ਟਿੱਕਾ ਸ਼ੋਭਾ ਪਾਈ।*
*ਲਹੁੜੀ ਪਾਰਸ ਪੱਥਰੀ ਅਸ਼ਟ ਧਾਤ ਕੰਚਨ ਕਰਵਾਈ।*
*ਜਿਉਂ ਮਣਿ ਲਹੁੜੇ ਸਪੁ ਸਿਰਿ ਦੇਖੈ ਲੁਕਿ ਲੁਕਿ ਲੋਕ ਲੁਕਾਈ।*

1. *'ਭਾਈ ਗੁਰਦਾਸ'*, ਪੰਨਾ 99

*ਜਾਣਿ ਰਸਾਇਣੁ ਪਾਰਿਅਹੁ ਰੱਤੀ ਮੁਲ ਨ ਜਾਇ ਮੁਲਾਈ।*
*ਆਪੁ ਗਣਾਇ ਨ ਆਪੁ ਗਣਾਈ।* (੪/੪)

ਭਾਈ ਸਾਹਿਬ ਦੀ ਸੂਝ ਦਾ ਇਕ ਪੱਖ ਇਕੋ ਵਸਤੂ ਦੇ ਉਪਮਾਨ ਜਾਂ ਦ੍ਰਿਸ਼ਟਾਂਤ ਵਿਧਾਨ ਦੁਆਰਾ ਵੱਖ ਵੱਖ ਪ੍ਰਸੰਗਾਂ ਵਿਚ ਵੱਖੋ ਵੱਖ ਸਿੱਟੇ ਕੱਢਣ ਵਿਚ ਵੇਖਿਆ ਜਾ ਸਕਦਾ ਹੈ। ਤਿਲ, ਕਪਾਹ, ਅੱਕ, ਵੜੇਵਾਂ, ਜਲ ਆਦਿ ਕੁਝ ਅਜਿਹੀਆਂ ਹੀ ਵਸਤੂਆਂ ਹਨ। ਗਿਆਨੀ ਹਰਿੰਦਰ ਸਿੰਘ ਰੂਪ ਨੇ ਕੇਵਲ 'ਰੁਖ' ਸ਼ਬਦ ਦੇ ਵੱਖ ਵੱਖ ਪ੍ਰਸੰਗਾਂ ਵਿਚ ਹੋਏ ਪ੍ਰਯੋਗ ਦੇ ਸੱਤ ਉਦਾਹਰਣ ਪੇਸ਼ ਕਰਕੇ ਉਨ੍ਹਾਂ ਤੋਂ ਬੇਅੰਤਤਾ, ਦੁੱਖ ਸਹਾਰਨਾ, ਉਪਕਾਰ, ਸਮਦਰਸ਼ਤਾ, ਕੁਰਬਾਨੀ ਦਾ ਫਲ, ਵਿਆਪਕਤਾ ਅਤੇ ਬੁਰੇ ਦਾ ਭਲਾ ਆਦਿ ਸਿੱਟੇ ਕੱਢੇ ਹਨ।[1]

ਇਨ੍ਹਾਂ ਉਦਾਹਰਣਾਂ ਤੋਂ ਭਲੀ ਭਾਂਤ ਸਪਸ਼ਟ ਹੈ ਕਿ ਭਾਈ ਗੁਰਦਾਸ ਦੀ ਨੀਝ ਸਾਧਾਰਣ ਕਵੀ ਵਾਂਗ ਨਹੀਂ, ਕਿਸੇ ਮਹਾਨ ਸੂਝਵਾਨ ਕਵੀ ਵਾਂਗ ਹੈ, ਜੋ ਤੁੱਛ ਗੱਲ ਵਿਚੋਂ ਮਹੱਤਵਪੂਰਣ ਤੱਥ ਨੂੰ ਕੱਢ ਲਿਆਂਦਾ ਹੈ। ਉਨ੍ਹਾਂ ਵਾਸਤੇ ਵਸਤੂਆਂ ਦੀ ਉਪਯੋਗਤਾ ਇਕਹਿਰੀ ਨਹੀਂ ਬਹੁ ਪੱਖੀ ਹੈ, ਵਿਸ਼ਾਲ ਹੈ। ਇਹ ਗੱਲ ਕੇਵਲ ਬ੍ਰਿਛ ਦੇ ਸੰਬੰਧ ਵਿਚ ਹੀ ਨਹੀਂ ਕਹੀ ਜਾ ਸਕਦੀ, ਸਗੋਂ ਅਨੇਕਾਂ ਮਿਸਾਲਾਂ ਹੋਰਨਾਂ ਵਸਤੂਆਂ ਬਾਰੇ ਵੀ ਦਿੱਤੀਆਂ ਜਾ ਸਕਦੀਆਂ ਹਨ। ਅਸਲੋਂ ਉਹ ਕਵੀ ਮਹਾਨ ਹੈ, ਜਿਸ ਦਾ ਅਨੁਭਵ, ਗਿਆਨ ਅਤੇ ਸੂਝ ਬਹੁਤ ਵਿਸ਼ਾਲ ਅਤੇ ਗੰਭੀਰ ਹੈ। ਭਾਈ ਗੁਰਦਾਸ ਦੀ ਸੂਝ ਸ਼ਕਤੀ ਉਨ੍ਹਾਂ ਦੀ ਪੰਕਤੀ ਪੰਕਤੀ ਤੋਂ ਪ੍ਰਗਟ ਹੈ।

*ਮਹਾਨ ਭਾਸ਼ਾ ਵਿਗਿਆਨੀ :*

ਭਾਵੇਂ ਭਾਈ ਸਾਹਿਬ ਨੇ ਮੁੱਖ ਤੌਰ ਤੇ ਕੇਵਲ ਦੋ ਭਾਸ਼ਾਵਾਂ ਪੰਜਾਬੀ ਅਤੇ ਬ੍ਰਜਭਾਸ਼ਾ ਵਿਚ ਲਿਖਿਆ ਹੈ, ਪਰ ਉਨ੍ਹਾਂ ਦਾ ਭਾਸ਼ਾ ਸੰਬੰਧੀ ਗਿਆਨ ਬੜਾ ਵਿਸ਼ਾਲ ਅਤੇ ਅਧਿਕਾਰ ਪੂਰਣ ਸੀ। ਸਚਮੁੱਚ ਉਹ ਭਾਸ਼ਾ ਦੇ ਡਿਕਟੇਟਰ ਸਨ। ਜਿਸ ਗਿਆਨ ਪਰੰਪਰਾ ਨਾਲ ਸੰਬੰਧਿਤ ਸ਼ਬਦ ਵਰਤਣ ਦੀ ਉਨ੍ਹਾਂ ਨੂੰ ਲੋੜ ਪਈ, ਉਹ ਸ਼ਬਦ ਆਪਣੀ ਸੰਸਕ੍ਰਿਤਕ ਪਿਛੋਕੜ ਅਤੇ ਸੰਕਲਪ ਸਹਿਤ ਹਾਜ਼ਿਰ ਹੋ ਗਿਆ। ਭਾਈ ਗੁਰਦਾਸ ਵਰਗੇ ਕਲਾਵਾਨ ਘਾੜੇ ਦੀ ਖਰਾਦ ਤੇ ਚੜ੍ਹਨ ਉਪਰੰਤ ਉਸ ਨੂੰ ਜੋ ਰੂਪ ਪ੍ਰਦਾਨ ਕੀਤਾ ਗਿਆ, ਉਸ ਨੇ ਉਸ ਨੂੰ ਖੁਸ਼ੀ ਨਾਲ ਪ੍ਰਵਾਨ ਕੀਤਾ। ਉਹ ਅੱਜ ਵੀ ਆਨੰਦ ਸਹਿਤ ਆਪਣੀ ਥਾਂ ਤੇ ਸਜਿਆ ਹੋਇਆ ਹੈ। ਉਸ ਦੀ ਪ੍ਰਕਰਣ ਦੇ ਬਾਕੀ ਸ਼ਬਦਾਂ ਨਾਲ ਇਤਨੀ ਸਾਂਝ ਤੇ ਨਿੱਘ ਹੈ ਕਿ ਕੀ ਮਜਾਲ ਅੱਜ ਵੀ ਉਸ ਨੂੰ ਹਟਾ ਕੇ ਉਸ ਦੀ ਥਾਂ ਤੇ ਕੋਈ ਹੋਰ ਸ਼ਬਦ ਰੱਖਿਆ ਜਾ ਸਕੇ, ਸਾਰਾ ਪ੍ਰਕਰਣ ਹੀ ਬਗ਼ਾਵਤ ਕਰ ਉਠਦਾ ਹੈ। ਭਾਸ਼ਾ ਦੇ ਇਤਿਹਾਸ ਵਿਚ ਨਿਰਸੰਦੇਹ ਇਹ ਗੌਰਵ ਦੀ ਗੱਲ ਹੈ।

*ਗੁਰਬਾਣੀ ਦਾ ਵਿਆਖਿਆਤਾ :*

ਭਾਈ ਗੁਰਦਾਸ ਦੀ ਬਾਣੀ ਨੂੰ ਗੁਰਬਾਣੀ ਦੀ ਕੁੰਜੀ ਵਜੋਂ ਸਿੱਖ ਪੰਥ ਵਿਚ ਨਿਵਾਜਿਆ ਜਾਂਦਾ ਹੈ। ਕਾਰਣ ਇਹ ਹੈ ਕਿ ਉਨ੍ਹਾਂ ਨੇ ਸਭ ਤੋਂ ਪਹਿਲਾਂ ਗੁਰਬਾਣੀ ਵਿਚਲੇ ਤੱਥਾਂ ਅਤੇ ਵਿਚਾਰਾਂ ਨੂੰ ਸਾਧਾਰਣ ਲੋਕਾਂ ਲਈ ਬੜੇ ਸਰਲ ਢੰਗ ਨਾਲ ਖੋਲ੍ਹਿਆ ਹੈ। ਅਨੇਕ ਪ੍ਰਕਾਰ ਦੇ ਅਲੰਕਾਰਾਂ ਰਾਹੀਂ ਸਿੱਧਾਂਤਿਕ ਨੁਕਤਿਆਂ ਨੂੰ ਬਾਰ ਬਾਰ ਵਿਸਤਾਰ ਨਾਲ ਦ੍ਰਿੜ੍ਹਾਉਣ ਦਾ ਯਤਨ ਕੀਤਾ ਹੈ। ਅਸਲੋਂ ਉਹ ਬਹੁਤ ਜਲਦੀ ਗੁਰਬਾਣੀ ਦੇ ਭਾਵਾਂ ਨੂੰ ਆਪਣੀ ਭਾਸ਼ਾ ਵਿਚ ਪੇਸ਼ ਕਰ ਸਕਦੇ ਹਨ। ਉਹ ਆਪਣੀ

1. *'ਭਾਈ ਗੁਰਦਾਸ'*, ਪੰਨੇ 105-107

ਤੀਬਰ ਬੁੱਧੀ ਵਾਲੇ ਸਚੇਤ ਕਵੀ ਅਤੇ ਗੁਰਬਾਣੀ ਦੇ ਮਰਮੀ ਸਨ। ਇਸ ਬਾਰੇ ਅਧਿਕ ਵਿਚਾਰ ਅੱਗੇ ਚਲ ਕੇ ਕਰਾਂਗੇ।

*ਚਿੱਤਰਾਂ ਤੇ ਆਧਾਰਿਤ ਵਿਅਕਤਿਤਵ :*

ਭਾਈ ਗੁਰਦਾਸ ਦਾ ਕੇਵਲ ਇਕੋ ਮਹੱਤਵਪੂਰਣ ਪੁਰਾਤਨ ਚਿੱਤਰ ਉਪਲਬਧ ਹੈ, ਜੋ ਹੁਣ ਚੇਤਨ ਮਠ, ਬਨਾਰਸ ਵਿਚ ਸੁਰੱਖਿਅਤ ਹੈ। ਫਰੇਮ ਹੋਏ ਇਸ ਚਿੱਤਰ ਦੀ ਬਣਨ-ਤਿਥੀ ਅਤੇ ਚਿੱਤਰਕਾਰ ਬਾਰੇ ਭਾਵੇਂ ਹੁਣ ਉੱਥੇ ਕਿਸੇ ਨੂੰ ਕੋਈ ਗਿਆਨ ਨਹੀਂ, ਪਰ ਉਂਜ ਇਹ ਚਿੱਤਰ ਲਗਭਗ ਡੇਢ ਸੋ ਵਰ੍ਹੇ ਪੁਰਾਤਨ ਪ੍ਰਤੀਤ ਹੁੰਦਾ ਹੈ। ਇਸ ਵਿਚ ਚੰਦੋਏ ਦੇ ਹੇਠਾਂ ਭਾਈ ਗੁਰਦਾਸ ਤਕੀਏ ਨਾਲ ਢਾਸਣਾ ਲਾਈ ਪਦਮ ਆਸਨ ਵਿਚ ਬੈਠੇ ਹਨ। ਉਨ੍ਹਾਂ ਦੀ ਆਯੂ ਬਿਰਧ, ਸਰੀਰ ਪਤਲਾ ਅਤੇ ਸਾਧਿਆ ਹੋਇਆ ਹੈ। ਭੇਖ ਯੋਗੀਆਂ ਵਾਲਾ ਹੈ। ਸੱਜੇ ਹੱਥ ਵਿਚ ਮਾਲਾ, ਖੱਬਾ ਹੱਥ ਖੱਬੇ ਗੋਡੇ ਉੱਤੇ, ਖੱਬੇ ਮੋਢੇ ਤੋਂ ਸੱਜੀ ਵੱਖੀ ਵਲੋਂ ਪਾਈ ਸੇਲੀ ਸਹਿਤ ਬ੍ਰਾਜਮਾਨ ਭਾਈ ਸਾਹਿਬ ਦੇ ਸ਼ੀਸ਼ ਦੁਆਲੇ ਪ੍ਰਭਾ-ਮੰਡਲ ਵੀ ਹੈ ਜੋ ਇਹ ਜਾਹਿਰ ਕਰਦਾ ਹੈ ਕਿ ਕਿਸੇ ਸ਼ਰਧਾਲੂ ਨੇ ਇਹ ਚਿੱਤਰ ਬਣਾਇਆ ਹੈ। ਇਸ ਨੂੰ ਵਾਸਤਵਿਕ ਕਹਿਣੋ ਸੰਕੋਚ ਕਰਨਾ ਪੈਂਦਾ ਹੈ। ਯੋਗੀਆਂ ਵਾਲਾ ਭੇਖ ਹੀ ਇਸ ਨੂੰ ਫਰਜ਼ੀ ਸਿੱਧ ਕਰ ਦਿੰਦਾ ਹੈ। ਆਧੁਨਿਕ ਯੁੱਗ ਵਿਚ ਭਾਈ ਗੁਰਦਾਸ ਦੀਆਂ ਛਪੀਆਂ ਤਸਵੀਰਾਂ ਵਿਚ ਉਹ ਇਕ ਗੁਰਸਿੱਖ ਗ੍ਰੰਥੀ ਰੂਪ ਵਿਚ ਚਿਤਰੇ ਗਏ ਹਨ। 'ਗੁਰਸਿੱਖ ਗ੍ਰੰਥੀ' ਦਾ ਸਰੂਪ ਆਧੁਨਿਕ ਦ੍ਰਿਸ਼ਟੀਕੋਣ ਅਨੁਸਾਰ ਉਲੀਕਿਆ ਗਿਆ ਹੈ, ਪੁਰਾਤਨਤਾ ਦੀ ਛਾਪ ਉਸ ਉੱਤੇ ਨਹੀਂ ਹੈ, ਇਸ ਲਈ ਇਹ ਚਿੱਤਰ ਵਾਸਤਵਿਕਤਾ ਦੇ ਨੇੜੇ ਨਹੀਂ ਮੰਨੇ ਜਾ ਸਕਦੇ। ਸਾਰਾਂਸ਼ ਇਹ ਕਿ ਭਾਈ ਗੁਰਦਾਸ ਉਪਰੋਕਤ ਪੁਰਾਤਨ ਪਰ ਅਨੁਮਾਨਿਕ ਚਿਤਰ ਦੇ ਆਧਾਰ ਤੇ ਪਤਲੇ, ਪਰ ਸਾਧੇ ਹੋਏ ਸ਼ਰੀਰ ਵਾਲੇ ਇਕ ਸਰਲ ਅਤੇ ਸਾਦੇ ਸਾਧਕ ਪ੍ਰਤੀਤ ਹੁੰਦੇ ਹਨ।

ਨਿਸ਼ਕਰਸ਼ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਗੁਰੂ ਅਮਰ ਦਾਸ ਨਾਲ ਸੰਬੰਧਿਤ ਕੁਲ ਵਿਚ ਪੈਦਾ ਹੋਏ ਭਾਈ ਗੁਰਦਾਸ ਗੁਰੂ ਅਮਰ ਦਾਸ ਦੇ ਭਤੀਜੇ ਸਨ। ਉਹ ਇਕ ਆਦਰਸ਼ ਗੁਰਸਿੱਖ, ਪ੍ਰਭਾਵਸ਼ਾਲੀ ਪ੍ਰਚਾਰਕ, ਅਣਥੱਕ ਸੇਵਕ ਅਤੇ ਅਦੁੱਤੀ ਕਵੀ ਸਨ। ਲਗਭਗ 86 ਵਰ੍ਹਿਆਂ ਦੀ ਉਮਰ ਵਿਚ ਨਾ ਕੇਵਲ ਉਨ੍ਹਾਂ ਨੇ ਗੁਰੂ ਪਰਿਵਾਰ ਦੀਆਂ ਸਾਰੀਆਂ ਜ਼ਿੰਮੇਵਾਰੀਆਂ ਨੂੰ ਨਿਭਾਇਆ, ਸਗੋਂ ਗ੍ਰੰਥ ਸਾਹਿਬ ਨੂੰ ਲਿਖਣ ਦਾ ਮਾਣ ਪ੍ਰਾਪਤ ਕੀਤਾ ਅਤੇ ਸਰਲ, ਸੌਖੀ ਭਾਸ਼ਾ ਵਿਚ ਗੁਰੂ ਆਸ਼ੇ ਨੂੰ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਦ੍ਰਿੜ੍ਹ ਕਰਵਾਇਆ ਅਤੇ ਗੁਰਸਿੱਖੀ ਦੀ ਵੇਲ ਨੂੰ ਸਾਰੇ ਹਿੰਦੁਸਤਾਨ ਵਿਚ ਫੈਲਾਇਆ। ਉਹ ਬਹੁ-ਪੱਖੀ ਗਿਆਨੀ, ਤੀਖਣ ਸੋਚਵਾਨ ਅਤੇ ਪ੍ਰਤਿਭਾਸ਼ਾਲੀ ਕਵੀ ਸਨ।

ਪ੍ਰਕਾਸ਼ 2

# ਰਚਨਾ ਪਰਿਚਯ

ਹੁਣ ਤਕ ਹੋਈ ਖੋਜ ਦੇ ਆਧਾਰ ਤੇ ਭਾਈ ਗੁਰਦਾਸ ਦੀ ਤਿੰਨ ਪ੍ਰਕਾਰ ਦੀ ਰਚਨਾ ਮਿਲਦੀ ਹੈ—ਸੰਸਕ੍ਰਿਤ ਸ਼ਲੋਕ, ਬ੍ਰਜ ਭਾਸ਼ਾ ਵਿਚ ਲਿਖੇ ਕਬਿੱਤ ਸਵੈਏ ਅਤੇ ਪੰਜਾਬੀ ਵਾਰਾਂ।

***ਸੰਸਕ੍ਰਿਤ ਸ਼ਲੋਕ :***

ਅਨੁਸ਼ਟਪ ਛੰਦ ਵਿਚ ਲਿਖੇ ਸੰਸਕ੍ਰਿਤ ਸ਼ਲੋਕਾਂ ਦੀ ਗਿਣਤੀ ਕੇਵਲ ਛੇ ਹੈ। ਇਨ੍ਹਾਂ ਦਾ ਪ੍ਰਾਪਤੀ ਸਰੋਤ ਮਹਾਂਕਵੀ ਸੰਤੋਖ ਸਿੰਘ ਦਾ ਰਚਿਆ 'ਗੁਰ ਪ੍ਰਤਾਪ ਸੂਰਜ' ਹੈ। ਉਸ ਦੀ 7ਵੀਂ ਰਾਸ ਦੇ 4 ਅੰਸ਼ੂ ਦੇ 51ਵੇਂ ਛੰਦ ਦੇ ਅਧੀਨ ਮਹਾਂਕਵੀ ਜੀ ਨੇ ਦੱਸਿਆ ਹੈ ਕਿ ਪੰਡਿਤਾਂ ਨੇ ਭਾਈ ਸਾਹਿਬ ਤੋਂ ਪਰਮਾਤਮਾ ਦੇ ਪੁਰਾਤਨ ਨਾਵਾਂ ਦੇ ਮੁਕਾਬਲੇ ਤੇ 'ਵਾਹਿਗੁਰੂ' ਨਾਂ ਦੀ ਮਹਾਨਤਾ ਅਤੇ ਵਿਸ਼ੇਸਤਾ ਬਾਰੇ ਪੁੱਛਿਆ ਤਾਂ ਭਾਈ ਜੀ ਨੇ ਉੱਤਰ ਵਜੋਂ ਇਨ੍ਹਾਂ ਸ਼ਲੋਕਾਂ ਦੀ ਰਚਨਾ ਕੀਤੀ। ਇਨ੍ਹਾਂ ਵਿਚ 'ਵਾਹਿਗੁਰੂ' ਸ਼ਬਦ ਦੀ ਅੱਖਰ-ਕ੍ਰਮ ਅਨੁਸਾਰ ਪੌਰਾਣਿਕ ਸੰਦਰਭ ਵਿਚ ਅਧਿਆਤਮਿਕ ਵਿਆਖਿਆ ਕੀਤੀ। ਪੰਡਿਤ ਭਾਈ ਗੁਰਦਾਸ ਦੀ ਵਿਦਵਤਾ ਤੋਂ ਬਹੁਤ ਪ੍ਰਭਾਵਿਤ ਹੋਏ ਅਤੇ ਭਾਈ ਗੁਰਦਾਸ ਦਾ ਆਪਣੀ ਸ਼ੰਕਾ ਨਿਵ੍ਰਿੱਤੀ ਲਈ ਧੰਨਵਾਦ ਕੀਤਾ, ਜੋ ਮਹਾਂਕਵੀ ਦੀ ਭਾਸ਼ਾ ਵਿਚ ਇਸ ਪ੍ਰਕਾਰ ਹੈ—

*ਜੈ ਗੁਰਦਾਸ ਵਿਮਲ ਮਤਿ ਗਯਾਨੀ। ਅਬ ਹਮਰੇ ਮਨ ਨਿਸਚੈ ਠਾਨੀ।*
*ਤੁਮ ਤੇ ਸੰਸ਼ਯ ਗਯੋ ਹਮਾਰਾ। ਬਿਬਿਧ ਬੇਦ ਬਿਧਿ ਕੀਓ ਉਚਾਰਾ।*

ਸੰਸਕ੍ਰਿਤ ਭਾਸ਼ਾ ਵਿਚ ਹੋਣ ਕਰਕੇ ਇਨ੍ਹਾਂ ਤੋਂ ਲੋਕੀ ਅਪਰਿਚਿਤ ਰਹੇ ਹਨ। ਸੰਸਕ੍ਰਿਤ ਤੋਂ ਅਨਜਾਣ ਉਤਾਰਾਕਾਰਾਂ ਨੇ ਇਨ੍ਹਾਂ ਦਾ ਪਾਠ ਵੀ ਬਹੁਤ ਅਸ਼ੁੱਧ ਕਰ ਦਿੱਤਾ ਹੈ। ਇਹ ਤਦੇ ਸਹੀ ਹੋ ਸਕਦਾ ਹੈ ਜੇ 'ਗੁਰ ਪ੍ਰਤਾਪ ਸੂਰਜ' ਦੇ ਕਵੀ ਦੁਆਰਾ ਲਿਖਿਆ ਪਾਠ ਮਿਲ ਜਾਵੇ।[1]

***ਕਬਿੱਤ ਸਵੈਏ :***

ਭਾਈ ਗੁਰਦਾਸ ਨੇ ਕਿਤਨੇ ਕਬਿੱਤ-ਸਵੈਏ ਲਿਖੇ ਹਨ—ਇਹ ਤੱਥ ਅਜੇ ਅਨਿਸ਼ਚਿਤ ਹੈ। ਸੰਨ 1940 ਈ. ਤਕ ਉਨ੍ਹਾਂ ਦੇ ਨਾਂ ਅਧੀਨ ਕੇਵਲ 556 ਕਬਿੱਤ-ਸਵੈਏ ਛਪੇ ਮਿਲਦੇ ਸਨ, ਪਰ 1940 ਈ. ਵਿਚ ਭਾਈ ਵੀਰ ਸਿੰਘ ਨੇ 119 ਕਬਿੱਤ ਹੋਰ ਲਭ ਕੇ 'ਕਬਿੱਤ ਭਾਈ ਗੁਰਦਾਸ' ਦੂਸਰਾ ਸਕੰਧ ਨਾਂ ਅਧੀਨ ਪਹਿਲੀ ਵਾਰ ਪ੍ਰਕਾਸ਼ਿਤ ਕੀਤੇ। ਇਸ ਨੂੰ ਦੂਸਰਾ ਸਕੰਧ ਇਸ ਲਈ ਕਿਹਾ ਗਿਆ ਹੈ ਕਿ ਇਨ੍ਹਾਂ ਦਾ ਪਹਿਲੇ ਸਕੰਧ ਅਰਥਾਤ 556 ਅੰਕ ਤਕ ਦੇ ਕਬਿੱਤ ਸਵੈਇਆਂ ਨਾਲੋਂ ਨਖੇੜ ਕੀਤਾ ਜਾ ਸਕੇ।

ਭਾਈ ਵੀਰ ਸਿੰਘ ਨੂੰ ਕਬਿੱਤ-ਸਵੈਇਆਂ ਦੀ ਸੰਖਿਆ 556 ਤੋਂ ਅਧਿਕ ਹੋਣ ਦੀ ਸੰਭਾਵਨਾ

1. *'ਕਬਿਤ ਭਾਈ ਗੁਰਦਾਸ'*, ਦੂਸਰਾ ਸਕੰਧ, ਪੰਨਾ 68 (ਪ. ਟਿ)

ਗੁਰ ਪ੍ਰਤਾਪ ਸੂਰਜ' ਗ੍ਰੰਥ ਤੋਂ ਹੋਈ। ਉਕਤ ਪੁਸਤਕ ਦੀ ਭੂਮਿਕਾ ਵਿਚ ਉਨ੍ਹਾਂ ਨੇ ਲਿਖਿਆ ਹੈ ਕਿ ਭਾਈ ਸੰਤੋਖ ਸਿੰਘ ਨੇ ਭਾਈ ਗੁਰਦਾਸ ਦੇ ਪ੍ਰਸੰਗ ਵਿਚ ਭਾਈ ਜੀ ਦੇ ਚਾਰ ਛੰਦਾਂ ਦਾ ਅਨੁਵਾਦ ਰਾਸ ੭, ਅੰਸੂ ੪ (ਅੰਕ 61 ਤੇ 62) ਅਤੇ ਅੰਸੂ ੫ (ਅੰਕ 39 ਤੇ 40) ਵਿਚ ਦਿੱਤਾ ਹੈ। ਇਨ੍ਹਾਂ ਵਿਚੋਂ ਪਹਿਲੇ, ਤੀਜੇ ਅਤੇ ਚੋਥੇ ਦਾ ਮੂਲ ਰੂਪ ਪਹਿਲੇ ਸਕੰਧ ਦੇ ਛੰਦ ਅੰਕ 520, 527 ਅਤੇ 528 ਵਿਚ ਮਿਲ ਜਾਂਦਾ ਹੈ, ਪਰ ਦੂਜੇ ਦਾ ਕਿਤੇ ਨਹੀਂ ਮਿਲਦਾ, ਜੋ ਭਾਈ ਸੰਤੋਖ ਸਿੰਘ ਦੇ ਸ਼ਬਦਾਂ ਵਿਚ ਇਸ ਪ੍ਰਕਾਰ ਹੈ—

*ਮੀਨ ਸਦਾ ਜਿਮ ਚਾਹਤ ਨੀਰ ਕੋ, ਚਾਤ੍ਰਿਕ ਬੂੰਦ ਸਦਾ ਮਨ ਚਾਹੇ।*
*ਨੀਰਜ ਚਾਹਿ ਸਦਾ ਰਵਿ ਕੀ ਪੁਨ ਔ ਨਲਿਨੀ ਸਸਿ ਦੇਖ ਉਮਾਹੈ।*
*ਅਗ੍ਰਜ ਤਾੜਿਤ ਹੈ ਸਭ ਹੀ ਬਹੁ, ਪ੍ਰੀਤ ਨਾ ਤਯਾਗ ਸਦਾ ਰੁਚਿ ਆਹੈ।*
*ਤੈਸਿ ਪ੍ਰਭੂ ਮਮ ਪ੍ਰੀਤ ਰਿਦੈ ਤੁਮ, ਤਾੜਤ ਹੋ ਜਨ ਪ੍ਰੀਤ ਵਧਾਹੇ ॥੬੨॥*

ਭਾਵੇਂ ਇਸ ਛੰਦ ਦਾ ਮੂਲ ਰੂਪ ਅਜੇ ਵੀ ਨਹੀਂ ਮਿਲ ਸਕਿਆ, ਪਰ ਇਸ ਨੇ ਕਬਿੱਤ-ਸਵੈਇਆਂ ਦੀ ਅਧਿਕ ਸੰਖਿਆ ਬਾਰੇ ਜੋ ਸੰਭਾਵਨਾ ਪੈਦਾ ਕੀਤੀ ਸੀ, ਉਸ ਲਈ ਕੀਤੀ ਖੋਜ ਦੇ ਫਲਸਰੂਪ ਦੂਸਰੇ ਸਕੰਧ ਦੇ 119 ਕਬਿੱਤ ਪ੍ਰਾਪਤ ਹੋਏ ਸਨ। ਇਨ੍ਹਾਂ ਕਬਿੱਤਾਂ ਦੀ ਬੋਲੀ, ਸ਼ੈਲੀ ਵਿਸ਼ੇਸ਼ ਸ਼ਬਦਾਂ ਦੀ ਬਾਰ ਬਾਰ ਵਰਤੋਂ, ਵਾਕ-ਵਿਧਾਨ, ਆਦਿ ਪੱਖਾਂ ਦਾ ਤੁਲਨਾਤਮਕ ਅਧਿਐਨ ਕਰਕੇ ਭਾਈ ਵੀਰ ਸਿੰਘ ਨੇ ਇਨ੍ਹਾਂ ਨੂੰ ਭਾਈ ਗੁਰਦਾਸ ਭੱਲੇ ਦੀ ਰਚਨਾ ਹੀ ਸਿੱਧ ਕੀਤਾ ਹੈ।

ਕਬਿੱਤ ਸਵੈਏ ਇਤਨੇ ਪ੍ਰਸਿੱਧ ਅਤੇ ਹਰ-ਮਨ ਪਿਆਰੇ ਨਹੀਂ ਹੋ ਸਕੇ, ਜਿਤਨੀਆਂ ਵਾਰਾਂ ਹੋਈਆਂ ਹਨ। ਇਸ ਦਾ ਪ੍ਰਮੁੱਖ ਕਾਰਣ ਭਾਸ਼ਾ ਦਾ ਬੰਧਨ ਹੈ। ਭਾਰਤ ਵਿਆਪੀ ਗੁਰੂ-ਸਿੱਖੀ, ਗੁਰੂਆਂ ਤੋਂ ਬਾਅਦ ਸੁੰਗੜਦੀ ਸੁੰਗੜਦੀ ਪੰਜਾਬ ਦੀਆਂ ਹਦ-ਬੰਦੀਆਂ ਨੂੰ ਅਪਨਾ ਬੈਠੀ, ਇਸ ਲਈ ਕਬਿੱਤਾਂ ਦੇ ਉਹ ਪਾਠਕ ਜਿਨ੍ਹਾਂ ਲਈ ਭਾਈ ਗੁਰਦਾਸ ਨੇ ਇਨ੍ਹਾਂ ਨੂੰ ਬ੍ਰਜ ਭਾਸ਼ਾ ਵਿਚ ਲਿਖਿਆ ਸੀ ਆਧੁਨਿਕ ਯੁਗ ਤਕ ਲਗਭਗ ਖਤਮ ਹੋਣ ਦੀ ਸੀਮਾ ਤਕ ਪਹੁੰਚ ਗਏ। ਬ੍ਰਜ ਭਾਸ਼ਾ ਤੋਂ ਅਣਜਾਣ ਪੰਜਾਬੀ ਪਾਠਕ ਇਨ੍ਹਾਂ ਨੂੰ ਉਸ ਰੁਚੀ ਨਾਲ ਨਹੀਂ ਪੜ੍ਹ ਸਕਦੇ ਜਿਸ ਨਾਲ ਉਹ ਵਾਰਾਂ ਨੂੰ ਪੜ੍ਹਦੇ ਹਨ। ਫਲਸਰੂਪ, ਇਹ ਇਤਨੇ ਹਰਮਨ ਪਿਆਰੇ ਨਹੀਂ ਹੋ ਸਕੇ। ਪਰ ਚੂੰਕਿ ਇਨ੍ਹਾਂ ਵਿਚ ਗੁਰਮਤਿ ਸਿਧਾਂਤਾਂ, ਰਹਿਤ-ਮਰਯਾਦਾ ਅਤੇ ਭਗਤੀ ਭਾਵਨਾ ਦਾ ਪ੍ਰਗਟਾਵਾ ਹੋਇਆ ਹੈ, ਇਸ ਲਈ ਜਿਗਿਆਸੂਆਂ, ਸਿੱਖ ਸਾਧਕਾਂ ਅਤੇ ਪ੍ਰਚਾਰਕਾਂ ਲਈ ਇਨ੍ਹਾਂ ਦਾ ਕਾਫ਼ੀ ਮਹੱਤਵ ਹੈ। ਇਸ ਤੋਂ ਇਲਾਵਾ, ਖੋਜ ਕਰਨ ਵਾਲਿਆਂ ਲਈ ਭਾਈ ਗੁਰਦਾਸ ਦੀ ਅੰਤਰਾਤਮਾ ਦੇ ਸੰਵੇਦਨਾਤਮਕ ਪੱਖ ਦਾ ਦਰਸ਼ਨ ਕਰਨਾ ਇਨ੍ਹਾਂ ਵਿਚ ਹੀ ਸੰਭਵ ਹੈ। ਬਿਰਹ ਦੀ ਭਾਵਨਾ ਦਾ ਸਫਲ ਪ੍ਰਗਟਾਵਾ ਵੀ ਕੇਵਲ ਇਨ੍ਹਾਂ ਵਿਚ ਹੀ ਹੋ ਸਕਿਆ ਹੈ।

ਸਥੂਲ ਰੂਪ ਵਿਚ ਭਾਈ ਸਾਹਿਬ ਦੇ ਕਬਿੱਤਾਂ ਨੂੰ ਦੋ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ—ਵਿਆਖਿਆ ਪ੍ਰਧਾਨ ਅਤੇ ਅਨੁਭਵ ਪ੍ਰਧਾਨ। ਵਿਆਖਿਆ ਪ੍ਰਧਾਨ ਉਹ ਕਬਿੱਤ ਹਨ ਜਿਨ੍ਹਾਂ ਵਿਚ ਭਾਈ ਗੁਰਦਾਸ ਨੇ ਆਪਣੀ ਪ੍ਰਚਾਰਕ ਦ੍ਰਿਸ਼ਟੀ ਤੋਂ ਗੁਰਮਤਿ ਦੇ ਸਿਧਾਂਤਾਂ ਨੂੰ ਸਪਸ਼ਟ ਕੀਤਾ ਹੈ। ਅਜਿਹੇ ਕਬਿੱਤਾਂ ਵਿਚ ਉਨ੍ਹਾਂ ਦੇ ਅਲੰਕਾਰਾਂ ਦੀ ਸਹਾਇਤਾ ਲਈ ਹੈ। ਉਦਾਹਰਣ ਵਜੋਂ ਸਾਧ ਸੰਗਤ ਦੇ ਮਹੱਤਵ ਅਤੇ ਪ੍ਰਭਾਵ ਨੂੰ ਪ੍ਰਗਟਾਉਂਦਿਆਂ ਉਹ ਕਹਿੰਦੇ ਹਨ—

*ਜੈਸੇ ਤਉ ਗੋ ਬੰਸ ਤ੍ਰਿਨ ਖਾਇ ਦੁਹੇ ਗੋਰਸ ਦੈ,*
*ਗੋਰਸ ਅਉਟਾਏ ਦੂਧਿ ਮਾਖਨ ਪ੍ਰਗਾਸ ਹੈ।*

*ਭਭਕ ਭਭੂਕ ਹੁਇ ਪ੍ਰਕਾਸਿਓ ਹੈ ਅਕਾਸ ਸਸਿ,*
*ਤਾਰਕਾ ਮੰਡਲ ਚਿਨਗਾਰੀ ਚਮਕਾਰ ਹੈ।*
*ਕਾਸਿਓ ਕਹਉ ਕੈਸੇ ਅੰਤਕਾਲ ਬ੍ਰਿਥਾਵੰਤ ਗਤਿ,*
*ਮੋਹਿ ਦੁਖ ਸੋਈ ਸੁਖਦਾਈ ਸੰਸਾਰ ਹੈ ॥੬੬੮॥*

ਉਪਰੋਕਤ ਦੋ ਵਰਗਾਂ ਤੋਂ ਇਹ ਭਾਵ ਨਹੀਂ ਕਿ ਭਾਈ ਗੁਰਦਾਸ ਦੇ ਕਬਿੱਤਾਂ ਵਿਚ ਵੰਡ ਦੀ ਸਰਲਤਾ ਪੂਰਵਕ ਕੋਈ ਲਕੀਰ ਪਾਈ ਜਾ ਸਕਦੀ ਹੈ। ਅਸਲੋਂ, ਵਿਆਖਿਆ ਪ੍ਰਧਾਨ ਕਬਿੱਤਾਂ ਨੂੰ ਅਨੁਭਵ ਤੋਂ ਮੁਕਤ ਨਹੀਂ ਕੀਤਾ ਜਾ ਸਕਦਾ ਅਤੇ ਅਨੁਭਵ ਪ੍ਰਧਾਨ ਕਬਿੱਤਾਂ ਵਿਚ ਵੀ ਕਿਸੇ ਨਾ ਕਿਸੇ ਗੁਰਮਤਿ ਸਿਧਾਂਤ ਦੀ ਵਿਆਖਿਆ ਹੋਈ ਮਿਲ ਜਾਂਦੀ ਹੈ। ਇਸ ਲਈ ਇਸ ਨੂੰ ਸਥੂਲ ਵੰਡ ਹੀ ਕਿਹਾ ਜਾ ਸਕਦਾ ਹੈ ਕਿਉਂਕਿ ਵਿਆਖਿਆ ਅਤੇ ਅਨੁਭਵ ਇਕ ਦੂਜੇ ਦੇ ਪੂਰਕ ਹੋ ਕੇ ਭਾਈ ਸਾਹਿਬ ਦੀ ਲੇਖਨੀ ਦਾ ਸ਼ਿੰਗਾਰ ਬਣੇ ਹਨ।

ਕੁਲ 675 ਕਬਿੱਤ-ਸਵੈਇਆਂ ਵਿਚ 95 ਫ਼ੀ ਸਦੀ ਤੋਂ ਅਧਿਕ ਕਬਿੱਤ ਹਨ ਬਾਕੀਆਂ ਵਿਚ ਅੱਠ ਦੋਹਰੇ, ਅੱਠ ਸੋਰਠੇ, ਅੱਠ ਛੰਤ ਆਦਿ ਹਨ। ਸਵੈਏ ਤਾਂ ਕੇਵਲ ਤਿੰਨ ਹੀ ਹਨ ਅਤੇ ਉਹ ਵੀ ਪਹਿਲੇ ਸਕੰਧ ਵਿਚ। ਇਸ ਲਈ ਇਸ ਸੰਕਲਨ ਨੂੰ 'ਕਬਿੱਤ' ਨਾਂ ਦੇਣਾ ਹੀ ਉਚਿਤ ਹੈ।

ਇਹ ਕਬਿੱਤ ਕਦ ਅਤੇ ਕਿੱਥੇ ਲਿਖੇ ਗਏ? ਇਸ ਬਾਰੇ ਦੋ ਮਤ ਪ੍ਰਚਲਿਤ ਹਨ। ਅਧਿਕ ਪ੍ਰਸਿੱਧ ਵਿਚਾਰ ਇਹ ਹੈ ਕਿ ਕਬਿੱਤਾਂ ਦੀ ਰਚਨਾ ਉਦੋਂ ਹੋਈ ਸੀ, ਜਦੋਂ ਭਾਈ ਗੁਰਦਾਸ ਆਗਰੇ, ਬਨਾਰਸ ਆਦਿ ਹਿੰਦੀ ਭਾਸ਼ੀ ਖੇਤਰਾਂ ਵਿਚ ਗੁਰਮਤਿ ਦੇ ਪ੍ਰਚਾਰ ਲਈ ਗਏ ਹੋਏ ਸਨ। ਕਿਉਂਕਿ ਉਥੋਂ ਦੇ ਜਿਗਿਆਸੂਆਂ ਨੂੰ ਗੁਰੂਆਂ ਦੁਆਰਾ ਚਲਾਈ ਭਾਉ ਭਗਤੀ ਦਾ ਸਹੀ ਸੁਆਦ ਉਨ੍ਹਾਂ ਦੀ ਹੀ ਭਾਸ਼ਾ ਰਾਹੀਂ ਕਰਵਾਇਆ ਜਾ ਸਕਦਾ ਸੀ। ਇਸ ਮਤ ਦੇ ਪ੍ਰਸਿੱਧ ਵਿਦਵਾਨ ਹਨ ਭਾਈ ਕਾਨ੍ਹ ਸਿੰਘ, ਪੰਡਿਤ ਨਰੈਣ ਸਿੰਘ, ਪ੍ਰੋ. ਸਾਹਿਬ ਸਿੰਘ ਆਦਿ। ਦੂਜਾ ਮਤ ਡਾ. ਸੀਤਾ ਰਾਮ ਬਾਹਰੀ ਦਾ ਹੈ। ਉਨ੍ਹਾਂ ਨੇ 'ਪੰਜਾਬੀ ਦੁਨੀਆ' ਦੇ 'ਭਾਈ ਗੁਰਦਾਸ ਅੰਕ' (1968) ਵਿਚ ਛਪੇ ਇਕ ਲੇਖ ਵਿਚ ਪ੍ਰਸੰਗਵਸ ਕਬਿੱਤ-ਸਵੈਇਆਂ ਨੂੰ ਭਾਈ ਗੁਰਦਾਸ ਦੇ ਮੁੱਢਲੇ ਸਮੇਂ ਦੀ ਰਚਨਾ ਮੰਨਿਆ ਹੈ ਅਤੇ ਵਾਰਾਂ ਪ੍ਰੋਢ ਅਵਸਥਾ ਵਿਚ ਲਿਖੀਆਂ ਗਈਆਂ ਦੱਸੀਆਂ ਹਨ। ਇਸ ਸੰਬੰਧ ਵਿਚ ਉਨ੍ਹਾਂ ਜੋ ਤਰਕ ਦਿੱਤੇ ਹਨ, ਉਹ ਅਕਾਟ ਨਹੀਂ ਹਨ। ਅਸਲੋਂ, ਕੋਈ ਵੀ ਕਵੀ ਪਹਿਲਾਂ ਆਪਣੀ ਮਾਤ ਬੋਲੀ ਵਿਚ ਲਿਖਣਾ ਪਸੰਦ ਕਰਦਾ ਹੈ। ਇਸ ਦ੍ਰਿਸ਼ਟੀ ਤੋਂ ਵਾਰਾਂ ਦੀ ਰਚਨਾ ਪਹਿਲਾਂ ਹੋਣੀ ਚਾਹੀਦੀ ਹੈ। ਇਸ ਤੋਂ ਪਹਿਲਾਂ, ਕਬਿੱਤਾਂ ਵਿਚ ਪ੍ਰਗਟ ਕੀਤੇ ਭਾਵ ਅਤੇ ਵਿਯੋਗ ਦੇ ਸਲ ਇਸ ਗੱਲ ਵਲ ਸੰਕੇਤ ਕਰਦੇ ਹਨ ਕਿ ਇਹ ਉਸ ਕਾਲ ਦੀ ਰਚਨਾ ਹੈ ਜਦੋਂ ਭਾਈ ਗੁਰਦਾਸ ਗੁਰੂ-ਚਰਣਾਂ ਦੀ ਛੋਹ ਤੋਂ ਦੂਰ ਸਨ। ਅਤੇ ਚੂੰਕਿ ਪ੍ਰਚਾਰ ਲਈ ਭਾਈ ਸਾਹਿਬ ਬਨਾਰਸ, ਆਗਰਾ ਆਦਿ ਥਾਂਵਾਂ ਉੱਤੇ ਗਏ ਸਨ, ਇਸ ਲਈ ਕੀ ਵਿਯੋਗ ਅਵਸਥਾ ਦੀ ਦ੍ਰਿਸ਼ਟੀ ਤੋਂ ਅਤੇ ਕੀ ਭਾਸ਼ਾ ਦੀ ਦ੍ਰਿਸ਼ਟੀ ਤੋਂ ਕਬਿੱਤ ਪੰਜਾਬ ਤੋਂ ਬਾਹਰ ਰਹੇ ਦਿਨਾਂ ਦੀ ਰਚਨਾ ਹੈ। ਇਸ ਲਈ ਇਨ੍ਹਾਂ ਨੂੰ ਮੁੱਢਲੇ ਕਾਲ ਦੀ ਰਚਨਾ ਕਹਿਣਾ ਠੀਕ ਨਹੀਂ ਹੈ।

ਸਾਰੇ ਕਬਿੱਤ ਇਕ ਸਮੇਂ ਜਾਂ ਇਕੋ ਥਾਂ ਤੇ ਲਿਖੇ ਵੀ ਪ੍ਰਤੀਤ ਨਹੀਂ ਹੁੰਦੇ। ਕਿਉਂਕਿ ਇਨ੍ਹਾਂ ਵਿਚ ਭਾਵਨਾਵਾਂ ਦੀਆਂ ਵੱਖ-ਵੱਖ ਲਹਿਰਾਂ ਹਨ ਜੋ ਕਵੀ ਦੇ ਮਨ ਵਿਚ ਭਿੰਨ-ਭਿੰਨ ਅਵਸਥਾਵਾਂ ਵਿਚ ਉਠੀਆਂ ਭਾਵ-ਤਰੰਗਾਂ ਵਲ ਸੰਕੇਤ ਕਰਦੀਆਂ ਹਨ। ਭਾਈ ਵੀਰ ਸਿੰਘ ਦਾ ਇਹ ਕਥਨ ਸਹੀ

ਪ੍ਰਤੀਤ ਹੁੰਦਾ ਹੈ ਕਿ ਕਬਿੱਤਾਂ ਦੇ ਛੰਦਾਂ ਵਿਚ ਮਜ਼ਮੂਨ ਅਨੇਕ ਤਰ੍ਹਾਂ ਦੇ ਹਨ। ਉਹ ਦੱਸਦੇ ਹਨ ਕਿ ਇਹ ਅੱਡ-ਅੱਡ ਸਮਿਆਂ ਉੱਤੇ ਅੱਡ-ਅੱਡ ਵਾਕਯਾਤ ਦੇ ਹੋਣ ਤੇ ਅੱਡ-ਅੱਡ ਨਿਰੀਖਣਾਂ ਦੇ ਸਾਹਮਣੇ ਆਉਣ ਪਰ ਅੱਡ-ਅੱਡ ਵਿਸ਼ਿਆਂ ਤੇ ਲਿਖਦੇ ਰਹੇ ਹਨ। ਉਹ ਸਾਰੇ ਵਿਯੋਗ-ਕਾਲ ਵਿਚ ਲਿਖੇ ਜਾਣੇ ਘੱਟ ਸੰਭਵ ਹਨ। ਬੇਸ਼ਕ ਵਿਸ਼ੇਸ਼ ਰਚਨਾ ਬਨਾਰਸ ਵਿਚ ਤੇ ਉਸ ਤੋਂ ਪਹਿਲੇ ਆਗਰੇ ਵਿਚ ਦੋਹੀਂ ਥਾਈਂ ਹੋਣੀ ਵਧੀਕ ਦਰੁਸਤ ਬਾਤ ਹੈ।[1]

*ਵਾਰਾਂ :*

ਭਾਈ ਗੁਰਦਾਸ ਨੇ ਪੰਜਾਬੀ ਵਿਚ ਕਿੰਨੀਆਂ ਵਾਰਾਂ ਲਿਖੀਆਂ—ਇਸ ਬਾਰੇ ਵਿਦਵਾਨਾਂ ਵਿਚ ਮਤ-ਭੇਦ ਚਲਿਆ ਆ ਰਿਹਾ ਹੈ। ਭਾਈ ਸਾਹਿਬ ਦੀਆਂ ਵਾਰਾਂ ਦੇ ਬਹੁਤੇ ਪੁਰਾਣੇ ਨੁਸਖਿਆਂ ਵਿਚ ਇਨ੍ਹਾਂ ਦੀ ਗਿਣਤੀ 39 ਰਹੀ ਹੈ, ਪਰ ਪਰਵਰਤੀ ਨੁਸਖਿਆਂ ਵਿਚ 40ਵੀਂ ਵਾਰ ਵੀ ਆਖੀਰ ਤੇ ਲਿਖੀ ਮਿਲਣ ਲਗ ਗਈ ਅਤੇ ਕਿਤੇ ਕਿਤੇ 41ਵੀਂ ਵਾਰ ਲਿਖੀ ਮਿਲ ਜਾਂਦੀ ਹੈ। ਜਿਥੋਂ ਤਕ 40ਵੀਂ ਵਾਰ ਦਾ ਸੰਬੰਧ ਹੈ ਇਸ ਬਾਰੇ ਅਧਿਕਾਂਸ਼ ਵਿਦਵਾਨ ਜਿਵੇਂ ਮੈਕਾਲਿਫ਼, ਭਾਈ ਕਾਨ੍ਹ ਸਿੰਘ, ਗਿਆਨੀ ਨਿਰੰਜਨ ਸਿੰਘ, ਪੰਡਿਤ ਨਰੈਣ ਸਿੰਘ, ਗਿਆਨੀ ਹਜ਼ਾਰਾ ਸਿੰਘ ਆਦਿ, ਇਸ ਮਤ ਦੇ ਹਨ ਕਿ ਇਹ ਵਾਰ ਭਾਈ ਗੁਰਦਾਸ ਭੱਲੇ ਦੀ ਹੀ ਰਚਨਾ ਹੈ। ਇਸ ਸੰਬੰਧ ਵਿਚ 'ਗੁਰਬਿਲਾਸ ਪਾਤਿਸ਼ਾਹੀ 6' ਦੀ ਇਕ ਤੁਕ ਪੇਸ਼ ਕੀਤੀ ਜਾਂਦੀ ਹੈ—"ਗੁਰ ਅਰਜਨ ਮਮ ਆਗਿਆ ਕਰੀ। ਵਾਰ ਚਾਲੀਸ ਰਚੋਂ ਸੁਖ ਪਰੀ।" ਇਸ ਤੋਂ ਇਲਾਵਾ ਭਾਵ, ਭਾਸ਼ਾ, ਸ਼ੈਲੀ, ਛੰਦ-ਪ੍ਰਬੰਧ ਆਦਿ ਦੀ ਦ੍ਰਿਸ਼ਟੀ ਤੋਂ ਵੀ ਇਸ ਵਾਰ ਦਾ ਭਾਈ ਸਾਹਿਬ ਦੀਆਂ ਹੋਰਨਾਂ ਰਚਨਾਵਾਂ ਨਾਲ ਕੋਈ ਵਿਸ਼ੇਸ਼ ਅੰਤਰ ਪ੍ਰਤੀਤ ਨਹੀਂ ਹੁੰਦਾ। ਇਸ ਲਈ ਇਸ ਵਾਰ ਨੂੰ ਉਨ੍ਹਾਂ ਦੀ ਰਚਨਾ ਮੰਨ ਲੈਣ ਵਿਚ ਕੋਈ ਸੰਕੋਚ ਨਹੀਂ ਹੋਣਾ ਚਾਹੀਦਾ।

ਜਿਥੋਂ ਤਕ ੪੧ਵੀਂ ਵਾਰ ਦਾ ਸੰਬੰਧ ਹੈ, ਇਹ ਨਿਸਚੇ ਹੀ ਭਾਈ ਗੁਰਦਾਸ ਦੀ ਲਿਖੀ ਸਿੱਧ ਨਹੀਂ ਹੁੰਦੀ। ਕਿਉਂਕਿ ਇਸ ਦੇ ਭਾਵ, ਭਾਸ਼ਾ, ਸ਼ੈਲੀ, ਛੰਦਯੋਜਨਾ ਆਦਿ ਤੋਂ ਇਲਾਵਾ ਇਸ ਵਿਚਲਾ ਗੁਰੂ ਗੋਬਿੰਦ ਸਿੰਘ ਦੇ ਯੁੱਧ ਪਰਾਕ੍ਰਮ ਦਾ ਵਰਣਨ ਇਸ ਦਾ ਸੰਬੰਧ ਭਾਈ ਗੁਰਦਾਸ ਭੱਲੇ ਨਾਲ ਸਥਾਪਿਤ ਨਹੀਂ ਕਰਦਾ। ਕਈ ਹੱਥ-ਲਿਖਤ ਪੋਥੀਆਂ ਵਿਚ ਇਸ ਦੇ ਆਰੰਭ ਵਿਚ ਲਿਖੀ ਉਕਤੀ, "ਰਾਮਕਲੀ ਵਾਰ ਪਾਤਸਾਹੀ ਦਸਵੇਂ ਕੀ 10, ਬੋਲਣਾ ਗੁਰਦਾਸ ਭਲੇ ਕਾ" ਬਿਲਕੁਲ ਨਿਰਮੂਲ ਅਤੇ ਅਵੇਸਲੇ ਤੌਰ ਤੇ ਕਿਸੇ ਲਿਖਾਰੀ ਦੀ ਵਧਾਈ ਹੈ। ਅਸਲ ਵਿਚ, ਇਹ ਗੁਰੂ ਗੋਬਿੰਦ ਸਿੰਘ ਤੋਂ ਬਾਅਦ ਕਿਸੇ ਸ਼ਰਧਾਲੂ ਦੁਆਰਾ ਲਿਖੀ ਗਈ ਹੈ। ਇਸ ਵਿਚਲੀ ਇਕ ਪੰਕਤੀ, "ਯਹ ਬਾਰਹ ਸਦੀ ਨਬੇੜ ਕਰ ਗੁਰ ਫਤੇ ਬੁਲਾਏ" ਦਾ ਸੰਬੰਧ ਹਿਜਰੀ ਦੀ ਬਾਰ੍ਹਵੀ ਸਦੀ ਨਾਲ ਜੋੜਦਿਆਂ ਗਿਆਨੀ ਅਮਰ ਸਿੰਘ 'ਚਾਕਰ' ਨੇ ਇਸ ਦਾ ਰਚਨਾ-ਕਾਲ 1844 ਮੰਨਿਆ ਹੈ। ਜੋ ਕੇਵਲ ਅਨੁਮਾਨਿਕ ਹੀ ਨਹੀਂ, ਗਿਣਤੀ ਦੀ ਦ੍ਰਿਸ਼ਟੀ ਤੋਂ ਵੀ ਗ਼ਲਤ ਹੈ।[2] ਇਸ ਵਿਚ 'ਗੁਰਦਾਸ' ਕਵੀ-ਛਾਪ ਵਰਤੀ ਗਈ ਹੈ। ਸ਼ਾਇਦ ਉਸੇ ਤੋਂ ਭਰਮੀਜ ਕੇ ਕਿਸੇ ਨੇ ਇਸ ਨੂੰ ਭਾਈ ਗੁਰਦਾਸ ਭੱਲਾ ਸਮਝ ਲਿਆ, ਕਿਸੇ ਨੇ ਇਸ ਨੂੰ ਭਾਈ ਬਹਿਲੋ ਵੰਸ਼ਜ ਮੰਨ ਲਿਆ ਅਤੇ ਕਿਸੇ ਨੇ ਇਸ ਦਾ ਸੰਬੰਧ ਦਸਮ ਗੁਰੂ ਦੇ ਕਵੀ ਦਰਬਾਰ ਨਾਲ ਜੋੜ ਦਿੱਤਾ ਹੈ। ਪਰ ਕਲਪਨਾ ਦਾ ਵਿਲਾਸ ਅਜੇ ਕਿਸੇ ਸਿੱਟੇ ਤੇ ਨਹੀਂ

1. *'ਕਬਿੱਤ ਭਾਈ ਗੁਰਦਾਸ'*, ਦੂਸਰਾ ਸਕੰਧ, ਪੰਨਾ 13
2. *'ਵਾਰਾਂ ਭਾਈ ਗੁਰਦਾਸ ਜੀ'*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਪੰਨਾ 'ਅ'

ਪਹੁੰਚਿਆ। ਗਿ. ਅਮਰ ਸਿੰਘ 'ਚਾਕਰ' ਨੇ ਇਸ ਨੂੰ ਕਿਸੇ ਗੁਰਦਾਸ ਸਿੰਘ ਦੀ ਰਚਨਾ ਮੰਨਦੇ ਹੋਇਆਂ ਪ੍ਰਮਾਣਾਂ ਵਜੋਂ 'ਸਰਬ ਲੋਹ' ਦੇ ਹੱਥ-ਲਿਖਤ ਗ੍ਰੰਥ ਤੋਂ ਜਿਸ ਵਿਚ ਇਹ ਵਾਰ ਦਰਜ ਹੈ, ਹੇਠ ਲਿਖੀ ਟੂਕ ਪੇਸ਼ ਕੀਤੀ ਹੈ—

*ਸੰਬਤ ਸਤਰਾਂ ਸੈ ਭਏ ਬਰਖ ਸਤਵੰਜਾ ਜਾਨ।*
*ਗੁਰਦਾਸ ਸਿੰਘ ਪੂਰਨ ਕੀਓ ਸ੍ਰੀ ਮੁਖ ਗ੍ਰੰਥ ਪ੍ਰਮਾਣ।*[1]

ਵਾਸਤਵ ਵਿਚ, ਇਹ ਵਾਰ ਜਰੂਰੀ ਤੌਰ ਤੇ ਸਾਰੇ 'ਸਰਬਲੋਹ' ਗ੍ਰੰਥ ਵਿਚ ਸ਼ਾਮਲ ਨਹੀਂ। ਦੂਜੀ ਗੱਲ ਇਹ ਹੈ ਕਿ ਸਰਬਲੋਹ ਗ੍ਰੰਥ ਆਪਣੇ ਅੰਦਰਲੇ ਪ੍ਰਮਾਣਾਂ ਦੇ ਆਧਾਰ ਤੇ ਗੁਰੂ ਗੋਬਿੰਦ ਸਿੰਘ ਤੋਂ ਬਾਅਦ ਦੀ ਰਚਨਾ ਸਿੱਧ ਹੁੰਦੀ ਹੈ।[2] ਫਲਸਰੂਪ ਗੁਰਦਾਸ ਸਿੰਘ ਕੇਵਲ 'ਸਰਬਲੋਹ' ਦੇ ਉਸ ਨੁਸਖੇ ਦਾ ਲਿਖਾਰੀ ਸਿੱਧ ਹੁੰਦਾ ਹੈ ਜਿਸ ਵਿਚ ਵਿਚਾਰਾਧੀਨ ਵਾਰ ਵੀ ਸ਼ਾਮਲ ਸੀ। ਸਮੁੱਚੇ ਤੌਰ ਤੇ ਇਹ ਵੀਰ ਰਸੀ ਵਾਰ ਨਾ ਭਾਈ ਗੁਰਦਾਸ ਦੀ ਰਚਨਾ ਹੈ ਅਤੇ ਨਾ ਗੁਰੂ ਗੋਬਿੰਦ ਸਿੰਘ ਦੇ ਕਿਸੇ ਦਰਬਾਰੀ ਕਵੀ ਦੀ। ਕਿਉਂਕਿ ਇਤਿਹਾਸ ਤੋਂ ਉਨ੍ਹਾਂ ਦੇ ਕਿਸੇ ਦਰਬਾਰੀ ਕਵੀ ਦਾ ਨਾਂ ਗੁਰਦਾਸ ਸਿੱਧ ਨਹੀਂ ਹੁੰਦਾ। ਇਸ ਲਈ ਇਸ ਦੇ ਰਚੈਤਾ 'ਗੁਰਦਾਸ' ਦਾ ਵਿਅਕਤਿਤਵ ਸ਼ੱਕੀ ਹੈ।

ਇਨ੍ਹਾਂ ਵਾਰਾਂ ਦੀ ਰਚਨਾ ਭਾਈ ਗੁਰਦਾਸ ਨੇ ਕਦ ਅਤੇ ਕਿੱਥੇ ਕੀਤੀ? ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਦੇਣਾ ਸਰਲ ਨਹੀਂ, ਕਿਉਂਕਿ ਇਸ ਸੰਬੰਧ ਵਿਚ ਨਾ ਤਾਂ ਵਾਰਾਂ ਵਿਚੋਂ ਕੋਈ ਗਵਾਹੀ ਮਿਲਦੀ ਹੈ ਅਤੇ ਨਾ ਹੀ ਬਾਹਰਲੇ ਪ੍ਰਮਾਣਾਂ ਦੇ ਆਧਾਰ ਤੇ ਕੋਈ ਅਧਿਕਾਰੀ ਗੱਲ ਵੀ ਕਹੀ ਜਾ ਸਕਦੀ ਹੈ। ਫਿਰ ਵੀ ਇਸ ਬਾਰੇ ਕੁਝ ਯਤਨ ਕੀਤਾ ਜਾ ਸਕਦਾ ਹੈ। ਸਭ ਤੋਂ ਪਹਿਲਾਂ ਪ੍ਰਥਮ ਵਾਰ ਦੀ ਰਚਨਾ-ਤਿਥੀ ਸੰਬੰਧੀ ਕੁਝ ਵਿਚਾਰ ਲੈਣਾ ਜਰੂਰੀ ਹੈ ਕਿਉਂਕਿ ਭਾਈ ਸਾਹਿਬ ਦੀਆਂ ਸਾਰੀਆਂ ਵਾਰਾਂ ਵਿਚੋਂ ਕੀ ਆਕਾਰ ਅਤੇ ਕੀ ਮਹੱਤਵ ਦੇ ਪੱਖੋਂ ਇਹੀ ਵਾਰ ਪ੍ਰਮੁੱਖ ਹੈ। ਭਾਈ ਮਨੀ ਸਿੰਘ ਦੇ ਨਾਂ ਨਾਲ ਸੰਬੰਧਿਤ ਜਨਮਸਾਖੀ ਦੀ ਪ੍ਰਸਤਾਵਨਾ ਅਨੁਸਾਰ ਭਾਈ ਗੁਰਦਾਸ ਨੇ ਆਪਣੀ ਪਹਿਲੀ ਵਾਰ ਦੀ ਰਚਨਾ ਗ੍ਰੰਥ ਸਾਹਿਬ ਦੇ ਸੰਪਾਦਨ (1604 ਈ.) ਤੋਂ ਬਾਅਦ ਜਨਮ-ਸਾਖੀ ਜਾਂ ਗੋਸਟਿ ਦੀ ਸਹੀ ਮਰਯਾਦਾ ਨੂੰ ਕਾਇਮ ਕਰਨ ਲਈ ਕੀਤੀ ਸੀ। ਭਾਈ ਮਨੀ ਸਿੰਘ ਤੋਂ ਜਿਗਿਆਸੂਆਂ ਦੀ ਸਾਖੀਆਂ ਪ੍ਰਤਿ ਘੱਟ ਰਹੀ ਸ਼ਰਧਾ ਦੇ ਪ੍ਰਸੰਗ ਵਿਚ ਅਖਵਾਇਆ ਗਿਆ ਹੈ ਕਿ ਗ੍ਰੰਥ ਸਾਹਿਬ ਦੇ ਸੰਪਾਦਨ ਵੇਲੇ ਪੰਜਵੇਂ ਗੁਰੂ ਪਾਸ "ਸਿੱਖਾਂ ਅਰਦਾਸ ਕੀਤੀ ਜੋ ਗੋਸਟਾਂ ਦੀ ਮ੍ਰਿਜਾਦਾ ਕੋਈ ਨਹੀਂ ਮਤਿ ਪੰਜਾਂ ਮੇਲਾਂ ਵਾਲੇ ਜਨਮ-ਸਾਖੀ ਵਿਚ ਅਜੁਗਤਾਂ ਪਾਇਕੇ ਸਿੱਖਾਂ ਨੂੰ ਭਰਮਾਇ ਦੇਂਦੇ ਹੋਵਨ ਤਾਂ ਭਾਈ ਗੁਰਦਾਸ ਨੂੰ ਬਚਨ ਹੋਇਆ ਕਿ ਤੁਸਾਂ ਜਨਮਸਾਖੀ ਦੀ ਇਕ ਵਾਰ ਕਰਨੀ ਜੋ ਗੁਰੂ ਦੇ ਸਿੱਖ ਉਸ ਵਾਰ ਦੇ ਅਨੁਸਾਰੀ ਸਾਖੀ ਨੂੰ ਸੁਣਨ ਪੜ੍ਹਨਗੇ। ਤਾਂ ਹੀ ਤੇ ਭਾਈ ਗੁਰਦਾਸ ਜੀ ਦੀ ਜੋ ਵਾਰ ਹੈ 'ਗਿਆਨ ਰਤਨਾਵਲੀ' ਸੋਈ ਜਨਮਸਾਖੀ ਹੈ।"[3] ਗੁਰੂ ਹਰਿਗੋਬਿੰਦ ਜੀ ਬਾਰੇ ਇਸ ਵਾਰ ਦੀ ੪੮ਵੀਂ ਪਉੜੀ ਵਿਚਲੇ ਉਲੇਖ (ਦਲ ਭੰਜਨ ਗੁਰ ਸੂਰਮਾ ਵੱਡਾ ਜੋਧਾ ਬਹੁ ਪਰਉਪਕਾਰੀ) ਦੇ ਆਧਾਰ ਤੇ ਇਸ ਦਾ ਰਚਨਾ-ਕਾਲ ਛੇਵੇਂ ਗੁਰੂ ਦੀ ਮੁਗਲ ਸਰਕਾਰ ਨਾਲ ਹੋਈ ਪਹਿਲੀ ਲੜਾਈ (1628 ਈ.) ਤੋਂ ਬਾਅਦ ਪ੍ਰਤੀਤ ਹੁੰਦਾ ਹੈ। ਪਰ ਇਸ ਸੰਭਾਵਨਾ ਦਾ ਖੰਡਨ ਵੀ ਨਹੀਂ ਕੀਤਾ ਜਾ ਸਕਦਾ ਕਿ ਇਸ ਦੀ

---

1. *'ਵਾਰਾਂ ਭਾਈ ਗੁਰਦਾਸ ਜੀ'*, ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਪੰਨਾ ਅ-ੲ
2. *'ਨਕਸ਼'*, ਜਨਵਰੀ-ਫਰਵਰੀ, 1967, ਪੰਨਾ 18-19
3. *'ਜਨਮ-ਸਾਖੀ ਭਾਈ ਮਨੀ ਸਿੰਘ'*, ਪੰਨਾ 1

ਕੇਵਲ ਇਹੀ ਪਉੜੀ 1628 ਈ. ਤੋਂ ਬਾਅਦ ਲਿਖੀ ਗਈ ਹੋਵੇਗੀ। ਕਿਉਂਕਿ ਇਸ ਵਾਰ ਦੇ ਕੇਵਲ ਇਕਾਈ ਦੇ ਰੂਪ ਵਿਚ ਲਿਖੇ ਜਾਣ ਬਾਰੇ ਵੀ ਕੋਈ ਪ੍ਰਮਾਣ ਪ੍ਰਾਪਤ ਨਹੀਂ ਹੈ।[1] ਫਲਸਰੂਪ, ਇਸ ਦੀ ਰਚਨਾ 1604 ਈ. ਅਤੇ 1628 ਈ. ਵਿਚਾਲੇ ਹੋਈ ਪ੍ਰਤੀਤ ਹੁੰਦੀ ਹੈ। ਇਸ ਤੋਂ ਇਲਾਵਾ, ਉਹ ਸਾਰੀਆਂ ਵਾਰਾਂ (3, 13, 24, 26, 38, 39) ਵੀ ਇਸੇ ਦੌਰਾਨ ਲਿਖੀਆਂ ਗਈਆਂ ਹੋਣਗੀਆਂ, ਜਿਨ੍ਹਾਂ ਵਿਚ ਗੁਰੂ ਹਰਿਗੋਬਿੰਦ ਦਾ ਉਲੇਖ ਹੈ। ਯਾਰ੍ਹਵੀਂ ਵਾਰ ਵਿਚ ਛੇਵੇਂ ਗੁਰੂ ਦੇ ਪ੍ਰਮੁੱਖ ਸਿੱਖਾਂ ਦੇ ਨਾਂ ਦਿੱਤੇ ਹਨ, ਇਸ ਲਈ ਇਹ ਵਾਰ ਵੀ ਉਪਰਲੀਆਂ ਵਾਰਾਂ ਦੇ ਨੇੜੇ ਤੇੜੇ ਦੀ ਰਚਨਾ ਹੈ। ਡਾ. ਸੀਤਾ ਰਾਮ ਬਾਹਰੀ ਨੇ ਵੀ ਪਹਿਲੀ ਵਾਰ ਵਿਚਲੀਆਂ ਦੋ ਪਉੜੀਆਂ (20 ਅਤੇ 21) ਦੇ ਸਮਾਜਕ ਅਤੇ ਧਾਰਮਿਕ ਚਿਤ੍ਰਣ ਦੇ ਆਧਾਰ ਤੇ ਇਸ ਵਾਰ ਨੂੰ ਅਕਬਰ ਦੇ ਪਰਵਰਤੀ ਕਾਲ ਅਰਥਾਤ 1662 ਬਿ. (1605 ਈ.) ਤੋਂ ਬਾਅਦ ਰਚਿਆ ਮੰਨਿਆ ਹੈ।[2] ਦੋ ਵਾਰਾਂ (26 ਅਤੇ 36) ਵਿਚ ਮੀਣਿਆਂ ਦੇ, ਦੁਰਾਚਾਰ ਦਾ ਵਿਵਰਣ ਮਿਲਦਾ ਹੈ। ਇਹ ਵਿਵਰਣ ਅਸਲੋਂ ਉਦੋਂ ਹੀ ਦਿੱਤਾ ਜਾਣਾ ਸੰਭਵ ਹੋ ਸਕਦਾ ਹੈ ਜਦੋਂ ਮੀਣੇ 'ਖੁਲ੍ਹ ਖੇਡੇ' ਹੋਣ ਅਤੇ ਖੁਲ੍ਹ ਖੇਡਣ ਦੀ ਘਟਨਾ ਭਾਈ ਰਣਧੀਰ ਸਿੰਘ ਅਨੁਸਾਰ 1594 ਈ. ਤੋਂ ਬਾਅਦ ਹੀ ਹੋਵੇਗੀ।[3] ਇਸ ਲਈ ਇਹ ਦੋ ਵਾਰਾਂ ਵੀ ਗ੍ਰੰਥ ਸਾਹਿਬ ਦੇ ਸੰਪਾਦਨ ਦੇ ਨੇੜੇ ਤੇੜੇ ਹੀ ਲਿਖੀਆਂ ਗਈਆਂ ਪ੍ਰਤੀਤ ਹੁੰਦੀਆਂ ਹਨ। ਡਾ. ਸੀਤਾ ਰਾਮ ਨੇ 'ਗੁਰਬਿਲਾਸ ਪਾ. 6' ਦੇ ਆਧਾਰ ਤੇ 35ਵੀਂ ਵਾਰ ਦਾ ਰਚਨਾ-ਕਾਲ 1686 ਬਿ. (1629 ਈ.) ਮੰਨਿਆ ਹੈ।[4]

ਸੰਪ੍ਰਦਾਈ ਰਵਾਇਤ ਅਨੁਸਾਰ ਭਾਈ ਗੁਰਦਾਸ ਦੀ ਬਾਣੀ ਗ੍ਰੰਥ ਸਾਹਿਬ ਦੇ ਸੰਪਾਦਨ ਸਮੇਂ ਮੌਜੂਦ ਸੀ। ਕਿਉਂਕਿ ਇਸ ਨੂੰ ਗੁਰਬਾਣੀ ਦੇ ਸੰਕਲਨ ਵਿਚ ਸ਼ਾਮਲ ਕਰਨ ਦੀ ਥਾਂ ਗੁਰੂ ਜੀ ਨੇ ਇਸ ਨੂੰ 'ਗੁਰਬਾਣੀ ਦੀ ਕੁੰਜੀ' ਹੋਣ ਦਾ ਗੌਰਵਮਈ ਮਹੱਤਵ ਪ੍ਰਦਾਨ ਕੀਤਾ। ਪਰ ਉਪਰੋਕਤ ਕੁਝ ਤੱਥ ਇਸ ਰਵਾਇਤ ਦੀ ਸੱਚਾਈ ਨੂੰ ਪ੍ਰਸ਼ਨਚਿੰਨ੍ਹਤ ਕਰ ਦਿੰਦੇ ਹਨ। ਕੁਲ ਮਿਲਾ ਕੇ ਕਿਹਾ ਜਾ ਸਕਦਾ ਹੈ ਕਿ ਭਾਈ ਗੁਰਦਾਸ ਦੀਆਂ ਵਾਰਾਂ ਦੀ ਰਚਨਾ ਦੀ ਅਧਿਕਤਰ ਪ੍ਰਕ੍ਰਿਆ 1604 ਤੋਂ 1628 ਈ. ਦੇ ਵਿਚਾਲੇ ਹੋਈ ਹੋਵੇਗੀ। ਅਤੇ, ਇਹ ਵੀ ਹੋ ਸਕਦਾ ਹੈ ਕਿ ਕੁਝ ਵਾਰਾਂ ਗ੍ਰੰਥ ਸਾਹਿਬ ਦੇ ਸੰਕਲਨ-ਕਾਲ ਤੋਂ ਪਹਿਲਾਂ ਵੀ ਰਚੀਆਂ ਗਈਆਂ ਹੋਣ, ਜਿਵੇਂ ਕਿ ਗਿਆਨੀ ਨਿਰੰਜਨ ਸਿੰਘ ਨੇ ਆਪਣੇ ਟੀਕੇ ਵਿਚ ਚੌਥੀ ਵਾਰ ਨੂੰ 1638 ਬਿ. ਵਿਚ ਲਿਖਣ ਦਾ ਨਿਰਧਾਰ ਅਨੁਮਾਨ ਲਗਾਇਆ ਹੈ।

ਵਾਰਾਂ ਦੀ ਪ੍ਰਚਾਰਾਤਮਕ ਪ੍ਰਵ੍ਰਿਤੀ ਨੂੰ ਵੇਖਦੇ ਹੋਇਆਂ ਇਹ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਇਹ ਭਿੰਨ ਭਿੰਨ ਅਵਸਥਾਵਾਂ ਅਤੇ ਅਵਸਰਾਂ ਤੋਂ ਪ੍ਰਭਾਵਿਤ ਹੋ ਕੇ ਜਾਂ ਜਿਗਿਆਸੂਆਂ ਨੂੰ ਉਪਦੇਸ਼ ਕਰਨ ਲਈ ਲਿਖੀਆਂ ਗਈਆਂ ਸਨ। ਬਾਅਦ ਵਿਚ ਭਾਈ ਸਾਹਿਬ ਨੇ ਇਨ੍ਹਾਂ ਨੂੰ ਇਕ ਕ੍ਰਮ ਵਿਚ ਨਿਸਚਿਤ ਰੂਪ ਪ੍ਰਦਾਨ ਕੀਤਾ ਹੋਵੇਗਾ। ਭਾਸ਼ਾ ਦੀ ਦ੍ਰਿਸ਼ਟੀ ਤੋਂ ਪੂਰਬਾਰਧ ਦੀਆਂ ਵਾਰਾਂ ਦੀ ਬੋਲੀ ਬ੍ਰਜ ਭਾਸ਼ਾ ਤੋਂ ਜ਼ਿਆਦਾ ਪ੍ਰਭਾਵਿਤ ਹੈ ਅਤੇ ਉੱਤਰਾਰਧ ਦੀਆਂ ਵਾਰਾਂ ਦੀ ਬੋਲੀ ਉਤਰੋਤਰ ਠੇਠ ਪੰਜਾਬੀ ਦਾ ਮੁਹਾਵਰਾ ਅਪਣਾਂਦੀ ਗਈ ਹੈ। ਡਾ. ਸੀਤਾ ਰਾਮ ਬਾਹਰੀ[5] ਦਾ ਮਤ ਹੈ ਕਿ ਭਾਈ

---

1. W. H. McLeod, *Guru Nanak and The Sikh Religion,* p. 15
2. *'ਪੰਜਾਬੀ ਦੁਨੀਆਂ', 'ਭਾਈ ਗੁਰਦਾਸ ਅੰਕ'*, 1968, ਪੰਨਾ 161
3. *ਉਹੀ*, ਪੰਨੇ 6-7
4. *ਉਹੀ*, ਪੰਨਾ 161
5. *ਉਹੀ*, ਪੰਨੇ 162-63

ਗੁਰਦਾਸ ਦੀਆਂ ਵਾਰਾਂ ਵਿਚਲੀਆਂ ਉਪਮਾਵਾਂ, ਦ੍ਰਿਸ਼ਟਾਂਤ, ਕਾਵਿ ਸ਼ੈਲੀ ਆਦਿ ਪੱਖ ਭਗਤੀ ਪਰੰਪਰਾ ਤੋਂ ਅਤਿਅਧਿਕ ਪ੍ਰਭਾਵਿਤ ਹਨ, ਜਿਸ ਤੋਂ ਉਹ ਪਹਿਲਾਂ ਬ੍ਰਜ ਭਾਸ਼ੀ ਟਕਸਾਲ ਦੇ ਸਿੱਕੇ ਬਣੇ ਅਤੇ ਫਿਰ ਉਸ ਭਾਵ-ਵਿਭੂਤੀ ਸਹਿਤ ਉਨ੍ਹਾਂ ਨੇ ਪੰਜਾਬੀ ਵਾਰਾਂ ਰਚਣੀਆਂ ਸ਼ੁਰੂ ਕੀਤੀਆਂ, ਜਿਨ੍ਹਾਂ ਦੇ ਪ੍ਰਾਰੰਭਿਕ ਰੂਪ ਉਸ ਪ੍ਰਭਾਵ ਤੋਂ ਮੁਕਤ ਨਹੀਂ ਕਹੇ ਜਾ ਸਕਦੇ ਪਰ ਸਹਿਜੇ ਸਹਿਜੇ ਇਹ ਪ੍ਰਭਾਵ ਘਟਦਾ ਗਿਆ। ਇਸ ਤੋਂ ਇਹ ਵੀ ਸੰਕੇਤ ਮਿਲਦਾ ਹੈ ਕਿ ਕਬਿੱਤ ਸਵੈਇਆਂ ਦੀ ਰਚਨਾ ਵਾਰਾਂ ਤੋਂ ਪਹਿਲਾਂ ਹੋ ਚੁੱਕੀ ਸੀ। ਪਰ ਇਹ ਸਾਰੀ ਗੱਲ ਇਵੇਂ ਅਨੁਮਾਨ ਹੀ ਹੈ।

*ਵਾਰਾਂ ਦਾ ਵਿਸ਼ਾ :*

ਭਾਈ ਗੁਰਦਾਸ ਦੀ ਪਹਿਲੀ ਵਾਰ ਇਤਿਹਾਸਕ ਮਹੱਤਵ ਵਾਲੀ ਰਚਨਾ ਹੈ। ਇਸ ਵਿਚ ਕੁਲ 49 ਪਉੜੀਆਂ ਹਨ। ਦੱਸਿਆ ਜਾਂਦਾ ਹੈ ਕਿ ਭਾਈ ਮਨੀ ਸਿੰਘ ਨੇ ਇਸ ਵਾਰ ਦਾ ਖੁਲ੍ਹਾ ਭਾਸ਼ ਲਿਖ ਕੇ ਉਸ ਦਾ ਨਾਂ 'ਗਿਆਨ ਰਤਨਾਵਲੀ' ਰਖਿਆ। ਇਹ ਪੁਸਤਕ 'ਭਾਈ ਮਨੀ ਸਿੰਘ ਵਾਲੀ ਜਨਮ-ਸਾਖੀ' ਦੇ ਨਾਂ ਨਾਲ ਵੀ ਪ੍ਰਸਿੱਧ ਹੈ। ਨਮਸਕਾਰਾਤਮਕ ਮੰਗਲ ਨਾਲ ਸ਼ੁਰੂ ਕਰਕੇ ਭਾਈ ਗੁਰਦਾਸ ਨੇ ਪਹਿਲਾਂ ਜਗਤ ਦੀ ਉਤਪਤੀ ਦੱਸੀ ਹੈ ਅਤੇ ਫਿਰ ਚਾਰ ਯੁੱਗਾਂ, ਛੇ ਸ਼ਾਸਤ੍ਰਾਂ ਦੇ ਦਰਸ਼ਨਾਂ ਦਾ ਵਿਸ਼ਲੇਸ਼ਣ ਕੀਤਾ ਹੈ। ਇਸ ਤੋਂ ਉਪਰੰਤ ਯੁਗ-ਗਰਦੀ ਦੀ ਅਜਿਹੀ ਪ੍ਰਭਾਵਸ਼ਾਲੀ ਰੂਪ-ਰੇਖਾ ਤਿਆਰ ਕੀਤੀ ਗਈ ਹੈ ਕਿ ਗੁਰੂ ਨਾਨਕ ਦੇ ਜਨਮ ਦੀ ਲੋੜ ਆਪਣੇ ਆਪ ਸਪਸ਼ਟ ਹੋ ਜਾਂਦੀ ਹੈ। ਫਿਰ 23 ਤੋਂ 44 ਪਉੜੀਆਂ ਤਕ ਗੁਰੂ ਨਾਨਕ ਦੇ ਜੀਵਨ ਦੀਆਂ ਪ੍ਰਮੁੱਖ ਘਟਨਾਵਾਂ ਦਾ ਸੰਕੇਤਿਕ ਉਲੇਖ ਕਰਕੇ ਉਨ੍ਹਾਂ ਦੀ ਵਿਚਾਰਧਾਰਾ ਨੂੰ ਸਪਸ਼ਟ ਕੀਤਾ ਗਿਆ ਹੈ। ਅੰਤ ਵਿਚ ਛੇ ਗੁਰੂਆਂ ਦੀ ਮਹਿਮਾ ਗਾਈ ਹੈ ਅਤੇ 44ਵੀਂ ਪਉੜੀ ਵਿਚ 'ਵਾਹਿਗੁਰੂ' ਸ਼ਬਦ ਦੀ ਭਾਰਤੀ ਅਵਤਾਰ ਪਰੰਪਰਾ ਦੇ ਪ੍ਰਸੰਗ ਵਿਚ ਮਿਥਿਹਾਸਿਕ ਵਿਆਖਿਆ ਹੋਈ ਹੈ। ਇਸ ਵਾਰ ਤੋਂ ਕਵੀ ਦੇ ਗੰਭੀਰ ਗਿਆਨ ਅਤੇ ਪ੍ਰਭਾਵਸ਼ਾਲੀ ਕਾਵਿ-ਕਲਾ ਦੀ ਵਾਕਫ਼ੀ ਮਿਲਦੀ ਹੈ।

ਵੀਹ ਪਉੜੀਆਂ ਦੀ ਦੂਜੀ ਵਾਰ ਦਾ ਉਦੇਸ਼ ਹੈ ਪਰਮਾਤਮਾ ਦੀ ਸਰਬ ਵਿਆਪਕਤਾ ਨੂੰ ਸਪਸ਼ਟ ਕਰਨਾ। ਵਸਤੂ-ਨਿਰਦੇਸ਼-ਮੰਗਲ ਤੋਂ ਬਾਅਦ ਕਵੀ ਨੇ ਹਰ ਪਉੜੀ ਵਿਚ ਦ੍ਰਿਸ਼ਟਾਂਤ ਦੀ ਸ਼ਕਤੀ ਰਾਹੀਂ ਆਪਣੀ ਗੱਲ ਨੂੰ ਦ੍ਰਿੜ੍ਹ ਕਰਾਇਆ ਹੈ ਅਤੇ ਅੰਤਿਮ ਪੰਕਤੀ ਵਿਚ 'ਆਪੇ ਆਪ ਵਰਤਦਾ' ਵਾਕਾਂਸ਼ ਨੂੰ ਬਾਰ ਬਾਰ ਦੁਹਰਾਇਆ ਹੈ। ਸਰਬ ਵਿਆਪਕਤਾ ਤੋਂ ਇਲਾਵਾ ਪਰਮਾਤਮਾ ਦੇ ਸਰਬ-ਸ਼ਕਤੀਮਾਨ ਅਤੇ ਸਰਬ-ਕਰਤਾ ਰੂਪ ਉੱਤੇ ਵੀ ਪ੍ਰਕਾਸ਼ ਪਾਇਆ ਗਿਆ ਹੈ। ਇਸ ਵਿਚ ਵਰਤੇ ਗਏ ਦ੍ਰਿਸ਼ਟਾਂਤਾਂ ਵਿਚੋਂ ਪ੍ਰਮੁੱਖ ਹਨ—ਵਜੰਤ੍ਰੀ, ਜਲ, ਦੀਪਕ, ਸੂਤਰ, ਸੋਨਾ, ਗੰਨਾ, ਗਉਕਾ—ਦੁੱਧ, ਸੂਰਜ, ਬੈਸੰਤਰ, ਪ੍ਰੇਮ, ਮਨੁੱਖੀ ਅੰਗ ਆਦਿ।

ਤੀਜੀ ਵਾਰ ਦੀਆਂ ਕੁਲ 20 ਪਉੜੀਆਂ ਹਨ। ਨਮਸਕਾਰਾਤਮਕ ਮੰਗਲ ਨਾਲ ਸ਼ੁਰੂ ਕਰਕੇ ਕਵੀ ਨੇ ਇਸ ਵਿਚ ਪਹਿਲਾਂ ਗੁਰੂ ਅਤੇ ਚੇਲੇ ਦੇ ਅਧਿਆਤਮਿਕ ਸੰਬੰਧਾਂ ਉੱਤੇ ਪ੍ਰਕਾਸ਼ ਪਾਇਆ ਹੈ, ਅਤੇ ਫਿਰ ਗੁਰਮੁਖ ਦੇ ਸਰੂਪ, ਲੱਛਣ ਅਤੇ ਮਹੱਤਵ ਨੂੰ ਦਲੀਲਾਂ ਭਰੀ ਬੋਲੀ ਵਿਚ ਦਰਸਾਇਆ ਹੈ। ਨਾਲ ਨਾਲ ਸਤਿਗੁਰੂ, ਸਾਧ-ਸੰਗਤ, ਮੂਲ-ਮੰਤਰ ਆਦਿ ਵਿਸ਼ਿਆਂ ਨੂੰ ਸਪਸ਼ਟ ਕੀਤਾ ਗਿਆ ਹੈ। ਸਿੱਖ ਦੀ ਰਹਿਤ ਮਰਯਾਦਾ ਵਲ ਵੀ ਝਾਤ ਪਾਈ ਗਈ ਹੈ। ਹਰ ਪਉੜੀ ਵਿਚ ਮੱਧ ਅਤੇ ਅੰਤ ਉੱਤੇ ਤੁਕਾਂਤ ਮੇਲ ਖਾਂਦਾ ਹੈ।

ਇੱਕੀ ਪਉੜੀਆਂ ਦੀ ਚੌਥੀ ਵਾਰ ਦਾ ਆਰੰਭ ਵਸਤੂ-ਨਿਰਦੇਸ਼ਕ-ਮੰਗਲ ਨਾਲ ਹੁੰਦਾ ਹੈ।

ਇਸ ਵਿਚ ਮਾਨਸ ਜਨਮ ਨੂੰ ਦੁਰਲਭ ਦੱਸ ਕੇ ਉਸ ਨੂੰ ਸਰਲ ਬਣਾਉਣ ਲਈ ਪ੍ਰੇਰਨਾ ਦਿੱਤੀ ਗਈ ਹੈ। ਮਨੁੱਖ ਦੀ ਸਦਾਚਾਰਿਕ ਉਸਾਰੀ ਨਿਮਰਤਾ ਦੀ ਨੀਂਹ ਉੱਤੇ ਹੀ ਸੰਭਵ ਦੱਸੀ ਗਈ ਹੈ। 'ਨਿਵੈ ਸੁ ਗਉਰਾ ਹੋਇ' ਦੇ ਗੁਰਮਤਿ ਸਿਧਾਂਤ ਨੂੰ ਨਿੱਕੀਆਂ ਨਿੱਕੀਆਂ ਨਿਗੁਣੀਆਂ ਵਸਤੂਆਂ ਦੇ ਦ੍ਰਿਸ਼ਟਾਂਤਾਂ ਰਾਹੀਂ ਸਪਸ਼ਟ ਕੀਤਾ ਗਿਆ ਹੈ। ਇਸ ਪਰਥਾਇ ਵਰਤੇ ਗਏ ਕੁਝ ਕੁ ਦ੍ਰਿਸ਼ਟਾਂਤ ਹਨ—ਪੈਰ, ਚੀਚੀ ਉਂਗਲੀ, ਜਲ, ਕੀੜੀ, ਘਾਹ, ਤਿਲ, ਵੜੇਵਾਂ, ਅਨਾਰਦਾਣਾ, ਖਸਖਾਸ, ਕਮਾਦ, ਸ੍ਵਾਂਤੀ ਬੂੰਦ, ਵਾਲ, ਗੁਲਰ ਫਲ, ਦੂਜ ਦਾ ਚੰਦ, ਧਰੂਹ ਭਗਤ, ਆਦਿ। ਪ੍ਰਸੰਗਵਸ ਗੁਰਸਿੱਖੀ ਅਤੇ ਜੀਵਨ-ਮੁਕਤੀ ਉੱਤੇ ਵੀ ਪ੍ਰਕਾਸ਼ ਪਾਇਆ ਗਿਆ ਹੈ।

ਪੰਜਵੀਂ ਵਾਰ ਵੀ 21 ਪਉੜੀਆਂ ਦੀ ਹੈ। ਇਸ ਦੇ ਆਰੰਭ ਵਿਚ ਗੁਰਮੁਖ ਦੇ ਲੱਛਣਾਂ ਉੱਤੇ ਪ੍ਰਕਾਸ਼ ਪਾ ਕੇ ਉਸ ਦਾ ਬਾਕੀ ਸ੍ਰਿਸ਼ਟੀ ਨਾਲੋਂ ਭੇਦ ਦਸਿਆ ਗਿਆ ਹੈ। ਗੁਰਮੁਖ ਵਹਿਮਾਂ, ਪਾਖੰਡਾਂ, ਕਰਮ-ਕਾਂਡਾਂ ਤੋਂ ਮੁਕਤ ਅਤੇ ਗੁਰੂ ਸ਼ਬਦ ਦੀ ਓਟ ਲੈਣ ਵਾਲਾ ਅਜਿਹਾ ਪ੍ਰਾਣੀ ਹੈ, ਜਿਸ ਨੇ ਸਹੀ ਅਰਥਾਂ ਵਿਚ ਮਨੁੱਖੀ ਜਨਮ ਦਾ ਲਾਭ ਉਠਾਇਆ ਹੈ। ਗੁਰਮੁਖ ਦੇ ਮਾਰਗ ਨੂੰ 'ਗਾਡੀ ਰਾਹ' ਦੱਸਦੇ ਹੋਇਆਂ ਇਸ ਦਾ ਮਨਮੁਖ ਨਾਲ ਟਾਕਰਾ ਕੀਤਾ ਗਿਆ ਹੈ। ਅਤੇ ਗੁਰਮੁਖ ਨੂੰ ਸੁਹਾਗਣ ਅਤੇ ਮਨਮੁਖ ਨੂੰ ਵੇਸਵਾ ਦੇ ਰੂਪਕਾਂ ਰਾਹੀਂ ਬੜੇ ਪ੍ਰਭਾਵਸ਼ਾਲੀ ਢੰਗ ਵਿਚ ਤੁਲਨਾਇਆ ਗਿਆ ਹੈ। ਅੰਤਿਮ ਪਉੜੀ ਵਿਚ ਸੰਸਾਰ ਸਾਗਰ ਤੋਂ ਤਰਨ ਲਈ ਗੁਰੂ ਦੀ ਸਹਾਇਤਾ ਅਤੇ ਅਗਵਾਈ ਦੀ ਲੋੜ ਨੂੰ ਸਪਸ਼ਟ ਕੀਤਾ ਗਿਆ ਹੈ। ਸ਼ਰਧਾਲੂ ਇਸ ਨੂੰ 'ਗੁਰਮੁਖਾਂ ਦੀ ਵਾਰ' ਨਾਂ ਨਾਲ ਯਾਦ ਕਰਦੇ ਹਨ।

ਵੀਹ ਪਉੜੀਆਂ ਦੀ ਛੇਵੀਂ ਵਾਰ ਦਾ ਆਰੰਭ ਵਸਤੂ ਨਿਰਦੇਸ਼ ਮੰਗਲ ਨਾਲ ਹੋਇਆ ਹੈ, ਜਿਸ ਵਿਚ ਸਤਿਗੁਰੂ ਦੇ ਗੁਣਾਂ ਦਾ ਵਰਣਨ ਕੀਤਾ ਗਿਆ ਹੈ। ਇਸ ਤੋਂ ਉਪਰੰਤ ਗੁਰਮੁਖਾਂ ਦੀ ਰਹਿਣੀ ਅਤੇ ਨਿਤ-ਕਰਮ, ਸਾਧ-ਸੰਗਤ, ਗ੍ਰਿਹਿਸਥ ਧਰਮ ਦੀ ਪਾਲਨਾ ਕਰਦੇ ਹੋਇਆਂ ਹਰਿ ਨਾਮ ਵਿਚ ਲੀਨਤਾ ਆਦਿ ਕੁਝ ਕੁ ਗੁਰਮਤਿ ਸਿਧਾਂਤਾਂ ਉੱਤੇ ਪ੍ਰਕਾਸ਼ ਪਾਇਆ ਗਿਆ ਹੈ। ਅੰਤਿਮ ਪਉੜੀ ਵਿਚ ਮਨਮੁਖ ਦੀ ਗਤਿ-ਵਿਧੀ ਨੂੰ ਵੀ ਸਪਸ਼ਟ ਕਰ ਦਿੱਤਾ ਗਿਆ ਹੈ। ਪ੍ਰਸੰਗ-ਵਸ ਪੰਜਵੀਂ ਪਉੜੀ ਵਿਚ 'ਜਪੁ ਜੀ' ਦੇ ਅੰਤਿਮ ਸ਼ਲੋਕ, ਅੱਠਵੀਂ ਪਉੜੀ ਵਿਚ 'ਸੁਖਮਨੀ' ਦੇ ਬ੍ਰਹਮ ਗਿਆਨੀ ਦੇ ਲੱਛਣ, 12ਵੀਂ ਅਤੇ ਤੇਰ੍ਹਵੀਂ ਪਉੜੀਆਂ ਵਿਚ 'ਆਨੰਦ' ਸਾਹਿਬ ਦੇ ਸਰੀਰਕ ਅੰਗਾਂ ਦੇ ਕਰਤਵ ਵਾਲੀ ਸਥਾਪਨਾ ਦੀ ਵਿਆਖਿਆ ਹੋਈ ਹੈ।

ਸੱਤਵੀਂ ਵਾਰ ਵੀ 20 ਪਉੜੀਆਂ ਦੀ ਹੈ। ਇਸ ਨੂੰ ਮੰਗਲਾਚਰਣ ਨਾਲ ਸ਼ੁਰੂ ਕਰਕੇ ਅੱਗੇ ਕਵੀ 2 ਤੋਂ 13 ਪਉੜੀਆਂ ਤਕ ਸੰਖਿਆਵਾਚੀ ਸ਼ਬਦਾਂ ਰਾਹੀਂ ਗੁਰਮੁਖ ਦੀ ਸ਼ਖ਼ਸੀਅਤ ਦੀ ਸਿਲਸਲੇਵਾਰ ਉਸਾਰੀ ਕਰਦਾ ਹੈ ਅਤੇ 14ਵੀਂ ਪਉੜੀ ਵਿਚ 14, 15 ਅਤੇ 16 ਦੀ ਗਿਣਤੀ ਰਾਹੀਂ ਗੁਰਮੁਖ ਦੇ ਸੰਕਲਪ ਨੂੰ ਸਪਸ਼ਟ ਕਰਦਾ ਹੈ। 16ਵੀਂ ਪਉੜੀ ਵਿਚ ਨਕਾਰਾਤਮਕ ਸ਼ਬਦਾਂ ਰਾਹੀਂ ਪਰਮਾਤਮਾ ਦੇ ਨਿਰਗੁਣ ਸਰੂਪ ਉੱਤੇ ਪ੍ਰਕਾਸ਼ ਪਾਇਆ ਗਿਆ ਹੈ, ਅਤੇ ਅੰਤਲੀਆਂ ਚਾਰ ਪਉੜੀਆਂ ਵਿਚ ਗੁਰਮੁਖ, ਗੁਰੂ ਅਤੇ ਗੁਰੂ ਸ਼ਬਦ ਦੇ ਮਹੱਤਵ ਨੂੰ ਦਰਸਾਇਆ ਗਿਆ ਹੈ। ਇਸ ਵਾਰ ਤੋਂ ਭਾਈ ਗੁਰਦਾਸ ਦੇ ਸ਼ਾਸਤ੍ਰਾਂ; ਵੇਦਾਂ, ਪੁਰਾਣਾਂ ਅਤੇ ਜੋਤਿਸ਼ ਦੇ ਬਹੁਪੱਖੀ ਗਿਆਨ ਦੀ ਵਾਕਫ਼ੀਅਤ ਮਿਲਦੀ ਹੈ।

ਵਸਤੂ ਨਿਰਦੇਸ ਮੰਗਲ ਨਾਲ ਸ਼ੁਰੂ ਕੀਤੀ ਅੱਠਵੀਂ ਵਾਰ ਵਿਚ ਕੁਲ 24 ਪਉੜੀਆਂ ਹਨ।

ਸ੍ਰਿਸ਼ਟੀ ਦੀ ਅਨੰਤਤਾ ਦੇ ਪ੍ਰਸੰਗ ਵਿਚ ਮਨੁੱਖਾਂ ਦੇ ਬੇਅੰਤ ਭੇਦਾਂ ਦਾ ਵਿਸ਼ਲੇਸ਼ਣ ਕਰਨਾ ਇਸ ਵਾਰ ਦਾ ਪ੍ਰਮੁੱਖ ਉਦੇਸ਼ ਹੈ। ਕਵੀ ਨੇ ਪਹਿਲਾਂ ਦੈਵੀ ਅਤੇ ਅਸੁਰੀ ਸੰਪ੍ਰਦਾ ਦਾ ਵਿਵਰਣ ਦੇ ਕੇ ਦੈਵੀ ਸ਼ਕਤੀਆਂ ਦੀ ਪ੍ਰਾਪਤੀ ਉੱਤੇ ਬਲ ਦਿੱਤਾ ਹੈ, ਜੋ ਸਾਧ-ਸੰਗਤ ਦੁਆਰਾ ਹੀ ਸੰਭਵ ਹੋ ਸਕਦੀ ਹੈ। ਫਿਰ ਹਿੰਦੂ ਮਤ ਅਤੇ ਮੁਹੰਮਦੀ ਮਤ ਤੇ ਪ੍ਰਕਾਸ਼ ਪਾਇਆ ਹੈ। ਇਸ ਤੋਂ ਉਪਰੰਤ ਵਰਣ-ਭੇਦਾਂ, ਸਾਧਾਂ, ਅਸਾਧਾਂ, ਯਵਨਾਂ, ਵਿਕਲਾਂਗਾਂ ਅਤੇ ਪੇਸ਼ਾਵਰਾਂ ਦਾ ਵੇਰਵਾ ਪੇਸ਼ ਕੀਤਾ ਹੈ, ਅਤੇ ਅੰਤ ਤੇ ਗੁਰਮੁਖ ਬਣਨ ਦੀ ਪ੍ਰੇਰਨਾ ਦਿੱਤੀ ਹੈ। ਕਵੀ ਦੇ ਬਹੁਪੱਖੀ ਗਿਆਨ ਨੂੰ ਪੇਸ਼ ਕਰਨ ਵਾਲੀ ਇਹ ਵਾਰ ਬੜੀ ਮਹੱਤਵਪੂਰਣ ਹੈ।

ਨੌਵੀਂ ਵਾਰ ਵਿਚ ਕੁਲ 22 ਪਉੜੀਆਂ ਹਨ। ਪਹਿਲੀ ਪਉੜੀ ਵਿਚ ਪਰਮਾਤਮਾ, ਗੁਰਸ਼ਬਦ ਅਤੇ ਸਤਿਸੰਗ ਦੀ ਮਹਿਮਾ ਗਾਈ ਗਈ ਹੈ। ਇਸ ਤੋਂ ਬਾਅਦ ਗੁਰਸਿੱਖ ਜਾਂ ਗੁਰਮੁਖ ਦਾ ਵਿਸ਼ਲੇਸ਼ਣ ਹੈ ਅਤੇ ਇਸੇ ਪ੍ਰਸੰਗ ਵਿਚ ਸਿੱਖ ਦੀ ਕਰਨੀ, ਰਹਿਣੀ, ਸਿੱਖ ਅਤੇ ਗੁਰੂ ਦਾ ਸੰਬੰਧ, ਸਤਿਸੰਗਤ, ਵਾਹਿਗੁਰੂ ਮੰਤਰ, ਮੁਰੀਦ ਆਦਿ ਵਿਸ਼ਿਆਂ ਉੱਤੇ ਵੀ ਪ੍ਰਕਾਸ਼ ਪਾਇਆ ਗਿਆ ਹੈ। ਗੁਰਮੁਖ ਦੇ ਗੁਣ ਅਤੇ ਸਰੂਪ ਨੂੰ ਸਪਸ਼ਟ ਕਰਨ ਲਈ ਚੰਦਨ, ਪਾਰਸ, ਮਾਨਸਰੋਵਰ, ਪਾਰਜਾਤ, ਕਾਮਧੇਨੁ ਆਦਿ ਉਪਮਾਨ ਵਰਤੇ ਗਏ ਹਨ ਅਤੇ ਉਸ ਦੀ ਨਿਮਰਤਾ ਨੂੰ ਚਰਨ, ਧਰਤੀ, ਜਲ ਅਤੇ ਬ੍ਰਿਛ ਦੇ ਦ੍ਰਿਸ਼ਟਾਂਤਾਂ ਨਾਲੋਂ ਸਪਸ਼ਟ ਕੀਤਾ ਗਿਆ ਹੈ।

ਦਸਵੀਂ ਵਾਰ ਨੂੰ 'ਭਗਤਾਂ ਦੀ ਵਾਰ' ਵੀ ਆਖਦੇ ਹਨ। ਇਸ ਵਾਰ ਦੀਆਂ 23 ਪਉੜੀਆਂ ਵਿਚ ਕਵੀ ਨੇ 23 ਭਗਤਾਂ ਦੇ ਜੀਵਨ-ਪ੍ਰਸੰਗਾਂ ਨੂੰ ਬੜੀ ਸੰਖੇਪ ਸ਼ੈਲੀ ਰਾਹੀਂ ਸਾਰਾਂਸ਼ ਰੂਪ ਵਿਚ ਪੇਸ਼ ਕੀਤਾ ਹੈ। ਇਹ ਪ੍ਰਸੰਗ ਧਰੂਹ, ਪ੍ਰਹਿਲਾਦ, ਬਲਿ–ਬਾਵਨ, ਅੰਬਰੀਕ, ਜਨਕ, ਹਰੀਚੰਦ–ਤਾਰਾ ਰਾਣੀ, ਬਿਦਰ–ਦੁਰਯੋਧਨ, ਦ੍ਰੋਪਤੀ, ਸੁਦਾਮਾ ਜੈਦੇਉ, ਨਾਮਦੇਵ, ਨਾਮਦੇਵ–ਤ੍ਰਿਲੋਚਨ, ਧੰਨਾ–ਬ੍ਰਾਹਮਣ, ਬੇਣੀ, ਕਬੀਰ, ਰਾਮਾਨੰਦ, ਸੈਣ, ਰਵੀਦਾਸ ਅਹਿਲਿਆ–ਗੋਤਮ, ਬਾਲਮੀਕ, ਅਜਾਮਲ, ਗਨਿਕਾ, ਪੂਤਨਾ, ਬੱਧਕ ਆਦਿ ਪ੍ਰਸਿੱਧ ਪੁਰਾਣਿਕ ਅਤੇ ਇਤਿਹਾਸਕ ਭਗਤਾਂ ਨਾਲ ਸੰਬੰਧਿਤ ਹਨ। ਕਵੀ ਨੇ ਗੁਰਮਤਿ ਦੇ ਕਿਸੇ ਨਾ ਕਿਸੇ ਸਿਧਾਂਤ ਨੂੰ ਲੈ ਕੇ ਉਸ ਦੀ ਵਿਆਖਿਆ ਲਈ ਪ੍ਰਮਾਣ ਵਜੋਂ ਕਿਸੇ ਭਗਤ ਦੀ ਕਥਾ ਦਾ ਹਵਾਲਾ ਦਿੱਤਾ ਹੈ ਅਤੇ ਅੰਤ ਤੇ ਆਪਣੇ ਦ੍ਰਿਸ਼ਟੀਕੋਣ ਨੂੰ ਦ੍ਰਿੜ੍ਹ ਕਰਾਇਆ ਹੈ।

ਇਕੱਤੀ ਪਉੜੀਆਂ ਦੀ ਯਾਰ੍ਹਵੀਂ ਵਾਰ, ਅਸਲ ਵਿਚ, ਸਿੱਖ ਨਾਮਾਵਲੀ ਹੈ। ਰਵਾਇਤ ਅਨੁਸਾਰ ਇਸ ਦੇ ਮਹੱਤਵ ਨੂੰ ਦੇਖ ਕੇ ਭਾਈ ਮਨੀ ਸਿੰਘ ਨੇ ਇਸ ਉੱਪਰ ਇਕ ਭਾਸ਼ਯ ਲਿਖਿਆ, ਜੋ ਹੁਣ 'ਸਿੱਖਾਂ ਦੀ ਭਗਤਮਾਲਾ' ਨਾਂ ਅਧੀਨ ਛਪ ਚੁੱਕਿਆ ਹੈ। ਇਸ ਦਾ ਇਕ ਹੋਰ ਨਾਂ 'ਭਗਤ ਰਤਨਾਵਲੀ' ਵੀ ਪ੍ਰਸਿੱਧ ਹੈ। ਕਵੀ ਨੇ ਪਹਿਲੀਆਂ 12 ਪਉੜੀਆਂ ਵਿਚ ਸਤਿਗੁਰੂ, ਗੁਰਮੁਖ, ਗੁਰਸਿੱਖੀ, ਗੁਰੂ ਚਰਣ, ਗੁਰੂ-ਸਿੱਖ ਪ੍ਰੇਮ ਆਦਿ ਵਿਸ਼ਿਆਂ ਤੇ ਪ੍ਰਕਾਸ਼ ਪਾਇਆ ਹੈ ਅਤੇ ਇਸ ਤੋਂ ਉਪਰੰਤ ਪਹਿਲੇ ਤੋਂ ਲੈ ਕੇ ਛੇਵੇਂ ਗੁਰੂ ਦੇ ਸਿੱਖਾਂ ਦੀ ਨਾਮਾਵਲੀ ਦਿੱਤੀ ਗਈ ਹੈ। ਇਹ ਪਰਿਚਯ ਨਾਵਾਂ, ਅਤੇ ਕਿਤੇ ਕਿਤੇ ਜਾਤਾਂ ਅਤੇ ਥਾਂਵਾਂ ਤਕ ਹੀ ਸੀਮਤ ਹੈ। ਇਤਿਹਾਸਕ ਦ੍ਰਿਸ਼ਟੀ ਤੋਂ ਇਹ ਵਾਰ ਬਹੁਤ ਮਹੱਤਵਪੂਰਣ ਹੈ।

ਬਾਰ੍ਹਵੀਂ ਵਾਰ ਦੀਆਂ ਕੁਲ 20 ਪਉੜੀਆਂ ਹਨ। ਇਸ ਦੀਆਂ ਪਹਿਲੀਆਂ ਛੇ ਪਉੜੀਆਂ ਵਿਚ ਕਵੀ ਨੇ ਗੁਰਸਿੱਖ ਦੀ ਕਰਨੀ, ਰਹਿਣੀ, ਸਰੂਪ ਅਤੇ ਲੱਛਣ ਉੱਤੇ ਪ੍ਰਕਾਸ਼ ਪਾਇਆ ਹੈ ਅਤੇ

ਫਿਰ ਤ੍ਰੈਦੇਵਾਂ, ਦਸ ਅਵਤਾਰਾਂ ਅਤੇ ਹੋਰ ਪ੍ਰਸਿੱਧ ਪੁਰਾਣਿਕ ਪਾਤਰਾਂ ਦੇ ਪ੍ਰਸੰਗ ਵਿਚ ਗੁਰਸਿੱਖ ਦੇ ਚਰਿਤ੍ਰ ਨੂੰ ਤੁਲਨਾਤਮਕ ਵਿਧੀ ਨਾਲ ਉੱਚਾ ਦੱਸਿਆ ਹੈ। ਅੰਤਲੀਆਂ ਪਉੜੀਆਂ ਵਿਚ ਫਿਰ ਗੁਰਮੁਖ ਦੇ ਸੁਭਾ ਅਤੇ ਸਰੂਪ ਦਾ ਵਿਸ਼ਲੇਸ਼ਣ ਕਰਦਿਆਂ ਸਾਧ-ਸੰਗਤ ਦੀ ਮਹਿਮਾ ਗਾਈ ਹੈ। ਪ੍ਰਸੰਗਵਸ ਵਾਹਿਗੁਰੂ ਮੰਤਰ, ਕਲਿਯੁਗ ਦੀ ਉੱਤਮਤਾ ਅਤੇ ਨੀਚ ਕੁਲ ਵਾਲੇ ਨਿਸ਼ਕਾਮ ਭਗਤਾਂ ਦੇ ਉਪਕਾਰ ਵੀ ਸਪਸ਼ਟ ਕੀਤੇ ਗਏ ਹਨ। ਇਸ ਵਾਰ ਵਿਚ ਪੁਰਾਣਿਕ ਅਤੇ ਇਤਿਹਾਸਕ ਸਾਮਗ੍ਰੀ ਕਾਫ਼ੀ ਮਾਤ੍ਰਾ ਵਿਚ ਮਿਲਦੀ ਹੈ।

ਪੰਝੀ ਪਉੜੀਆਂ ਦੀ ਤੇਰ੍ਹਵੀਂ ਵਾਰ ਨੂੰ 'ਪੀਰ ਮੁਰੀਦਾਂ ਪਿਰਹੜੀ' ਦੀ ਵਾਰ ਵੀ ਕਿਹਾ ਜਾਂਦਾ ਹੈ। ਇਸ ਵਿਚ ਕਵੀ ਨੇ ਪ੍ਰੇਮ ਰਸ ਦੇ ਸਰੂਪ, ਮਹੱਤਵ, ਉੱਤਮਤਾ ਅਤੇ ਪ੍ਰਾਪਤੀ ਦੇ ਸਾਧਨਾਂ ਤੇ ਪ੍ਰਕਾਸ਼ ਪਾਇਆ ਹੈ ਅਤੇ ਪ੍ਰਸੰਗਵਸ ਪਰਮਾਤਮਾ ਦੀ ਬੇਅੰਤਤਾ, ਸਤਿਗੁਰੂ ਦਾ ਬਿਰਦ-ਪਾਲਨ, ਗੁਰਮੁਖ ਦਾ ਆਚਰਣ ਅਤੇ ਗਤਿ-ਵਿਧੀ, ਗੁਰੂ-ਸਿੱਖ ਪਿਆਰ, ਗੁਰੂ ਉਪਮਾ, ਪਰਮਾਤਮਾ ਦੀ ਮਹਿਮਾ ਅਤੇ ਗੁਰੂ ਤੇ ਨਾਮ ਸਿਮਰਨ ਉੱਤੇ ਬਲ ਦਿੱਤਾ ਹੈ।

ਚੌਦਵੀਂ ਵਾਰ ਵਿਚ ਕੁਲ ਵੀਹ ਪਉੜੀਆਂ ਹਨ। ਇਸ ਨੂੰ ਕਵੀ ਨੇ ਗੁਰੂ-ਪ੍ਰਸ਼ੰਸਾ ਦੀ ਪਉੜੀ ਨਾਲ ਸ਼ੁਰੂ ਕੀਤਾ ਹੈ। ਫਿਰ ਸਤਿਸੰਗ, ਉਸ ਦੇ ਪ੍ਰਭਾਵ ਨਾਲ ਗੁਰਸਿੱਖਾਂ ਦੀਆਂ ਸ਼ਖ਼ਸੀਅਤਾਂ ਵਿਚ ਹੋਣ ਵਾਲਾ ਪਰਿਵਰਤਨ, ਆਦਿ ਪੱਖਾਂ ਉੱਤੇ ਤੁਲਨਾਤਮਕ ਦ੍ਰਿਸ਼ਟੀ ਤੋਂ ਵਿਚਾਰ ਪ੍ਰਗਟ ਕੀਤਾ ਹੈ। ਨਾਲ ਨਾਲ ਗੁਰਮੁਖ ਦੀ ਕਠੋਰ ਸਾਧਨਾ, ਆਚਰਣ ਅਤੇ ਸੇਵਾ ਉੱਤੇ ਧਰਤੀ, ਜਲ, ਬ੍ਰਿਛ, ਤਿਲ, ਕਪਾਹ, ਮਜੀਠ, ਕਮਾਦ, ਲੋਹਾ, ਰਬਾਬ ਅਤੇ ਚੰਦਨ ਦੀ ਉਪਮਾਨ-ਦ੍ਰਿਸ਼ਟਾਂਤ ਵਿਧੀ ਰਾਹੀਂ ਝਾਤ ਪਾਈ ਹੈ ਅਤੇ ਮਨਮੁਖ ਦੀ ਨਿਘਰੀ ਹੋਈ ਅਵਸਥਾ ਉੱਤੇ ਵੀ ਪ੍ਰਕਾਸ਼ ਪਾਇਆ ਹੈ। ਅੰਤਿਮ ਪਉੜੀਆਂ ਵਿਚ ਸੇਵਾ ਦੇ ਬੇਅੰਤ ਫਲ ਦੱਸੇ ਗਏ ਹਨ।

ਇੱਕੀ ਪਉੜੀਆਂ ਦੀ ਪੰਦਰ੍ਹਵੀਂ ਵਾਰ ਵਿਚ ਮੁੱਖ ਵਿਚਾਰ ਸਤਿਗੁਰੂ ਦੀ ਮਹਿਮਾ ਬਾਰੇ ਪ੍ਰਗਟ ਕੀਤਾ ਗਿਆ ਹੈ ਅਤੇ ਨਾਲ ਨਾਲ ਕਰਮ ਅਨੁਸਾਰ ਫਲ ਅਤੇ ਭਵਜਲ ਤੋਂ ਪਾਰ ਕਰਨ ਵਿਚ ਗੁਰੂ ਦੇ ਯੋਗਦਾਨ ਨੂੰ ਦਰਸਾਇਆ ਗਿਆ ਹੈ। ਇਸ ਤੋਂ ਛੁਟ ਕੁਦਰਤ ਦੇ ਵਿਸਤਾਰ, ਗੁਰੂ ਚੇਲੇ ਦੇ ਸੰਬੰਧ ਆਦਿ ਵਿਸ਼ਿਆਂ ਉੱਤੇ ਵੀ ਚਾਨਣਾ ਪਾਇਆ ਗਿਆ ਹੈ।

ਸੋਲ੍ਹਵੀਂ ਵਾਰ ਵੀ 21 ਪਉੜੀਆਂ ਦੀ ਹੈ। ਇਸ ਵਿਚ ਕਵੀ ਨੇ ਗੁਰਮਤਿ ਦੇ ਕੁਝ ਸਿਧਾਂਤਾਂ ਜਿਵੇਂ ਸਤਿਗੁਰੂ, ਗੁਰਮੁਖ, ਸਾਧ-ਸੰਗਤ ਪਰਉਪਕਾਰ, ਸੰਸਾਰਿਕ ਨਿਰਲੇਪਤਾ, ਨਿਮਰਤਾ, ਸਮਦਰਸ਼ਤਾ, ਸੇਵਾ, ਕਰਮ-ਫਲ ਆਦਿ ਦੀ ਸਵਿਸਤਾਰ ਵਿਆਖਿਆ ਕੀਤੀ ਹੈ ਅਤੇ ਧਰਤੀ, ਜਲ, ਕਮਲ, ਬ੍ਰਿਛ, ਮਲਾਹ, ਬਾਵਨ ਚੰਦਨ, ਸੂਰਜ, ਮਾਨਸਰੋਵਰ, ਪਾਰਸ ਆਦਿ ਦ੍ਰਿਸ਼ਟਾਂਤਾਂ ਰਾਹੀਂ ਬੜੇ ਭਾਵਪੂਰਣ ਸਿੱਟੇ ਕੱਢ ਕੇ ਜਿਗਿਆਸੂ ਨੂੰ ਅਧਿਆਤਮਿਕ ਸਾਧਨਾ ਵਿਚ ਲੀਨ ਹੋਣ ਲਈ ਪ੍ਰੇਰਨਾ ਦਿੱਤੀ ਹੈ।

ਸਤ੍ਹਾਰਵੀਂ ਵਾਰ ਵਿਚ ਇੱਕੀ ਪਉੜੀਆਂ ਵਿਚ ਮਨਮੁਖ ਅਤੇ ਉਸ ਦੇ ਵੱਖ-ਵੱਖ ਰੂਪਾਂ ਦਾ ਬੜੀ ਗੰਭੀਰਤਾ ਨਾਲ ਵਿਸ਼ਲੇਸ਼ਣ ਕੀਤਾ ਗਿਆ ਹੈ। ਇਸੇ ਲਈ ਇਸ ਨੂੰ 'ਮਨਮੁਖਾਂ ਦੀ ਵਾਰ' ਵੀ ਕਿਹਾ ਜਾਂਦਾ ਹੈ। 'ਮਨਮੁਖ' ਦੇ ਨਾਮਾਂਤਰ ਇਸ ਪ੍ਰਕਾਰ ਹਨ—ਕਪਟ-ਸਨੇਹੀ, ਅਹੰਕਾਰੀ, ਨਿੰਦਕ, ਬੇਮੁਖ, ਦੁਸ਼ਟ, ਦੂਤ, ਝੂਠਾ, ਹਰਾਮੀ, ਸਵਾਮੀ-ਧ੍ਰੋਹੀ, ਅਕ੍ਰਿਤਘਨ, ਲਾਇਤਬਾਰ, ਕੂੜਿਆਰ, ਪਾਖੰਡੀ, ਕਰਮਹੀਨ, ਕੁਸੰਗੀ, ਪਤਿਤ ਆਦਿ। ਸੰਖ, ਡੱਡੂ, ਬਗਲਾ, ਸਿੰਮਲ ਬ੍ਰਿਛ,

ਉਲੂ, ਚਕਵਾ, ਕੜਛੀ, ਰੱਤਕ, ਹਾਥੀ, ਤੁੰਮਾ, ਬਾਂਝ, ਇਸਤ੍ਰੀ, ਪੱਥਰ, ਕਾ, ਰੋਗੀ, ਗਧਾ, ਕੰਬਲ, ਤਿਲ, ਬੂਆੜ, ਕੈਹਾਂ, ਅਰਿੰਡ, ਕਨੇਰ, ਜੋਕ, ਅੱਕ, ਟਿੱਡਾ ਆਦਿ ਦੇ ਉਪਮਾਨ-ਦ੍ਰਿਸ਼ਟਾਂਤ ਵਿਧਾਨ ਦੁਆਰਾ ਮਨਮੁਖ ਦੀ ਦੁਰਦਸ਼ਾ ਦਾ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਚਿਤ੍ਰਣ ਹੋਇਆ ਹੈ ਅਤੇ ਤੁਲਨਾਤਮਕ ਝਾਤ ਪਾ ਕੇ ਗੁਰਮੁਖ ਦੀ ਨਿਰਮਲ ਕਰਨੀ ਰਾਹੀਂ ਪ੍ਰਾਪਤ ਹੋਈ ਉੱਚੀ ਅਧਿਆਤਮੀ ਅਵਸਥਾ ਦਾ ਭਾਵਪੂਰਣ ਚਿਤ੍ਰਣ ਕੀਤਾ ਗਿਆ ਹੈ। ਮਨੁੱਖੀ ਜੀਵਨ ਦੇ ਨਕਾਰਾਤਮਕ ਪੱਖ ਨੂੰ ਬੜੀ ਸੁਲਝੀ ਹੋਈ ਸ਼ੈਲੀ ਵਿਚ ਪ੍ਰਗਟ ਕਰਕੇ ਕਵੀ ਨੇ ਆਪਣੇ ਗੰਭੀਰ ਗਿਆਨ ਦਾ ਪਰਿਚਯ ਦਿੱਤਾ ਹੈ।

ਤੇਈ ਪਉੜੀਆਂ ਦੀ ਅਠਾਰ੍ਹਵੀਂ ਵਾਰ ਪਰਮਾਤਮਾ ਦੇ ਮੰਗਲ ਨਾਲ ਸ਼ੁਰੂ ਕੀਤੀ ਗਈ ਹੈ। ਕੁਦਰਤ ਦੇ ਚਿਤ੍ਰਣ ਦੁਆਰਾ ਕਾਦਰ ਦੀ ਅਨੰਤਤਾ ਉੱਤੇ ਪ੍ਰਕਾਸ਼ ਪਾ ਕੇ ਮਾਇਆ ਦੇ ਪ੍ਰਭਾਵ ਦਾ ਵਿਸ਼ਲੇਸ਼ਣ ਇਸ ਵਾਰ ਦਾ ਪ੍ਰਮੁੱਖ ਵਿਸ਼ਾ ਹੈ। ਇਸ ਤੋਂ ਉਪਰੰਤ ਦਾਤਾਂ ਦੇ ਮਾਇਆਵੀ ਰੂਪ ਵਿਚ ਨਾ ਉਲਝ ਕੇ ਦਾਤੇ ਵਲ ਧਿਆਨ ਲਾਉਣ ਲਈ ਬਾਰ ਬਾਰ ਚੇਤਾਵਨੀ ਦਿੱਤੀ ਗਈ ਹੈ। ਕਿਉਂਕਿ ਇਹੀ ਗੁਰਮੁਖ ਦੇ ਜੀਵਨ ਦੀ ਵਿਧੀ ਹੈ ਅਤੇ ਇਸੇ ਤਰ੍ਹਾਂ ਉਹ ਜੀਵਨ-ਮੁਕਤ ਅਵਸਥਾ ਪ੍ਰਾਪਤ ਕਰ ਸਕਦਾ ਹੈ। ਅਸਲੋਂ, ਸੱਚ ਨਾਲੋਂ ਸਦਾਚਾਰ ਦਾ ਮਹੱਤਵ ਅਧਿਕ ਹੈ। ਅੰਤ ਉੱਤੇ ਗੁਰੂ ਅਤੇ ਸਿੱਖ ਦੇ ਪ੍ਰੇਮ ਉੱਤੇ ਵੀ ਚਾਨਣਾ ਪਾਇਆ ਗਿਆ ਹੈ।

ਉਨ੍ਹੀਵੀਂ ਵਾਰ ਦੀਆਂ ਕੁਲ ਇੱਕੀ ਪਉੜੀਆਂ ਹਨ। ਇਸ ਵਿਚ ਕਵੀ ਨੇ ਗੁਰਮੁਖ ਦੇ ਵਿਅਕਤਿਤਵ, ਰਹਿਣੀ, ਸਰੂਪ, ਲੱਛਣ ਅਤੇ ਮਹੱਤਵ ਉੱਤੇ ਪ੍ਰਕਾਸ਼ ਪਾਇਆ ਹੈ। ਇਸ ਵਾਰ ਦਾ ਆਰੰਭ ਮੰਗਲਾਚਰਣ ਨਾਲ ਕਰਕੇ ਭਾਈ ਸਾਹਿਬ ਨੇ ਮਨੁੱਖ ਜਨਮ ਦੀ ਦੁਰਲੱਭਤਾ ਦੱਸੀ ਹੈ ਅਤੇ ਸੰਸਾਰ ਦੀ ਨਾਸ਼ਮਾਨਤਾ ਦੇ ਪ੍ਰਸੰਗ ਵਿਚ ਸਹੀ ਚਲਣ-ਜੁਗਤ ਨੂੰ ਸਪਸ਼ਟ ਕੀਤਾ ਹੈ, ਜੋ ਅਸਲ ਵਿਚ ਗੁਰਮੁਖ ਦੀ ਜੀਵਨ-ਜਾਚ ਹੈ। ਇਸੇ ਜੀਵਨ-ਜਾਚ ਨੂੰ ਅਪਣਾ ਕੇ ਹੀ ਮਨੁੱਖ ਧੰਨ ਹੋ ਸਕਦਾ ਅਤੇ ਆਪਣੇ ਮਨੁੱਖੀ ਜਨਮ ਨੂੰ ਸਫਲ ਬਣਾ ਸਕਦਾ ਹੈ। ਇਹੀ ਗੁਰਮਤਿ ਦਾ 'ਗਾਡੀ ਰਾਹ' ਹੈ।

ਵੀਹਵੀਂ ਵਾਰ ਵਿਚ ਵੀ ਕੁਲ 21 ਪਉੜੀਆ ਹਨ। ਪਹਿਲੇ ਛੇ ਗੁਰੂਆਂ ਦੇ ਮੰਗਲ ਨਾਲ ਸ਼ੁਰੂ ਕਰਕੇ ਕਵੀ ਨੇ ਸਭਨਾਂ ਵਿਚ ਇਕ ਜੋਤਿ ਦੀ ਵਿਦਮਾਨਤਾ ਨੂੰ ਸਪਸ਼ਟ ਕੀਤਾ ਹੈ। ਇਸ ਤੋਂ ਬਾਅਦ ਗੁਰਮੁਖ ਦੀ ਨਿਰਮਲ ਰਹਿਣੀ, ਉਨ੍ਹਾਂ ਦੀ ਕਠੋਰ ਸਾਧਨਾ ਅਤੇ ਸਾਧ-ਸੰਗਤ ਦੀ ਮਹਾਨਤਾ ਦੱਸੀ ਗਈ ਹੈ। ਪ੍ਰਸੰਗਵਸ ਪਰਉਪਕਾਰ ਦੀ ਭਾਵਨਾ ਨੂੰ ਵੀ ਉਜਾਗਰ ਕੀਤਾ ਗਿਆ ਹੈ ਅਤੇ ਤੁਲਨਾਤਮਕ ਢੰਗ ਨਾਲ ਗੁਰਮਤਿ ਦੇ 'ਸਹਿਜ ਯੋਗ' ਦੀ ਵਿਲੱਖਣਤਾ ਨੂੰ ਸਿੱਧ ਕੀਤਾ ਗਿਆ ਹੈ। ਸੰਸਾਰ ਨੂੰ ਚੌਪੜ ਜਾਂ ਸ਼ਤਰੰਜ ਦਾ ਖੇਲ ਮਿਥ ਕੇ ਇਸ ਵਿਚੋਂ ਕਵੀ ਨੇ ਗੁਰਮੁਖ ਨੂੰ ਹੀ ਜਿੱਤਦਾ ਦੱਸਿਆ ਹੈ ਕਿਉਂਕਿ ਉਹ ਪਰਮਾਤਮਾ ਦੇ ਭੈ ਵਿਚ ਰਹਿੰਦਾ ਹੈ ਅਤੇ ਗੁਰੂ-ਚਰਣਾਂ ਵਿਚ ਚਿੱਤ ਲਾਂਦਾ ਹੈ।

ਵੀਹ ਪਉੜੀਆਂ ਦੀ ਇਕੀਵੀਂ ਵਾਰ ਅਸਲੋਂ 'ਭਾਉ ਭਗਤੀ ਦੀ ਵਾਰ' ਹੈ। ਇਸ ਵਿਚ ਕਵੀ ਨੇ ਬਾਕੀ ਭਗਤੀਆਂ ਨਾਲੋਂ ਭਾਉ-ਭਗਤੀ ਜਾਂ ਪ੍ਰੇਮਾ-ਭਗਤੀ ਨੂੰ ਸਭ ਤੋਂ ਉੱਚਾ ਮੰਨਿਆ ਹੈ, ਜੋ ਇਸ ਭਵਸਾਗਰ ਤੋਂ ਤਰਨ ਦਾ ਇਕੋ ਇਕ ਸਾਧਨ ਹੈ। ਸ਼ੁਰੂ ਵਿਚ ਪਰਮਾਤਮਾ ਦੀ ਮਹਿਮਾ ਸੂਚਕ ਮੰਗਲ ਹੈ। ਪ੍ਰਸੰਗ ਅਨੁਸਾਰ ਕਿਤੇ ਖੁਦੀ ਨੂੰ ਮਿਟਾਉਣ ਉੱਤੇ ਬਲ ਦਿੱਤਾ ਗਿਆ ਹੈ ਅਤੇ ਕਿਤੇ ਪਾਖੰਡੀਆਂ ਦੇ ਭਿਆਨਕ ਰੂਪ ਨੂੰ ਸਪਸ਼ਟ ਕੀਤਾ ਗਿਆ ਹੈ, ਕਿਉਂਕਿ ਪਰਮਾਤਮਾ ਦੀ ਦਰਗਾਹ ਵਿਚ ਪਾਖੰਡੀ ਪਹੁੰਚ ਨਹੀਂ ਸਕਦੇ। ਪਰਮਾਤਮਾ ਦਾ ਕੁਦਰਤ ਵਿਚ ਸਰਬ ਵਿਆਪਕ ਹੋ ਕੇ ਵੀ ਨਿਰਲੇਪ ਰਹਿਣਾ ਅਤੇ ਗੁਰੂ ਕ੍ਰਿਪਾ ਦੁਆਰਾ ਇਸ ਸੱਚਾਈ ਨੂੰ ਸਮਝਣਾ—ਇਸ ਵਾਰ ਦੀਆਂ ਅੰਤਲੀਆਂ ਪਉੜੀਆਂ

ਦਾ ਵਿਸ਼ਾ ਹੈ।

ਬਾਈਵੀਂ ਵਾਰ ਦੀਆਂ ਕੁਲ 21 ਪਉੜੀਆਂ ਹਨ। ਇਸ ਵਿਚ ਪਰਮਾਤਮਾ ਦੀ ਸ਼ਕਤੀਸ਼ਾਲੀ ਸੱਤਾ ਅਤੇ ਸ੍ਰਿਸ਼ਟੀ ਰਚਨਾ ਤੋਂ ਇਲਾਵਾ ਗੁਰਮੁਖ ਅਤੇ ਸਾਧ ਦੇ ਲੱਛਣ, ਸਰੂਪ, ਰਹਿਣੀ, ਆਦਿ ਪੱਖਾਂ ਤੇ ਚਾਨਣਾ ਪਾਇਆ ਗਿਆ ਹੈ। ਗੁਰਮੁਖ ਦੀ ਪਦਵੀ ਦੇ ਵਿਸ਼ਲੇਸ਼ਣ ਦੇ ਪ੍ਰਸੰਗ ਵਿਚ ਇਸ ਦੀ ਚਰਣ-ਧੂੜ ਦਾ ਪ੍ਰਤਾਪ ਵੀ ਦੱਸਿਆ ਗਿਆ ਹੈ ਅਤੇ ਸਾਧ-ਸੰਗਤ ਨੂੰ ਸਚਖੰਡ ਦਾ ਨਾਂ ਦਿੱਤਾ ਗਿਆ ਹੈ। ਗੁਰਮਤਿ ਦੇ ਸਹਿਯੋਗ ਅਤੇ ਗੁਰੂ ਅੰਗਦ ਦੀ ਅਦੁੱਤੀ ਗੁਰੂ-ਭਗਤੀ ਉੱਤੇ ਵੀ ਪ੍ਰਕਾਸ਼ ਪਾਇਆ ਗਿਆ ਹੈ।

ਤੇਈਵੀਂ ਵਾਰ ਵੀ 21 ਪਉੜੀਆਂ ਦੀ ਹੈ। ਇਸ ਵਿਚ ਪਹਿਲੀ ਵਾਰ ਵਾਂਗ ਫਿਰ ਮਿਥਿਹਾਸ, ਇਤਿਹਾਸ ਅਤੇ ਸ਼ਾਸਤ੍ਰਾਂ ਦੀ ਪਿੱਠਭੂਮੀ ਤੇ ਗੁਰਮਤਿ ਸਿਧਾਂਤਾਂ ਦੀ ਵਿਆਖਿਆ ਹੋਈ ਹੈ। ਗੁਰੂ-ਚਰਣਾਂ ਦੇ ਮਹੱਤਵ ਦੇ ਮੰਗਲ ਤੋਂ ਉਪਰੰਤ ਕਵੀ ਨੇ ਇਸ ਵਿਚ ਸਾਧੂ ਦੀ ਚਰਣ-ਧੂੜ ਦੇ ਮਹੱਤਵ, ਗੁਰਮੁਖ ਦੇ ਸਫਲ ਜੀਵਨ ਦੀ ਮਹਿਮਾ, ਗੁਰੂ ਅਤੇ ਗੁਰਮੁਖ ਦੇ ਚਰਣ-ਕਮਲਾਂ ਦੀ ਮਹਾਨਤਾ ਉੱਤੇ ਅਵਤਾਰਾਂ ਦੇ ਪ੍ਰਸੰਗ ਵਿਚ ਪ੍ਰਕਾਸ਼ ਪਾਇਆ ਹੈ। ਇਸ ਤੋਂ ਛੁਟ, ਮਨੁੱਖ ਦੇਹੀ, ਹਿੰਦੂਆਂ, ਮੁਸਲਮਾਨਾਂ ਦੀ ਧਾਰਮਿਕ ਵਿਅਰਥਤਾ, ਯੁੱਗਾਂ ਦੇ ਧਰਮਾਂ ਦਾ ਰੂਪ, ਆਦਿ ਵਿਸ਼ਿਆਂ ਉੱਤੇ ਚਾਨਣਾ ਪਾ ਕੇ ਭਾਈ ਗੁਰਦਾਸ ਨੇ ਗੁਰਮੁਖ ਪੰਥ ਦੀ ਉੱਚਤਾ ਦੱਸੀ ਹੈ ਅਤੇ ਨਿਮਰਤਾ ਦੇ ਮਹੱਤਵ ਉਪਰ ਵੀ ਬਲ ਦਿੱਤਾ ਹੈ।

ਪੰਜੀ ਪਉੜੀਆਂ ਦੀ 24ਵੀਂ ਵਾਰ ਪਹਿਲੇ ਛੇ ਗੁਰੂਆਂ ਦੀ ਉਸਤਤ ਨੂੰ ਅਰਪਿਤ ਕੀਤੀ ਗਈ ਹੈ। ਕਵੀ ਨੇ ਇਸ ਵਿਚ ਗੁਰੂ ਨਾਨਕ ਦੀ ਅਧਿਆਤਮਿਕ ਸੰਤਾਨ ਦਾ ਵਿਵਰਣ ਦੇ ਕੇ ਛਿਆਂ ਗੁਰੂਆਂ ਵਿਚ ਇਕੋ ਜੋਤਿ ਵਿਦਮਾਨ ਦੱਸੀ ਹੈ। ਗੁਰੂ ਨਾਨਕ ਨੂੰ ਜਗਤ ਗੁਰੂ, ਸੱਚਾ ਪਾਤਿਸ਼ਾਹ ਆਦਿ ਵਿਸ਼ਲੇਸ਼ਣਾਂ ਨਾਲ ਯਾਦ ਕੀਤਾ ਗਿਆ ਹੈ। ਪਹਿਲੀ ਵਾਰ ਤੋਂ ਬਾਅਦ ਇਸ ਵਾਰ ਵਿਚ ਵੀ ਸਿੱਖ ਗੁਰੂਆਂ ਦੇ ਵਿਅਕਤਿਤਵ ਉੱਤੇ ਵਿਸਤਾਰ ਨਾਲ ਪ੍ਰਕਾਸ਼ ਪਾਇਆ ਗਿਆ ਹੈ।

ਪੰਝੀਵੀਂ ਵਾਰ ਵਿਚ ਕੁਲ 20 ਪਉੜੀਆਂ ਹਨ। ਗੁਰੂ ਹਰਿਗੋਬਿੰਦ ਦੇ ਮੰਗਲ ਨਾਲ ਸ਼ੁਰੂ ਕਰਕੇ ਕਵੀ ਨੇ ਇਸ ਵਿਚ ਗੁਰਮੁਖ ਦੇ ਜੀਵਨ-ਮਾਰਗ ਅਥਵਾ ਜੀਵਨ-ਜਾਚ ਉੱਤੇ ਝਾਤ ਪਾਈ ਹੈ ਅਤੇ ਦੱਸਿਆ ਹੈ ਕਿ ਨੀਵੀਂ ਜਾਤ ਵਿਚੋਂ ਹੋਣ ਦੇ ਬਾਵਜੂਦ ਵੀ ਵਿਅਕਤੀ ਮਹਾਨ ਭਗਤ ਬਣ ਸਕਦਾ ਹੈ। ਮਹਾਨਤਾ ਅਸਲੋਂ ਗੁਣਾਂ, ਕਰਮਾਂ ਅਤੇ ਸੁਭਾ ਕਰਕੇ ਹੈ, ਨਾ ਕਿ ਉੱਚੀਆਂ ਜਾਤਾਂ ਕਰਕੇ। ਇਸ ਸਥਾਪਨਾ ਦੀ ਪੁਸ਼ਟੀ ਵਜੋਂ ਭਗਤ ਨਾਮਦੇਵ, ਬਿਭੀਖਣ, ਧੰਨਾ, ਕਬੀਰ, ਰਵੀਦਾਸ, ਬਲਿ, ਸੁਕਦੇਵ ਆਦਿ ਦੇ ਉਦਾਹਰਣ ਪੇਸ਼ ਕੀਤੇ ਗਏ ਹਨ। ਸਤਿਸੰਗਤ ਕਰਕੇ ਹੀ ਮਨੁੱਖ ਮਹਾਨ ਬਣਦਾ ਹੈ ਅਤੇ ਗੁਰਮੁਖ ਦੀ ਪਦਵੀ ਪ੍ਰਾਪਤ ਕਰਦਾ ਹੈ। ਇਸ ਤੋਂ ਇਲਾਵਾ, ਕਵੀ ਨੇ ਰਾਜ-ਯੋਗ, ਚਰਣੋਦਕ, ਆਦਿ ਦੀ ਮਹਾਨਤਾ ਵੀ ਦੱਸੀ ਹੈ ਅਤੇ ਫ਼ਕੀਰੀ ਜੀਵਨ ਨੂੰ ਸ਼ਾਹੀ ਠਾਠਾਂ ਤੋਂ ਉੱਤਮ ਮੰਨਿਆ ਹੈ।

ਪੈਂਤੀ ਪਉੜੀਆਂ ਦੀ 26ਵੀਂ ਵਾਰ ਪਹਿਲੀ ਵਾਰ ਵਾਂਗ ਬੜੀ ਵਿਸਤਾਰਪੂਰਣ ਹੈ। ਇਹ 'ਗੁਰੂ ਉਸਤਤ ਦੀ ਵਾਰ' ਹੈ। ਸਤਿਗੁਰੂ ਅਤੇ ਪਰਮਾਤਮਾ ਦੇ ਮੰਗਲ ਨਾਲ ਸ਼ੁਰੂ ਕਰਕੇ ਫਿਰ ਇਸ ਵਿਚ ਗੁਰੂ ਦੇ ਉਪਕਾਰਾਂ ਦਾ ਵੇਰਵਾ ਦਿੱਤਾ ਗਿਆ ਹੈ। ਅੰਤ ਵਿਚ ਗੁਰੂ ਨਾਨਕ ਅਤੇ ਹੋਰ ਸਿੱਖ ਗੁਰੂਆਂ ਦੀ ਬਿੰਦੀ ਅਤੇ ਅਧਿਆਤਮੀ ਦੋਹਾਂ ਤਰ੍ਹਾਂ ਦੀਆਂ ਸੰਤਾਨਾਂ ਦਾ ਬੜਾ ਸੰਖਿਪਤ ਵਰਣਨ ਹੈ।

ਇਸ ਤੋਂ ਇਲਾਵਾ, ਚਾਰ ਯੁੱਗਾਂ ਦੇ ਧਰਮਾਂ, ਭਾਵਨਾ ਅਨੁਸਾਰ ਫਲ ਦੀ ਪ੍ਰਾਪਤੀ, ਪਰਮਾਤਮਾ ਦੀ ਬੇਅੰਤਤਾ, ਨਿਮਰਤਾ ਦੇ ਗੁਣ, ਚੌਦਾਂ ਰਤਨ, ਪ੍ਰੇਮ ਰਸ, ਗੁਰ-ਸਿੱਖ ਵੰਸ਼, ਨਿਗੁਰੇ ਦੀ ਦੁਰਦਸ਼ਾ, ਆਦਿ ਪੱਖਾਂ ਤੇ ਵੀ ਪ੍ਰਕਾਸ਼ ਪਾਇਆ ਗਿਆ ਹੈ।

ਸਤਾਈਵੀਂ ਵਾਰ ਵਿਚ ਕੁਲ 23 ਪਉੜੀਆਂ ਹਨ। ਇਹ ਵਾਰ 'ਪੀਰ ਮੁਰੀਦਾਂ ਪਿਰਹੜੀ' ਦੇ ਵਿਸ਼ੇ ਨੂੰ ਪ੍ਰਗਟਾਉਂਦੀ ਹੈ। ਇਸ ਪ੍ਰੇਮ ਨੂੰ ਉੱਚੀ ਪੱਧਰ ਦਾ ਸਿੱਧ ਕਰਦੇ ਹੋਇਆਂ ਕਵੀ ਨੇ ਲੈਲਾ ਮਜਨੂੰ, ਸੋਰਠ ਬੀਜਾ, ਸੱਸੀ ਪੁਨੂੰ, ਸੋਹਣੀ ਮਹੀਂਵਾਲ, ਹੀਰ ਰਾਂਝਾ ਆਦਿ ਪ੍ਰਸਿੱਧ ਪ੍ਰੇਮੀ ਜੋੜਿਆਂ ਦੇ ਪਿਆਰ ਨਾਲ ਇਸ ਦੀ ਤੁਲਨਾ ਕੀਤੀ ਹੈ। ਅਸਲ ਵਿਚ, ਪੀਰ ਤੇ ਮੁਰੀਦ ਦੀ ਪ੍ਰੀਤ ਨਿਸ਼ਕਾਮ ਅਤੇ ਦੁਬਿਧਾ ਰਹਿਤ ਹੈ। ਇਹੀ ਸੱਚਾ ਸਾਕ, ਸੱਚਾ ਧੰਧਾ, ਸੱਚਾ ਭੋਗ ਅਤੇ ਸੱਚੀ ਲਗਨ ਹੈ। ਇਸ ਤੋਂ ਬਿਨਾਂ ਹੋਰ ਸਭ ਕੁਝ ਵਿਅਰਥ ਹੈ। ਇਸੇ ਨਾਲ ਸਰੀਰਕ ਅੰਗਾਂ ਦੀ ਸੱਚੀ ਸਫਲਤਾ ਹੈ, ਇਹ ਹਉਮੈ ਨੂੰ ਨਸ਼ਟ ਕਰਦੀ ਹੈ ਅਤੇ ਸੇਵਾ ਦੀ ਭਾਵਨਾ ਉਤਪੰਨ ਕਰਦੀ ਹੈ। ਇਸ ਦਾ ਫਲ ਇਸ ਹਦ ਤਕ ਉੱਤਮ ਹੈ ਕਿ ਮੁਰੀਦ ਪੀਰ ਦਾ ਰੂਪ ਹੀ ਹੋ ਜਾਂਦਾ ਹੈ।

ਬਾਈ ਪਉੜੀਆਂ ਦੀ 28ਵੀਂ ਵਾਰ ਵਿਚ 'ਸਿੱਖੀ ਕੀ ਹੈ'—ਇਸ ਗੱਲ ਨੂੰ ਵੱਖ-ਵੱਖ ਢੰਗਾਂ ਨਾਲ ਸਪਸ਼ਟ ਕੀਤਾ ਗਿਆ ਹੈ। ਭਾਈ ਗੁਰਦਾਸ ਨੇ ਤੁਲਨਾਤਮਕ ਵਿਧੀ ਨਾਲ ਸਿੱਖੀ ਨੂੰ ਅਮੋਲਕ, ਨਿਸ਼ਕਾਮ, ਪਰਉਪਕਾਰੀ ਅਤੇ ਸਰਬ ਸ਼ਰੋਮਣੀ ਦੱਸਿਆ ਹੈ ਅਤੇ ਇਸੇ ਪ੍ਰਸੰਗ ਵਿਚ ਸਿੱਖ-ਜੀਵਨ ਉੱਤੇ ਝਾਤ ਪਾ ਕੇ ਉਸ ਦੀ ਉੱਤਮਤਾ ਨੂੰ ਪ੍ਰਗਟਾਇਆ ਹੈ। ਸੱਚੇ ਸਿੱਖ ਵਿਰਲੇ ਹਨ ਅਤੇ ਸੱਚਾ ਸਿੱਖ ਬਣਨ ਲਈ ਗੁਰੂ ਨਾਨਕ ਦੀ ਸ਼ਰਨ ਵਿਚ ਜਾਣਾ ਬਹੁਤ ਜ਼ਰੂਰੀ ਹੈ। ਨਿਗੁਰੇ ਵਿਅਕਤੀ ਦਾ ਜੀਵਨ ਵਿਅਰਥ ਹੈ।

ਉਨੱਤੀਵੀਂ ਵਾਰ ਵਿਚ ਕੁਲ 21 ਪਉੜੀਆਂ ਹਨ। ਮੰਗਲਾਚਰਣ ਤੋਂ ਸ਼ੁਰੂ ਕਰਕੇ ਕਵੀ ਨੇ ਸਾਧ-ਸੰਗਤ ਦੇ ਮਹੱਤਵ ਉੱਤੇ ਪ੍ਰਕਾਸ਼ ਪਾਇਆ ਹੈ ਅਤੇ ਪ੍ਰਸੰਗਵਸ ਸਿੱਖ ਜਾਂ ਗੁਰਮੁਖ ਦੀ ਕਰਣੀ ਉੱਤੇ ਵੀ ਝਾਤ ਪਾਈ ਹੈ। ਸਿੱਖ ਦਾ ਸਭ ਤੋਂ ਵੱਡਾ ਕਰਮ ਹੈ, ਮਨ ਨੂੰ ਜਿੱਤਣਾ ਜੋ ਸਾਧ-ਸੰਗਤ ਨਾਲ ਹੀ ਸੰਭਵ ਹੋ ਸਕਦਾ ਹੈ। ਅੰਤਲੀਆਂ ਪਉੜੀਆਂ ਵਿਚ ਸਾਧ-ਸੰਗਤ ਦੀ ਸਭ ਤੋਂ ਪ੍ਰਮੁੱਖ ਪ੍ਰਾਪਤੀ ਗੁਰੂ ਚੇਲੇ ਦੇ ਮੇਲ ਵਿਚ ਦੱਸੀ ਗਈ ਹੈ।

ਵੀਹ ਪਉੜੀਆਂ ਦੀ 30ਵੀਂ ਵਾਰ ਵਿਚ ਸੱਚ ਅਤੇ ਝੂਠ ਦੀ ਤੁਲਨਾ ਕਰਕੇ ਸੱਚ ਨੂੰ ਉੱਤਮ ਅਤੇ ਅਮਿੱਟ ਦੱਸਿਆ ਗਿਆ ਹੈ। ਸੱਚ ਦੇ ਮਾਰਗ ਉੱਤੇ ਚਲਣ ਵਾਲੇ ਲਈ 'ਗੁਰਮੁਖ' ਸ਼ਬਦ ਦੀ ਵਰਤੋਂ ਕੀਤੀ ਗਈ ਹੈ ਅਤੇ ਝੂਠ ਦੇ ਰਾਹ ਜਾਣ ਵਾਲੇ ਨੂੰ 'ਮਨਮੁਖ' ਕਿਹਾ ਗਿਆ ਹੈ। ਜਿਵੇਂ ਸੱਚ ਅਤੇ ਝੂਠ ਦਾ ਪਰਸਪਰ ਮੇਲ ਨਹੀਂ ਹੋ ਸਕਦਾ ਤਿਵੇਂ ਗੁਰਮੁਖ ਅਤੇ ਮਨਮੁਖ ਵੀ ਇਕ ਥਾਂ ਨਹੀਂ ਸਮਾ ਸਕਦੇ। ਅਨੇਕ ਉਪਮਾਨਾਂ ਅਤੇ ਦ੍ਰਿਸ਼ਟਾਂਤਾਂ ਰਾਹੀਂ ਕਵੀ ਨੇ ਅੰਤ ਵਿਚ ਸੱਚ ਦੀ ਜਿੱਤ ਅਤੇ ਝੂਠ ਦੀ ਹਾਰ ਦੱਸੀ ਹੈ। ਸੱਚ ਸਤਿਸੰਗਤ ਵਿਚ ਕਮਾਇਆ ਜਾਂਦਾ ਹੈ ਅਤੇ ਕੁਸੰਗਤ ਝੂਠੇ ਪਿੰਡ ਦੇ ਸਮਾਨ ਹੈ। ਸੱਚ ਨੂੰ ਕੂੜ ਮਿਟਾ ਨਹੀਂ ਸਕਦਾ, ਸਗੋਂ ਆਪ ਅੰਤ ਵਿਚ ਨਸ਼ਰ ਹੋ ਜਾਂਦਾ ਹੈ, ਅਤੇ ਸੱਚ ਦੇ ਮੁਕਾਬਲੇ ਉਸ ਦਾ ਬਹੁਤ ਮਾੜਾ ਅੰਤ ਹੁੰਦਾ ਹੈ।

ਇਕੱਤੀਵੀਂ ਵਾਰ ਵਿਚ ਕੁਲ 20 ਪਉੜੀਆਂ ਹਨ, ਜਿਨ੍ਹਾਂ ਵਿਚ ਕਵੀ ਨੇ ਗੁਰਮੁਖ ਅਤੇ ਮਨਮੁਖ ਦੀ ਤੁਲਨਾ ਕੀਤੀ ਹੈ। ਗੁਰਮੁਖ ਲਈ ਉਨ੍ਹਾਂ ਨੇ ਗੁਣੀ, ਖੋਜੀ, ਭਲਾ ਆਦਿ ਵਿਸ਼ੇਸ਼ਣ ਵਰਤੇ ਹਨ ਅਤੇ ਮਨਮੁਖ ਲਈ ਗੁਣਹੀਣ, ਵਾਦੀ, ਬੁਰਾ ਆਦਿ। ਗੁਰਮਤਿ, ਅਸਲ ਵਿਚ,

ਸਦਾਚਾਰ ਪ੍ਰਧਾਨ ਧਰਮ ਹੈ, ਅਤੇ ਗੁਰਮੁਖ ਵਿਅਕਤੀ ਇਕ ਸਦਾਚਾਰੀ ਪੁਰਸ਼ ਕਿਹਾ ਜਾ ਸਕਦਾ ਹੈ। ਇਸ ਪ੍ਰਸੰਗ ਵਿਚ ਬੁਰੇ ਵਿਅਕਤੀ ਦੀ ਸੰਗਤ ਤੋਂ ਬਚਣ ਦਾ ਵੀ ਉਪਦੇਸ਼ ਦਿੱਤਾ ਗਿਆ ਹੈ ਅਤੇ ਪੂਤਨਾ, ਗਨਿਕਾ, ਬਾਲਮੀਕ, ਬੱਧਕ, ਕਸਾਈ ਆਦਿ ਦੇ ਕ੍ਰਿਤਾਂ ਵਲ ਸੰਕੇਤ ਕਰਕੇ ਇਸ ਭਰਮ ਨੂੰ ਦੂਰ ਕੀਤਾ ਗਿਆ ਹੈ ਕਿ ਜੇ ਉਕਤ ਦੁਰਕਰਮੀ ਵਿਅਕਤੀ ਤਰ ਗਏ ਤਾਂ ਇਸ ਦਾ ਭਾਵ ਇਹ ਨਹੀ ਕਿ ਬੁਰਾ ਕਰਮ ਕਰਨ ਨਾਲ ਗਤਿ ਹੋ ਜਾਂਦੀ ਹੈ। ਅੰਤ ਵਿਚ ਗੁਰਮੁਖ ਅਤੇ ਮਨਮੁਖ ਦੀ ਰਾਮ ਅਤੇ ਰਾਵਣ ਦੀ ਸੁਪ੍ਰਸਿੱਧ ਕਥਾ ਦੁਆਰਾ ਤੁਲਨਾ ਕਰਕੇ ਰਾਮ ਦੀ ਜਿੱਤ ਦੀ ਸਥਾਪਨਾ ਕੀਤੀ ਗਈ ਹੈ।

ਵੀਹ ਪਉੜੀਆਂ ਦੀ 32ਵੀਂ ਵਾਰ ਅਸਲੋਂ 'ਮਨਮੁਖ ਦੀ ਵਾਰ' ਹੈ। ਇਸ ਵਿਚ ਉਸ ਨੂੰ ਮੂਰਖ ਕਹਿ ਕੇ ਕਵੀ ਨੇ ਉਸ ਦੇ ਸੁਭਾ, ਲੱਛਣ, ਹੀਣਤਾ ਆਦਿ ਪੱਖਾਂ ਤੇ ਪ੍ਰਕਾਸ਼ ਪਾਇਆ ਹੈ। ਮੂਰਖ ਵਿਅਕਤੀ ਉੱਤੇ ਚੰਗੀ ਸੰਗਤ ਦਾ ਪ੍ਰਭਾਵ ਵੀ ਨਹੀਂ ਪੈਂਦਾ। ਉਸ ਦਾ ਹਿਰਦਾ ਪੱਥਰ ਵਾਂਗ ਅਸਪ੍ਰਿਸ਼ਤ ਰਹਿੰਦਾ ਹੈ। ਉਹ ਅਵਗੁਣਾਂ ਨਾਲ ਭਰਿਆ ਹੋਇਆ ਹੈ। ਪਿਆਰ ਕਰਨ ਦਾ ਉਸ ਨੂੰ ਵਲ ਨਹੀਂ ਆਉਂਦਾ। ਉਸ ਦੀ ਸੰਗਤ ਤੋਂ ਦੂਰ ਹੀ ਰਹਿਣਾ ਚਾਹੀਦਾ ਹੈ। ਪੜ੍ਹਨ ਲਿਖਣ ਦੇ ਬਾਵਜੂਦ ਵੀ ਉਹ ਮੂਰਖ ਹੀ ਰਹਿੰਦਾ ਹੈ। ਉਸ ਨਾਲ ਬਹਿਸ ਵਿਚ ਨਹੀਂ ਪੈਣਾ ਚਾਹੀਦਾ। ਵਾਰ ਦੇ ਆਰੰਭ ਵਿਚ ਗੁਰਮੁਖ ਦੀ ਪ੍ਰਸ਼ੰਸਾ ਕਰਦੇ ਹੋਇਆਂ ਉਸ ਨੂੰ ਗੁਰੂ ਦੇ ਦੱਸੇ ਮਾਰਗ ਉੱਤੇ ਚਲਣ ਵਾਲਾ ਅਜਿਹਾ ਵਿਅਕਤੀ ਮੰਨਿਆ ਗਿਆ ਹੈ, ਜੋ ਗੁਣਾਂ ਦਾ ਧਾਰਨੀ ਹੁੰਦਾ ਹੈ।

ਤੇਂਤੀਵੀਂ ਵਾਰ ਵਿਚ ਕੁਲ 22 ਪਉੜੀਆਂ ਹਨ ਇਸ ਵਿਚ ਵੀ ਗੁਰਮੁਖ ਅਤੇ ਮਨਮੁਖ ਦਾ ਟਾਕਰਾ ਕੀਤਾ ਗਿਆ ਹੈ। ਕਵੀ ਨੇ 'ਮਨਮੁਖ' ਲਈ ਇਥੇ 'ਦੋਬਾਜਰਾ' ਸ਼ਬਦ ਵਰਤਿਆ ਹੈ ਅਤੇ ਉਸ ਦੇ ਸਰੂਪ, ਲੱਛਣ ਅਤੇ ਸੁਭਾ ਉੱਤੇ ਵਿਸਤਾਰ ਸਹਿਤ ਪ੍ਰਕਾਸ਼ ਪਾਇਆ ਹੈ। ਦੋਬਾਜਰਾ ਦੀ ਦੁਰਦਸ਼ਾ ਦਾ ਵਿਸ਼ਲੇਸ਼ਣ ਕਰਨ ਲਈ ਆਰਸੀ, ਚਰਖਾ, ਵਿਭਚਾਰਨ ਇਸਤਰੀ, ਸਰਪ, ਚੀਲ, ਤਿਲ, ਸਣ, ਕਿੱਕਰ, ਧ੍ਰੇਕ ਆਦਿ ਦ੍ਰਿਸ਼ਟਾਂਤ ਵਰਤੇ ਗਏ ਹਨ। ਇਸ ਨੂੰ 'ਦੋਬਾਜਰੇ ਦੀ ਵਾਰ' ਵੀ ਕਿਹਾ ਜਾ ਸਕਦਾ ਹੈ। ਦੋਬਾਜਰੇ ਦੇ ਚਰਿਤ੍ਰ ਵਿਚ ਸੁਧਾਰ ਲਿਆਣਾ ਕਠਿਨ ਹੈ, ਪਰ ਗੁਰਮਤਿ ਦੇ ਮਾਰਗ ਤੇ ਚਲ ਕੇ ਇਸ ਦਾ ਵੀ ਉੱਧਾਰ ਹੋ ਸਕਦਾ ਹੈ।

ਇੱਕੀ ਪਉੜੀਆਂ ਦੀ 34ਵੀਂ ਵਾਰ 'ਬੇਮੁਖਾਂ ਦੀ ਵਾਰ' ਹੈ। ਇਸ ਵਿਚ ਭਾਈ ਗੁਰਦਾਸ 'ਗੁਰਮੁਖ' ਲਈ 'ਸਨਮੁਖ' ਅਤੇ 'ਮਨਮੁਖ' ਲਈ 'ਬੇਮੁਖ' ਸ਼ਬਦ ਵਰਤ ਕੇ 'ਬੇਮੁਖ' ਦੇ ਸਰੂਪ, ਲੱਛਣ, ਸੁਭਾ, ਕਰਨੀ ਆਦਿ ਪੱਖਾਂ ਦਾ ਵਿਸ਼ਲੇਸ਼ਣ ਕਰਦੇ ਹਨ। ਬੇਮੁਖ ਦੀ ਸੰਗਤ ਤੋਂ ਬਚਣ ਦੀ ਗੱਲ ਨੂੰ ਅਨੇਕ ਉਪਮਾਨਾਂ ਅਤੇ ਦ੍ਰਿਸ਼ਟਾਂਤਾਂ ਨਾਲ ਸਪਸ਼ਟ ਕੀਤਾ ਗਿਆ ਹੈ। ਬੇਮੁਖ ਨੂੰ ਸਾਧਣਾ ਬਹੁਤ ਔਖਾ ਹੈ, ਉਸ ਨਾਲ ਅੜਨਾ ਠੀਕ ਨਹੀਂ। ਜਦ ਤਕ ਉਹ ਗੁਰੂ ਦੀ ਸ਼ਰਨ ਵਿਚ ਨਹੀਂ ਆਉਂਦਾ, ਉਸ ਦਾ ਉੱਧਾਰ ਅਸੰਭਵ ਹੈ।

ਪੈਂਤੀਵੀਂ ਵਾਰ ਵਿਚ 23 ਪਉੜੀਆਂ ਹਨ। ਇਸ ਵਿਚ ਮਨਮੁਖ ਲਈ ਨਿੰਦਕ, ਅਕ੍ਰਿਤਘਨ, ਲੂਣ-ਹਰਾਮੀ, ਅਸਾਧ, ਪੂਜਾ ਦਾ ਦਾਨ ਖਾਣ ਵਾਲਾ, ਆਦਿ ਸ਼ਬਦ ਵਰਤ ਕੇ ਉਸ ਦੇ ਸਰੂਪ ਨੂੰ ਸਪਸ਼ਟ ਕੀਤਾ ਗਿਆ ਹੈ। ਅਨੇਕ ਉਪਮਾਨਾਂ ਅਤੇ ਦ੍ਰਿਸ਼ਟਾਂਤਾਂ ਰਾਹੀਂ ਨਿੰਦਕਾਂ ਆਦਿ ਦੀ ਦੁਰਦਸ਼ਾ ਦਾ ਬੜਾ ਪ੍ਰਭਾਵਸ਼ਾਲੀ ਚਿਤ੍ਰਣ ਹੋਇਆ ਹੈ। ਅੰਤਿਮ ਪਉੜੀਆਂ ਵਿਚ ਸਿੱਖ ਦੇ ਲਈ ਦ੍ਰਿੜ੍ਹ ਵਿਸ਼ਵਾਸੀ ਹੋਣ ਉੱਤੇ ਬਲ ਦਿੱਤਾ ਗਿਆ ਹੈ। ਪਰ ਇਹ ਤਦੇ ਸੰਭਵ ਹੋ ਸਕਦਾ ਹੈ ਕਿ ਜੇ ਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਸਿੱਖ ਉਪਰ ਰਹੇ।

ਇੱਕੀ ਪਉੜੀਆਂ ਦੀ 36ਵੀਂ ਵਾਰ ਪ੍ਰਿਥੀ ਚੰਦ ਅਤੇ ਉਸ ਦੇ ਹਮਰਾਹੀਆਂ ਪ੍ਰਤਿ ਉਚਾਰੀ ਗਈ ਹੈ। ਭਾਈ ਗੁਰਦਾਸ ਨੇ ਉਨ੍ਹਾਂ ਲਈ ਮੀਣਾ, ਨਿਗੁਰਾ (ਗੁਰੂਹੀਨ), ਮੂਰਖ, ਗੰਵਾਰ ਆਦਿ ਸ਼ਬਦ ਵਰਤੇ ਹਨ। ਉਨ੍ਹਾਂ ਦੀ ਸੰਗਤ ਨੂੰ ਖੋਟਾ, ਦੁਖਦਾਈ ਕਹਿ ਕੇ ਨਰਕ-ਗਾਮੀ ਵੀ ਦੱਸਿਆ ਹੈ। ਨਿਗੁਰੇ ਵਿਅਕਤੀ ਲਈ ਹੀਜੜੇ ਦਾ ਦ੍ਰਿਸ਼ਟਾਂਤ ਵਰਤ ਕੇ ਉਸ ਦੇ ਨਕਾਰਾਤਮਕ ਪੱਖ ਨੂੰ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਚਿਤਰਿਆ ਹੈ। ਨਾਲ ਨਾਲ ਮੁਕਤੀ ਦੇ ਸਰੂਪ ਅਤੇ ਸਫਲਤਾ ਦੇ ਸਾਧਨਾਂ ਤੇ ਵੀ ਚਾਨਣਾ ਪਾਇਆ ਹੈ ਅਤੇ ਗੁਰੂ ਦੀ ਪਰਖ ਲਈ 'ਸੱਚ' ਨੂੰ ਕਸੌਟੀ ਮੰਨਿਆ ਹੈ।

ਸੈਂਤੀਵੀਂ ਵਾਰ ਵਿਚ ਕੁਲ 31 ਪਉੜੀਆਂ ਹਨ। ਇਸ ਦੇ ਪੂਰਬਾਰਧ ਵਿਚ ਪਰਮਾਤਮਾ ਦੇ ਖੇਲ ਪਸਾਰੇ ਦੀ ਵਿਚਿਤ੍ਰਤਾ, ਸਰਬ ਵਿਆਪਕਤਾ, ਮਨੁੱਖ ਦੀ ਬਾਲ-ਬੁੱਧੀ ਅਤੇ ਮਾਤਾ ਪਿਤਾ ਦੇ ਉਪਕਾਰਾਂ ਦਾ ਵਿਸ਼ਲੇਸ਼ਣ ਹੋਇਆ ਹੈ। ਉੱਤਰਾਰਧ ਵਿਚ ਅਨੇਕ ਉਪਮਾਨਾਂ ਤੇ ਦ੍ਰਿਸ਼ਟਾਂਤਾਂ ਨਾਲ ਮਨਮੁਖ, ਨਿਗੁਰੇ ਆਦਿ ਵਿਅਕਤੀਆਂ ਦੀ ਦੁਰਦਸ਼ਾ ਉੱਤੇ ਪ੍ਰਕਾਸ਼ ਪਾਇਆ ਗਿਆ ਹੈ। ਜਗਤ ਰੂਪੀ ਚੋਪੜ ਦੀ ਖੇਡ ਵਿਚ ਗੁਰਮੁਖ ਹੀ ਜਿੱਤਦਾ ਹੈ। ਨਿਗੁਰੇ ਲਈ ਪਰਮਾਤਮਾ ਦੀ ਦਰਗਾਹ ਵਿਚ ਕੋਈ ਥਾਂ ਨਹੀਂ ਹੈ। ਅੰਤ ਉੱਤੇ ਨਿਮਰਤਾ ਦਾ ਭਾਵ ਪ੍ਰਕਾਸ਼ਨ ਕੀਤਾ ਗਿਆ ਹੈ।

ਵੀਹ ਪਉੜੀਆਂ ਦੀ 38ਵੀਂ ਵਾਰ ਅਸਲੋਂ 'ਗੁਰਸਿੱਖਾਂ ਦੀ ਵਾਰ' ਹੈ। ਇਸ ਵਿਚ ਕਵੀ ਨੇ ਗੁਰਸਿੱਖਾਂ ਨੂੰ ਵਿਸ਼ੇ ਵਾਸਨਾਵਾਂ ਅਤੇ ਮਾਇਆ ਦੇ ਪ੍ਰਭਾਵ ਤੋਂ ਮੁਕਤ, ਹੋਰਨਾਂ ਧਰਮਾਂ ਦੇ ਅਨੁਯਾਈਆਂ ਤੋਂ ਸ੍ਰੇਸ਼ਠ ਅਤੇ ਸੁਖਫਲ ਪ੍ਰਾਪਤ ਕਰਨ ਵਾਲੇ ਅਜਿਹੇ ਵਿਅਕਤੀ ਮੰਨਿਆ ਹੈ, ਜੋ ਪ੍ਰੇਮ ਦੇ ਰਸ ਵਿਚ ਲੀਨ ਹੋ ਕੇ ਸਦਾ ਵਿਸਮਾਦ ਦੀ ਅਵਸਥਾ ਵਿਚ ਰਹਿੰਦੇ ਹਨ। ਪ੍ਰੇਮ ਰਸ ਦੀ ਪ੍ਰਾਪਤੀ ਗੁਰੂ, ਸਤਿਸੰਗ, ਨਾਮ ਦੇ ਸਿਮਰਨ ਅਤੇ ਅਹੰਕਾਰ ਦੇ ਤਿਆਗ ਨਾਲ ਹੁੰਦੀ ਹੈ। ਅੰਤਿਮ ਪਉੜੀ ਵਿਚ ਸਿੱਖ ਗੁਰੂਆਂ ਦੀ ਉਸਤਤ ਕੀਤੀ ਗਈ ਹੈ।

ਉਨਤਾਲੀਵੀਂ ਵਾਰ ਵਿਚ ਕੁਲ 21 ਪਉੜੀਆਂ ਹਨ। ਕਵੀ ਨੇ 'ਜਪੁ' ਬਾਣੀ ਦੇ ਮੂਲ ਮੰਤਰ ਅਤੇ ਪਹਿਲੇ ਸ਼ਲੋਕ ਦੀ ਵਿਆਖਿਆ ਵਜੋਂ ਮੰਗਲਾਚਰਣ ਲਿਖਣ ਉਪਰੰਤ ਸਿੱਖ ਗੁਰੂਆਂ ਪ੍ਰਤਿ ਸ਼ਰਧਾ ਦੇ ਭਾਵ ਪ੍ਰਗਟਾਏ ਹਨ। ਇਸ ਪਿਛੋਂ ਸੱਚ ਨੂੰ ਸਰਬ ਸ੍ਰੇਸ਼ਠ ਸਥਾਨ ਦਿੰਦੇ ਹੋਇਆਂ ਗੁਰਸਿੱਖਾਂ ਅਤੇ ਫੋਕਟ ਗਿਆਨੀਆਂ ਦੀ ਤੁਲਨਾ ਕਰਕੇ ਦੋਹਾਂ ਦੀਆਂ ਅਵਸਥਾਵਾਂ ਦਾ ਚਿਤ੍ਰਣ ਕੀਤਾ ਹੈ। ਇਸ ਦੇ ਨਾਲ ਸਤਿਸੰਗ ਦੇ ਸਰੂਪ ਤੇ ਵੀ ਪ੍ਰਕਾਸ਼ ਪਾਇਆ ਗਿਆ ਹੈ। ਇਸ ਤੋਂ ਇਲਾਵਾ, ਭਾਈ ਗੁਰਦਾਸ ਨੇ ਤ੍ਰੈਦੇਵਾਂ ਦੇ ਕਰਤੱਵ ਦੀ ਜਾਣਕਾਰੀ ਕਰਾਈ ਹੈ ਅਤੇ ਗੁਰਸਿੱਖ ਦੇ ਰਿਸ਼ਤੇ ਨੂੰ ਸਪਸ਼ਟ ਕੀਤਾ ਹੈ, ਨਾਲੇ ਗੁਰੂ ਦੇ ਪਿਆਰ ਨੂੰ ਸਭ ਤੋਂ ਉੱਚਾ ਮੰਨਿਆ ਹੈ।

ਬਾਈ ਪਉੜੀਆਂ ਦੀ 40ਵੀਂ ਵਾਰ ਪਹਿਲੀਆਂ 39 ਵਾਰਾਂ ਦਾ ਸਾਰਾਂਸ਼ ਰੂਪ ਪ੍ਰਤੀਤ ਹੁੰਦੀ ਹੈ। ਸਤਿਗੁਰੂ ਦੇ ਮੰਗਲ ਤੋਂ ਬਾਅਦ ਕਵੀ ਨੇ ਸਾਧ-ਸੰਗਤ, ਸਤਿਗੁਰੂ ਸੇਵਾ, ਗੁਰੂ-ਹੀਨਤਾ ਦੀ ਦੁਰਦਸ਼ਾ, ਮਨੁੱਖ ਜਨਮ ਦੀ ਸ੍ਰੇਸ਼ਠਤਾ, ਗੁਰਮਤ ਗਾਡੀ ਰਾਹ, ਗੁਰਸਿੱਖ ਦਾ ਨਿਤਨੇਮ, ਸਤਿਗੁਰੂ ਦੀ ਸਿਖਿਆ, ਪ੍ਰਭੂ ਸਿਮਰਨ ਆਦਿ ਵਿਸ਼ਿਆਂ ਤੇ ਪ੍ਰਕਾਸ਼ ਪਾਇਆ ਹੈ ਅਤੇ ਅੰਤ ਤੇ ਗੁਰੂ ਦੀ ਮਹਿਮਾ ਦੱਸ ਕੇ ਉਸ ਦੀ ਸ਼ਰਨ ਵਿਚ ਜਾਣ ਦੀ ਪ੍ਰੇਰਨਾ ਦਿੱਤੀ ਹੈ।

ਪ੍ਰਕਾਸ਼ 3

# ਇਤਿਹਾਸਕ ਅਤੇ ਰਾਜਨੀਤਿਕ ਦ੍ਰਿਸ਼ਟੀਕੋਣ

ਭਾਈ ਗੁਰਦਾਸ ਦੀਆਂ ਰਚਨਾਵਾਂ ਕੇਵਲ ਅਧਿਆਤਮਿਕ ਅਤੇ ਕਲਾਤਮਕ ਮਹੱਤਵ ਹੀ ਨਹੀਂ ਰਖਦੀਆਂ, ਸਗੋਂ ਇਤਿਹਾਸਕ ਅਤੇ ਰਾਜਨੀਤਿਕ ਦ੍ਰਿਸ਼ਟੀ ਤੋਂ ਵੀ ਇਨ੍ਹਾਂ ਦੀ ਬੜੀ ਅਹਿਮੀਅਤ ਹੈ। ਇਸ ਪੱਖੋਂ ਕਬਿੱਤਾਂ ਨਾਲੋਂ ਵਾਰਾਂ ਜ਼ਿਆਦਾ ਉਪਯੋਗੀ ਹਨ। ਇਤਿਹਾਸਕ ਮਹੱਤਵ ਦੀਆਂ ਉਹ ਵਾਰਾਂ ਹਨ, ਜਿਨ੍ਹਾਂ ਵਿਚ ਕਵੀ ਨੇ ਸਿੱਖ ਗੁਰੂਆਂ, ਭਗਤਾਂ, ਗੁਰਸਿੱਖਾਂ ਆਦਿ ਦਾ ਵਿਵਰਣ ਦਿੱਤਾ ਹੈ, ਜਿਵੇਂ ਪਹਿਲੀ, ਦਸਵੀਂ, ਯਾਰ੍ਹਵੀਂ, ਚੌਵੀਵੀਂ, ਛੱਬੀਵੀਂ ਆਦਿ ਅਤੇ, ਯੁੱਗ-ਚਿਤ੍ਰਣ ਦੇ ਰੂਪ ਵਿਚ ਭਾਈ ਗੁਰਦਾਸ ਦਾ ਰਾਜਨੀਤਿਕ ਦ੍ਰਿਸ਼ਟੀਕੋਣ ਭਲੀ ਭਾਂਤ ਸਪਸ਼ਟ ਹੋਇਆ ਹੈ।

***ਗੁਰੂ-ਇਤਿਹਾਸ ਦਾ ਵਰਣਨ :***

ਅਜਿਹੀ ਸਾਮਗ੍ਰੀ ਦਾ ਸੰਬੰਧ ਗੁਰੂ-ਇਤਿਹਾਸ ਨਾਲ ਹੈ। ਭਾਈ ਗੁਰਦਾਸ ਕਵੀ ਸਨ, ਇਤਿਹਾਸਕਾਰ ਨਹੀਂ, ਇਸ ਲਈ ਉਨ੍ਹਾਂ ਦੁਆਰਾ ਜੁਟਾਈ ਸਾਮਗ੍ਰੀ ਇਤਿਹਾਸਕਾਰ ਵਾਲੀ ਨਹੀਂ ਹੈ, ਜੋ ਕੇਵਲ ਤੱਥਾਂ ਉੱਤੇ ਹੀ ਆਧਾਰਿਤ ਹੁੰਦੀ ਹੈ। ਇਸ ਵਿਚ ਕੇਵਲ ਇਤਿਹਾਸਕ ਛੋਹਾਂ ਹਨ, ਜੋ ਕਲਪਨਾ ਦੇ ਰੰਗ ਵਿਚ ਰੰਗੀਜ ਕੇ ਹੀ ਕਵਿਤਾ ਦੇ ਚਿਤਰ-ਪਟ ਉੱਤੇ ਸ਼ੁਭਾਇਮਾਨ ਹੋਈਆਂ ਹਨ। ਇਸ ਪੱਖੋਂ ਸਭ ਤੋਂ ਅਧਿਕ ਮਹੱਤਵਪੂਰਣ ਰਚਨਾ ਪਹਿਲੀ ਵਾਰ ਹੈ, ਜਿਸ ਵਿਚ ਗੁਰੂ ਨਾਨਕ ਦਾ ਜੀਵਨ-ਚਰਿਤ੍ਰ ਯੁਗ ਦੀ ਅਵਸਥਾ ਦੇ ਪ੍ਰਕਰਣ ਵਿਚ ਬੜੀ ਸੰਖੇਪਤਾ ਨਾਲ ਚਿਤਰਿਆ ਗਿਆ ਹੈ। ਇਸ ਦਾ ਮਹੱਤਵ ਇਸ ਕਰਕੇ ਹੈ ਕਿ ਭਾਈ ਗੁਰਦਾਸ ਗੁਰੂ ਨਾਨਕ ਦੇ ਅਤਿ ਨਿਕਟ ਉੱਤਰ-ਵਰਤੀ ਸਨ। ਗੁਰੂ ਘਰ ਦੇ ਬੜੇ ਨੇੜੇ ਰਹਿਣ ਦਾ ਉਨ੍ਹਾਂ ਨੂੰ ਅਵਸਰ ਮਿਲਿਆ ਸੀ। ਉਦੋਂ ਤਕ ਗੁਰੂ ਨਾਨਕ ਦੇਵ ਦੇ ਕਈ ਨਿਸ਼ਠਾਵਾਨ ਸਮਕਾਲੀ ਸਿੱਖ ਜੀਵਿਤ ਸਨ, ਜਿਨ੍ਹਾਂ ਵਿਚੋਂ ਬਾਬੇ ਬੁੱਢੇ ਦਾ ਨਾਂ ਉਚੇਚੇ ਤੌਰ ਤੇ ਲਿਆ ਜਾ ਸਕਦਾ ਹੈ। ਭਾਈ ਗੁਰਦਾਸ ਬਾਬੇ ਬੁੱਢੇ ਦੇ ਨਿਕਟ ਸੰਪਰਕ ਵਿਚ ਰਹੇ ਸਨ। 'ਆਦਿ ਗ੍ਰੰਥ' ਦੀ ਜਿਸ ਮੂਲ ਬੀੜ ਦੀ ਲਿਖਾਈ ਭਾਈ ਗੁਰਦਾਸ ਨੇ ਪੂਰੀ ਕੀਤੀ ਸੀ, ਉਸ ਦੇ ਪਹਿਲੇ ਗ੍ਰੰਥੀ ਬਾਬਾ ਬੁੱਢਾ ਜੀ ਥਾਪੇ ਗਏ। ਉਨ੍ਹਾਂ ਨੇ ਛੇਵੇਂ ਗੁਰੂ ਤਕ ਨੂੰ ਗੁਰ-ਗੱਦੀ ਦਾ ਤਿਲਕ ਕੀਤਾ। ਇਸ ਲਈ ਗੁਰੂ ਘਰ ਦੇ ਅਤਿ ਨਿਕਟ ਹੋਣ ਕਰਕੇ ਅਤੇ ਗੁਰੂ ਨਾਨਕ ਦੁਆਰਾ ਵਰੁਸਾਏ ਸਿੱਖਾਂ ਦੇ ਸੰਪਰਕ ਵਿਚ ਰਹਿਣ ਕਾਰਣ ਭਾਈ ਗੁਰਦਾਸ ਨੇ ਗੁਰੂ ਨਾਨਕ ਦੇ ਜੀਵਨ-ਚਰਿਤ੍ਰ ਅਤੇ ਹੋਰ ਗੁਰੂ-ਇਤਿਹਾਸ ਦੀ ਜੋ ਤਸਵੀਰ ਉਲੀਕੀ ਹੈ, ਉਹ ਬਹੁਤ ਮਹੱਤਵ-ਪੂਰਣ ਹੈ। ਗੁਰੂ ਨਾਨਕ ਦੇ ਸੰਬੰਧ ਵਿਚ ਜੋ ਸੂਚਨਾ ਜਨਮਸਾਖੀਆਂ ਵਿਚ ਮਿਲਦੀ ਹੈ, ਉਸ ਨਾਲੋਂ ਵੀ ਭਾਈ ਗੁਰਦਾਸ ਦੁਆਰਾ ਜੁਟਾਈ ਪਹਿਲੀ ਵਾਰ ਦੀ ਸੂਚਨਾ ਅਧਿਕ ਵਿਸ਼ਵਾਸ-ਯੋਗ ਅਤੇ ਪਰਿਸਥਿਤੀ ਦੇ ਅਨੁਕੂਲ ਹੈ।

ਪਹਿਲੀ ਵਾਰ ਦੇ ਆਧਾਰ ਤੇ ਗੁਰੂ ਨਾਨਕ ਦੇ ਜੀਵਨ ਦਾ ਸੰਖਿਪਤ ਰੇਖਾ-ਚਿਤਰ ਇਸ ਪ੍ਰਕਾਰ ਹੈ—ਉਨ੍ਹਾਂ ਦਾ ਜਨਮ ਅਗਿਆਨ ਦੇ ਅੰਧਕਾਰ ਨੂੰ ਦੂਰ ਕਰਨ ਲਈ ਹੋਇਆ। ਘੋਰ ਤਪੱਸਿਆ ਤੋਂ ਬਾਅਦ ਆਪਣੇ ਵਿਚਾਰਾਂ ਨੂੰ ਦੂਜੇ ਮਤ-ਮਤਾਂਤਰਾਂ ਨਾਲ ਸਾਂਝਾ ਕਰਨ ਲਈ ਅਤੇ ਸਤਿ ਮਾਰਗ ਤੋਂ ਪੱਛੜੀ ਲੁਕਾਈ ਨੂੰ ਸਿੱਧੇ ਮਾਰਗ ਉੱਤੇ ਪਾਉਣ ਲਈ ਲਗਭਗ ਸਾਰੇ ਪ੍ਰਮੁੱਖ ਤੀਰਥਾਂ ਦੀ ਯਾਤ੍ਰਾ ਕੀਤੀ, ਜਿਵੇਂ ਸੁਮੇਰ ਪਰਬਤ, ਮੱਕਾ, ਮਦੀਨਾ, ਬਗ਼ਦਾਦ, ਅਚਲ ਬਟਾਲਾ, ਮੁਲਤਾਨ। ਸਭ ਥਾਵਾਂ ਤੇ ਆਪਣੇ ਨਵੀਨ ਵਿਚਾਰਾਂ ਦਾ ਪ੍ਰਚਾਰ ਅਤੇ ਪ੍ਰਸਾਰ ਕਰਕੇ ਦਿਗ-ਵਿਜੈਈ ਦੇ ਰੂਪ ਵਿਚ ਕਰਤਾਰਪੁਰ ਆ ਵਸੇ। ਉਥੇ ਹੀ ਉਨ੍ਹਾਂ ਗੁਰੂ ਅੰਗਦ ਨੂੰ ਆਪਣਾ ਉੱਤਰਾਧਿਕਾਰੀ ਥਾਪਿਆ।

ਪਹਿਲੀ ਵਾਰ ਵਿਚ ਗੁਰੂ ਨਾਨਕ ਦੇ ਮੁੱਖ ਤੌਰ ਤੇ ਚਾਰ ਰੂਪ ਸਾਹਮਣੇ ਆਉਂਦੇ ਹਨ। ਪਹਿਲਾ ਇਹ ਕਿ ਗੁਰੂ ਨਾਨਕ 'ਅਕਾਲ ਰੂਪ' ਸਨ, ਅਰਥਾਤ ਉਨ੍ਹਾਂ ਅਤੇ ਪਰਮਾਤਮਾ ਵਿਚ ਕੋਈ ਫਰਕ ਨਹੀਂ ਸੀ। ਦੋਵੇਂ ਪਰਸਪਰ ਅਭਿੰਨ ਸਨ। ਇਥੇ ਅਭਿੰਨਤਾ ਤੋਂ ਤਾਤਪਰਜ ਅਵਤਾਰੀ ਸ਼ਕਤੀ ਪ੍ਰਤੀਤ ਨਹੀਂ ਹੁੰਦਾ। ਇਹ ਸਦ੍ਰਿਸ਼ਤਾ ਦੀ ਭਾਵਨਾ ਕਾਰਣ ਹੈ, ਕਿਉਂਕਿ ਗੁਰੂ ਜੀ ਨੂੰ ਪਰਮਾਤਮਾ ਜਿਤਨਾ ਹੀ ਮਹਾਨ ਦੱਸਿਆ ਗਿਆ ਹੈ, ਜਿਵੇਂ—

(1) *ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ।* (੧/੩੫)

(2) *ਗੁਰੂ ਪਰਮੇਸਰ ਇਕ ਹੈ ਸਚਾ ਸਾਹ ਜਗਤ ਵਣਜਾਰਾ।* (੧/੧੭)

ਭਾਈ ਗੁਰਦਾਸ ਦੀ ਇਸ ਭਾਵਨਾ ਦੀ ਪੁਸ਼ਟੀ ਉਨ੍ਹਾਂ ਦੀ ਬ੍ਰਜਭਾਸ਼ੀ ਰਚਨਾ ਤੋਂ ਵੀ ਹੋ ਜਾਂਦੀ ਹੈ, ਜਿਵੇਂ—

ਦੋਹਰਾ : *ਅਗਮ ਅਪਾਰ ਅਨੰਤ ਗੁਰ, ਅਵਿਗਤਿ ਅਲਖ ਅਭੇਵ।*
*ਪਾਰਬ੍ਰਹਮ ਪੂਰਨ ਬ੍ਰਹਮ, ਸਤਿਗੁਰ ਨਾਨਕ ਦੇਵ ॥੫॥*

ਛੰਤ : *ਸਤਿਗੁਰ ਨਾਨਕ ਦੇਵ, ਦੇਵ ਦੇਵੀ ਸਭ ਧਿਆਵਹਿ।*
*ਨਾਦ ਬਾਦ ਬਿਸਮਾਦ ਰਾਗ ਰਾਗਨਿ ਗੁਨ ਗਾਵਹਿ।*
*ਸੁੰਨ ਸਮਾਧਿ ਅਗਾਧਿ ਸਾਧ ਸੰਗਤਿ ਸਪਰੰਪਰ।*
*ਅਬਿਗਤਿ ਅਲਖ ਅਭੇਵ ਅਗਮ ਅਗਮਿਤਿ ਅਪਰੰਪਰ ॥੬॥*

ਦੂਜਾ ਰੂਪ ਇਹ ਹੈ ਕਿ ਗੁਰੂ ਨਾਨਕ ਇਕ ਦਿਗ-ਵਿਜੈਈ ਮਹਾਂਪੁਰਸ਼ ਸਨ। ਕਵੀ ਨੇ ਗੁਰੂ ਜੀ ਦੇ ਆਗਮਨ ਤੋਂ ਪਹਿਲਾਂ ਸੰਸਾਰ ਦੀ ਨਿਘਰੀ ਹੋਈ ਅਵਸਥਾ ਦਾ ਅਨੇਕ ਪੱਖਾਂ ਤੋਂ ਚਿਤ੍ਰਣ ਕੀਤਾ ਹੈ ਕਿ ਕਿਸੇ ਸਾਧ, ਸੰਤ ਜਾਂ ਗੁਰੂ ਤੋਂ ਬਿਨਾਂ, ਸਰਬਤ੍ਰ ਅੰਧਕਾਰ ਵਿਆਪਤ ਹੈ, ਕੋਈ ਇਸ ਨੂੰ ਸਹਾਰਾ ਦੇਣ ਵਾਲਾ ਨਹੀਂ ਅਤੇ ਜਗਤ ਵਿਚ ਅਜਿਹਾ ਕੋਈ ਪੁਰਸ਼ ਦ੍ਰਿਸ਼ਟੀਗੋਚਰ ਵੀ ਨਹੀਂ ਹੁੰਦਾ—

*ਬਾਝ ਗੁਰੂ ਅੰਧੇਰ ਹੈ, ਖਹਿ ਖਹਿ ਮਰਦੇ ਬਹੁ ਬਿਧ ਲੋਆ।......*
*ਥੰਮੇ ਕੋਇ ਨ ਸਾਧ ਬਿਨੁ ਸਾਧੁ ਨ ਦਿਸੈ ਜਗ ਵਿਚ ਕੋਆ।* (੧/੨੨)

ਇਸ ਪਿਛੋਕੜ ਤੋਂ ਬਾਅਦ ਹੇਠਾਂ ਲਿਖੀ ਪ੍ਰਸਿੱਧ ਪਉੜੀ ਰਾਹੀਂ ਗੁਰੂ ਜੀ ਨੂੰ ਸੰਸਾਰ ਦੇ ਰੰਗ-ਮੰਚ ਉੱਤੇ ਪ੍ਰਸਤੁਤ ਕਰਦਿਆਂ ਉਨ੍ਹਾਂ ਦਾ ਪ੍ਰਭਾਵ ਇਸ ਤਰ੍ਹਾਂ ਚਿਤਰਿਆ ਹੈ—

*ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਆ।*
*ਜਿਉ ਕਰ ਸੂਰਜ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ।*
*ਸਿੰਘ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰ ਧਰੋਆ।* (੧/੨੭)

ਇਸ ਦੀ ਪੁਸ਼ਟੀ ਇਸ ਵਾਰ ਦੇ ਕਈ ਹੋਰ ਪ੍ਰਸੰਗਾਂ ਤੋਂ ਵੀ ਹੋ ਜਾਂਦੀ ਹੈ, ਜਿਵੇਂ—

*ਕਲਿਜੁਗ ਬਾਬੇ ਤਾਰਿਆ ਸਤਿਨਾਮੁ ਪੜ੍ਹ ਮੰਤ੍ਰ ਸੁਣਾਇਆ।*
*ਕਲਿ ਤਾਰਣ ਗੁਰ ਨਾਨਕ ਆਇਆ।* (੧/੨੩)

ਗੋਸ਼ਟਾਂ ਰਾਹੀਂ ਸਾਰੇ ਮਤ-ਮਤਾਂਤਰਾਂ ਵਾਲਿਆਂ ਤੋਂ ਆਪਣੇ ਦ੍ਰਿਸ਼ਟੀਕੋਣ ਨੂੰ ਸ੍ਰੇਸ਼ਠ ਸਿੱਧ ਕਰਦਿਆਂ ਗੁਰੂ ਜੀ ਨੇ ਸੰਪੂਰਨ ਜਗਤ ਵਿਚ ਆਪਣੇ ਵਿਚਾਰਾਂ ਦੀ ਪ੍ਰਭੁਤਾ ਦੀ ਸਥਾਪਨਾ ਕੀਤੀ ਹੈ—

(1) *ਮਾਰਿਆ ਸਿਕਾ ਜਗਤ ਵਿਚ ਨਾਨਕ ਨਿਰਮਲ ਪੰਥ ਚਲਾਇਆ।* (੧/੨੩)

(2) *ਗੜ੍ਹ ਬਗਦਾਦ ਨਿਵਾਇਕੈ ਮਕਾ ਮਦੀਨਾ ਸਭ ਨਿਵਾਇਆ।*
*ਸਿਧ ਚੌਰਾਸੀਹ ਮੰਡਲੀ ਖਟ ਦਰਸਨ ਪਾਖੰਡ ਗਿਣਾਇਆ।*
*ਪਾਤਾਲਾ ਅਕਾਸ ਲਖ ਜਿਤੀ ਧਰਤੀ ਜਗਤ ਸਬਾਇਆ।*
*ਜਿਤੀ ਨਵਖੰਡ ਮੇਦਨੀ ਸਤਿਨਾਮ ਦਾ ਚਕ੍ਰ ਫਿਰਾਇਆ।* (੧/੩੭)

ਗੁਰੂ ਨਾਨਕ ਚਰਿਤ੍ਰ ਦੀ ਤੀਜੀ ਵਿਸ਼ੇਸ਼ਤਾ ਇਹ ਸੀ ਕਿ ਗੁਰੂ ਨਾਨਕ ਸੱਚ ਦੇ ਖੋਜੀ ਸਨ। ਸਿੱਧਾਂ ਦੇ ਪੁੱਛਣ ਤੇ ਕਿ ਮਾਤ ਲੋਕ ਦੀ ਕੀ ਹਾਲਤ ਹੈ? ਗੁਰੂ ਜੀ ਉੱਤਰ ਦਿੰਦੇ ਹਨ—

*ਬਾਬੇ ਕਹਿਆ ਨਾਥ ਜੀ ਸਚ ਚੰਦ੍ਰਮਾ ਕੂੜ ਅੰਧਾਰਾ।*
*ਕੂੜ ਅਮਾਵਸ ਵਰਤਿਆ ਹਉ ਭਾਲਣ ਚੜ੍ਹਿਆ ਸੰਸਾਰਾ।* (੧/੨੯)

ਇਹ ਸੱਚ ਕੀ ਸੀ? ਇਸ ਬਾਰੇ ਵਿਸਤਾਰ ਸਹਿਤ ਵਿਆਖਿਆ ਭਾਈ ਸਾਹਿਬ ਦੀਆਂ ਵਾਰਾਂ ਵਿਚ ਮਿਲ ਜਾਂਦੀ ਹੈ। ਸਮੁੱਚੇ ਤੌਰ ਤੇ ਇਸ ਨੂੰ ਵਾਸਤਵਿਕ ਗਿਆਨ ਜਾਂ ਬ੍ਰਹਮ ਗਿਆਨ ਦਾ ਨਾਂ ਦਿੱਤਾ ਜਾ ਸਕਦਾ ਹੈ।

ਗੁਰੂ ਜੀ ਦੇ ਚਰਿਤ੍ਰ ਵਿਚ ਚੌਥੀ ਵਿਸ਼ੇਸ਼ਤਾ ਇਹ ਸੀ ਕਿ ਉਹ ਪਰੰਪਰਾ ਵਿਚ ਅੰਧ ਵਿਸ਼ਵਾਸੀਆਂ ਵਾਂਗ ਯਕੀਨ ਨਹੀਂ ਰਖਦੇ ਸਨ। ਇਸ ਲਈ ਉਨ੍ਹਾਂ ਨੇ ਪੁਰਾਣੀ ਮਰਯਾਦਾ ਦੇ ਮੁਕਾਬਲੇ ਜਿੱਥੇ ਨਵੀਆਂ ਕੀਮਤਾਂ ਦੀ ਸਥਾਪਨਾ ਕੀਤੀ, ਉਥੇ ਗੁਰਗੱਦੀ ਦੇ ਵਾਰਿਸ ਚੁਣਨ ਵੇਲੇ ਆਪਣੀ ਬਿੰਦੀ ਸੰਤਾਨ ਦੀ ਥਾਂ ਅਧਿਆਤਮਿਕ ਸੰਤਾਨ ਨੂੰ ਮਹੱਤਵ ਦਿੱਤਾ ਹੈ ਅਤੇ ਆਪਣੇ ਦੋ ਪੁੱਤਰਾਂ ਨੂੰ ਛੱਡ ਕੇ ਪਰਮ ਸਿੱਖ ਭਾਈ ਲਹਿਣਾ ਨੂੰ ਗੱਦੀ ਤੇ ਬਿਠਾਇਆ ਅਤੇ ਉਨ੍ਹਾਂ ਦਾ ਨਾਂ ਗੁਰੂ ਅੰਗਦੁ ਰਖਿਆ। ਇਹ ਚੂੰਕਿ ਪਰੰਪਰਾ ਦੇ ਉਲਟ ਸੀ, ਇਸ ਲਈ ਭਾਈ ਗੁਰਦਾਸ ਨੇ ਇਸ ਨੂੰ 'ਉਲਟੀ ਗੰਗਾ ਵਹਾਣ' ਦੇ ਤੁਲ ਮੰਨਿਆ—

(1) *ਉਲਟੀ ਗੰਗ ਵਹਾਈਉਨਿ ਗੁਰ ਅੰਗਦ ਸਿਰਿ ਉਪਰਿ ਧਾਰਾ।*
*ਪੁਤਰੀ ਕੌਲ ਨ ਪਾਲਿਆ ਮਨ ਖੋਟੇ ਆਕੀ ਨਸਿਆਰਾ।* (੧/੩੮)

(2) *ਥਾਪਿਆ ਲਹਿਣਾ ਜੀਵਦੇ ਗੁਰਿਆਈ ਸਿਰਿ ਛਤ੍ਰ ਫਿਰਾਇਆ।* (੧/੪੫)

ਇਸ ਤੋਂ ਇਲਾਵਾ, ਸਾਧਨਾ ਪ੍ਰਣਾਲੀ ਵਿਚ ਵੀ ਪਰਿਵਰਤਨ ਲਿਆਂਦਾ ਅਤੇ ਪੁਰਾਤਨ ਕਰਮ-ਕਾਂਡਾਂ ਦੀ ਥਾਂ ਤੇ ਨਵੀਂ ਪਰੰਪਰਾ ਤੋਰੀ—

*ਗਜਾਨ ਗੋਸ਼੍ਰ ਚਰਚਾ ਸਦਾ ਅਨਹਦ ਸਬਦ ਉਠੇ ਧੁਨਕਾਰਾ।*
*ਸੋਦਰ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ।* (੧/੩੮)

ਉਪਰੋਕਤ ਪੱਖਾਂ ਤੋਂ ਛੁਟ, ਗੁਰੂ ਜੀ ਦੀ ਨਿਮਰਤਾ, ਨਿਡਰਤਾ, ਸਾਫ-ਗੋਈ, ਆਦਿ ਗੁਣਾਂ ਤੇ

ਵੀ ਪ੍ਰਕਾਸ਼ ਪਾਇਆ ਗਿਆ ਹੈ। ਅਸਲੋਂ ਭਾਈ ਗੁਰਦਾਸ ਦੇ ਗੁਰੂ ਨਾਨਕ ਇਕ ਮਹਾਨ ਯਾਤ੍ਰੀ ਅਤੇ ਰਾਜਯੋਗੀ ਸਨ, ਜਿਨ੍ਹਾਂ ਨੇ ਸੰਸਾਰ ਨੂੰ ਨਵੇਂ ਪਰ ਉਸਾਰੂ ਮਾਰਗ ਉੱਤੇ ਚਲਣ ਲਈ ਤਿਆਰ ਕੀਤਾ।

ਪਹਿਲੇ ਗੁਰੂ ਤੋਂ ਛੁੱਟ, ਭਾਈ ਗੁਰਦਾਸ ਦੀਆਂ ਵਾਰਾਂ ਅੰਕ 1, 3, 13, 20, 24, 26, 38, 39 ਆਦਿ ਵਿਚ ਦੂਜੇ ਤੋਂ ਛੇਵੇਂ ਗੁਰੂ ਬਾਰੇ ਵੀ ਬੜੀ ਸੰਖਿਪਤ ਪਰ ਸ਼ਰਧਾਮਈ ਸ਼ੈਲੀ ਵਿਚ ਲਿਖਿਆ ਵਿਵਰਣ ਮਿਲ ਜਾਂਦਾ ਹੈ। ਇਸ ਵਿਵਰਣ ਤੋਂ ਇਕ ਤਾਂ ਇਸ ਤੱਥ ਦੀ ਪੁਸ਼ਟੀ ਪ੍ਰਾਪਤ ਕੀਤੀ ਜਾ ਸਕਦੀ ਹੈ ਕਿ ਗੁਰੂ ਨਾਨਕ ਤੋਂ ਬਾਅਦ ਉਪਰੋਕਤ ਕਿਹੜੇ ਕਿਹੜੇ ਗੁਰੂ ਹੋਏ ਸਨ। ਦੂਜੇ ਉਨ੍ਹਾਂ ਗੁਰੂਆਂ ਦੁਆਰਾ ਕੀਤੇ ਉਪਕਾਰਾਂ ਵਲ ਬੜਾ ਸੰਖੇਪ ਸੰਕੇਤ ਕੀਤਾ ਮਿਲਦਾ ਹੈ, ਜਿਵੇਂ ਗੁਰੂ ਰਾਮਦਾਸ ਬਾਰੇ ਲਿਖਿਆ ਹੈ—

*ਦਿਚੇ ਪੂਰਬ ਦੇਵਣਾ ਜਿਸ ਦੀ ਵਸਤ ਤਿਸੇ ਘਰ ਆਵੈ।*
*ਬੈਠਾ ਸੋਢੀ ਪਾਤਸ਼ਾਹ ਰਾਮਦਾਸ ਸਤਿਗੁਰੂ ਕਹਾਵੈ।*
*ਪੂਰਨ ਤਾਲ ਖਟਾਇਆ ਅੰਮ੍ਰਿਤਸਰ ਵਿਚ ਜੋਤਿ ਜਗਾਵੈ।*
*ਉਲਟਾ ਮੇਲ ਖਸੰਮ ਦਾ ਉਲਟੀ ਗੰਗ ਸਮੁੰਦ ਸਮਾਵੈ।*
*ਦਿਤਾ ਲਈਏ ਆਪਣਾ ਅਣਦਿੱਤਾ ਕਛੁ ਹਥ ਨ ਆਵੈ।*
*ਫਿਰ ਆਈ ਘਰ ਅਰਜਨੇ ਪੁਤ ਸੰਸਾਰੀ ਗੁਰੂ ਕਹਾਵੈ।* (੧/੪੭)

ਤੀਜੇ, ਗੁਰੂਆਂ ਦੇ ਅਧਿਆਤਮਿਕ ਵਿਅਕਤਿਤਵ ਦੇ ਨਾਲ ਨਾਲ ਉਨ੍ਹਾਂ ਦੁਆਰਾ ਸਿੱਖ ਅੰਦੋਲਨ ਨੂੰ ਅੱਗੇ ਤੋਰਨ ਲਈ ਕੀਤੇ ਸਾਹਸੀ ਕਾਰਨਾਮਿਆਂ ਤੇ ਵੀ ਝਾਤ ਪਾਈ ਹੈ। ਗੁਰੂ ਹਰਿਗੋਬਿੰਦ ਬਾਰੇ 'ਦਲਭੰਜਨ ਗੁਰ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ' ਲਿਖ ਕੇ ਕਵੀ ਨੇ ਮੁਗ਼ਲ ਸਰਕਾਰ ਪ੍ਰਤਿ ਕੀਤਾ ਉਨ੍ਹਾਂ ਦੀ ਸੈਨਿਕ ਕਾਰਵਾਈ ਦਾ ਬੜਾ ਯਥਾਰਥ ਦਿਗ ਦਰਸ਼ਨ ਕਰਾ ਦਿੱਤਾ ਹੈ। 24ਵੀਂ ਵਾਰ ਵਿਚ ਗੁਰੂ ਅਰਜਨ ਦੇ ਜੋਤੀ ਜੋਤਿ ਸਮਾਉਣ ਦੀ ਘਟਨਾ ਨੂੰ ਕਾਵਿਮਈ ਉਪਕਰਣਾਂ ਨਾਲ ਇਸ ਪ੍ਰਕਾਰ ਚਿਤਰਿਆ ਗਿਆ ਹੈ—

*ਰਹਿੰਦੇ ਗੁਰੁ ਦਰੀਆਉ ਵਿਚ ਮੀਨ ਕਲੀਨ ਹੇਤ ਨਿਰਬਾਣੀ।*
*ਦਰਸਨ ਦੇਖ ਪਤੰਗ ਜਿਉਂ ਜੋਤੀ ਅੰਦਰ ਜੋਤਿ ਸਮਾਣੀ।*
*ਸਬਦ ਸੁਰਤ ਲਿਵ ਮ੍ਰਿਗ ਜਿਉਂ ਭੀੜ ਪਈ ਚਿਤ ਅਵਰ ਨ ਆਣੀ।*
*ਚਰਨ ਕਵਲ ਮਿਲ ਭਵਰ ਜਿਉਂ ਸੁਖ ਸੰਪਟ ਵਿਚ ਰੈਣ ਵਿਹਾਣੀ।*
*ਗੁਰ ਉਪਦੇਸ ਨ ਵਿਸਰੈ ਬਾਂਬੀਹੇ ਜਿਉਂ ਆਖ ਵਖਾਣੀ।*
*ਗੁਰਮੁਖ ਸੁਖ ਫਲ ਪ੍ਰੇਮ ਰਸ ਸਹਿਜ ਸਮਾਧਿ ਸਾਧ ਸੰਗ ਜਾਣੀ।*
*ਗੁਰ ਅਰਜਨ ਵਿਟਹੁੰ ਕੁਰਬਾਣੀ।* (੨੪/੨੩)

ਇਸ ਤਰ੍ਹਾਂ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਪਹਿਲੇ ਛੇ ਗੁਰੂਆਂ ਅਤੇ ਵਿਸ਼ੇਸ਼ ਕਰਕੇ ਗੁਰੂ ਨਾਨਕ ਬਾਰੇ ਕੁਝ ਇਤਿਹਾਸਕ ਸਾਮਗ੍ਰੀ ਮਿਲ ਜਾਂਦੀ ਹੈ। ਜਿਸ ਦੇ ਆਧਾਰ ਤੇ ਭਾਵੇਂ ਕਿਸੇ ਇਤਿਹਾਸਕ ਗ੍ਰੰਥ ਦੀ ਰਚਨਾ ਨਹੀਂ ਕੀਤੀ ਜਾ ਸਕਦੀ, ਪਰ ਇਤਿਹਾਸਕ ਤੱਥਾਂ ਦੀ ਪੁਸ਼ਟੀ ਅਵੱਸ਼ ਹੋ ਜਾਂਦੀ ਹੈ। ਅਸਲੋਂ, ਭਾਈ ਗੁਰਦਾਸ ਇਕ ਕਵੀ ਸਨ, ਇਤਿਹਾਸਕਾਰ ਨਹੀਂ। ਇਤਿਹਾਸਕਾਰ ਆਪਣੇ ਲਿਖੇ ਇਤਿਹਾਸ ਵਿਚ ਘਟਨਾਵਾਂ ਅਤੇ ਤੱਥਾਂ ਦਾ ਕ੍ਰਮਵਾਰ ਵਰਣਨ ਕਰਦਾ ਹੈ, ਤਾਰੀਖ਼ਾਂ ਦਿੰਦਾ ਹੈ ਅਤੇ ਘਟਨਾਵਾਂ ਦੇ ਪ੍ਰਭਾਵ ਤੋਂ ਜਾਣੂ ਕਰਾਉਂਦਾ ਹੈ। ਕਵੀ ਦੇ ਲਿਖੇ ਇਤਿਹਾਸ ਵਿਚ

ਕੇਵਲ ਸੰਕੇਤ ਹੁੰਦੇ ਹਨ ਅਤੇ ਕਈ ਵਾਰ ਸੰਕੇਤ ਵੀ ਕਲਪਨਾ ਦਾ ਜਾਮਾ ਪਾ ਕੇ ਆਉਂਦੇ ਹਨ। ਭਾਈ ਗੁਰਦਾਸ ਨੇ ਵੀ ਵਿਵਕਰਣ ਦੀ ਥਾਂ ਤੇ ਕੇਵਲ ਸੰਕੇਤ ਦਿੱਤੇ ਹਨ। ਇਨ੍ਹਾਂ ਨੂੰ ਘਟਨਾਵਾਂ ਤੇ ਆਧਾਰਿਤ ਕਾਵਿ ਸਿਰਜਨਾ ਜਾਂ ਕਾਵਿਕ ਅਭਿਵਿਅਕਤੀ ਦਾ ਨਾਂ ਦਿੱਤਾ ਜਾ ਸਕਦਾ ਹੈ ਅਤੇ, ਇਹੀ ਗੱਲ ਭਾਈ ਗੁਰਦਾਸ ਨੂੰ ਕਵੀ ਬਣਾਉਂਦੀ ਹੈ, ਇਤਿਹਾਸਕਾਰ ਨਹੀਂ।

ਦਸਵੀਂ ਵਾਰ ਵਿਚ ਭਾਈ ਗੁਰਦਾਸ ਨੇ ਗੁਰਮਤਿ ਦੇ ਕੁਝ ਕੁ ਸਿਧਾਂਤਾਂ ਦੇ ਮਹੱਤਵ ਪ੍ਰਕਾਸ਼ਨ ਲਈ ਮਿਥਿਹਾਸ ਅਤੇ ਇਤਿਹਾਸ ਤੋਂ 23 ਘਟਨਾਵਾਂ ਲਈਆਂ ਹਨ। ਹਰ ਪਉੜੀ ਵਿਚ ਇਕ ਇਕ ਘਟਨਾ ਨੂੰ ਚਿਤਰਿਆ ਗਿਆ ਹੈ। ਮਿਥਿਹਾਸਕ ਘਟਨਾਵਾਂ ਦਾ ਸੰਬੰਧ ਧਰੂਹ, ਪ੍ਰਹਿਲਾਦ, ਬਲਿ ਰਾਜਾ, ਅੰਬਰੀਕ, ਰਾਜਾ ਜਨਕ, ਰਾਜਾ ਹਰੀ ਚੰਦ, ਤਾਰਾ ਰਾਣੀ, ਬਿਦਰ, ਦਰੋਪਤੀ, ਸੁਦਾਮਾ, ਅਹੱਲਿਆ, ਬਾਲਮੀਕ, ਅਜਾਮਲ, ਗਨਿਕਾ, ਪੂਤਨਾ ਅਤੇ ਬੱਧਕ ਨਾਲ ਹੈ। ਇਹ ਸਾਰੇ ਪ੍ਰਸਿੱਧ ਪੁਰਾਣਿਕ ਪਾਤਰ ਹਨ ਅਤੇ ਇਨ੍ਹਾਂ ਨਾਲ ਸੰਬੰਧਿਤ ਪ੍ਰਸੰਗ ਮਹਾਂਭਾਰਤ ਅਤੇ ਪੁਰਾਣਾਂ ਵਿਚ ਮਿਲ ਜਾਂਦੇ ਹਨ। ਇਤਿਹਾਸ ਤੋਂ ਲਏ ਗਏ ਕੁਲ ਅੱਠ ਪ੍ਰਸੰਗ ਹਨ, ਜਿਨ੍ਹਾਂ ਦਾ ਸੰਬੰਧ ਜੈ ਦੇਵ, ਨਾਮਦੇਵ, ਤਰਲੋਚਨ, ਧੰਨਾ, ਬੇਣੀ, ਕਬੀਰ, ਸੈਣ ਨਾਈ ਅਤੇ ਰਵਿਦਾਸ ਨਾਲ ਹੈ। ਇਹ ਸਾਰੇ ਮੱਧ ਯੁਗ ਦੇ ਭਗਤ ਕਵੀ ਹਨ। ਇਨ੍ਹਾਂ ਇਤਿਹਾਸਕ ਪਾਤਰਾਂ ਨਾਲ ਸਬੰਧਿਤ ਘਟਨਾਵਾਂ ਉੱਤੇ ਵੀ ਭਾਈ ਗੁਰਦਾਸ ਤਕ ਪਹੁੰਚਦਿਆਂ ਪਹੁੰਚਦਿਆਂ ਮਿਥਿਹਾਸਕ ਰੰਗਤ ਚੜ੍ਹ ਚੁੱਕੀ ਸੀ। ਇੱਥੇ ਮਹਾਂਕਵੀ ਦਾ ਪ੍ਰਯੋਜਨ ਅਧਿਆਤਮਿਕਤਾ ਦਾ ਤੀਬਰ ਤੋਂ ਤੀਬਰ ਅਨੁਭਵ ਕਰਾਉਣਾ ਹੈ। ਇਸ ਕਰਕੇ ਇਤਿਹਾਸਕ ਪਾਤਰ ਵੀ ਆਪਣੇ ਪ੍ਰਚਲਿਤ ਪੌਰਾਣਿਕ ਰੰਗ ਵਿਚ ਪੇਸ਼ ਹੋਏ ਹਨ। ਉਨ੍ਹਾਂ ਨਾਲ ਸਬੰਧਿਤ ਘਟਨਾਵਾਂ ਵਿਚੋਂ ਇਤਿਹਾਸਕ ਸੱਚਾਈ ਲੱਭਣੀ ਮੁਸ਼ਕਿਲ ਹੈ। ਫਿਰ ਵੀ ਇਨ੍ਹਾਂ ਦਾ ਆਪਣਾ ਮਹੱਤਵ ਹੈ।

ਭਾਈ ਗੁਰਦਾਸ ਨੇ ਯਾਰ੍ਹਵੀਂ ਵਾਰ ਵਿਚ ਗੁਰਸਿੱਖਾਂ ਦੀ ਨਾਮਾਵਲੀ ਦਿੱਤੀ ਹੈ। ਇਨ੍ਹਾਂ ਗੁਰਸਿੱਖਾਂ ਦਾ ਸੰਬੰਧ ਪਹਿਲੇ ਛੇ ਗੁਰੂਆਂ ਨਾਲ ਹੈ। ਇਸ ਨਾਮਾਵਲੀ ਦਾ ਇਤਿਹਾਸਕ ਮਹੱਤਵ ਹੈ, ਕਿਉਂਕਿ ਇਨ੍ਹਾਂ ਸਿੱਖਾਂ ਬਾਰੇ ਭਾਈ ਗੁਰਦਾਸ ਹੋਰਾਂ ਦੀ ਬੜੀ ਨੇੜੇ ਦੀ ਅਤੇ ਨਿਜੀ ਜਾਣਕਾਰੀ ਸੀ। ਕੇਵਲ ਇਹੀ ਵਾਰ ਇਕ ਅਜਿਹਾ ਸਰੋਤ ਹੈ, ਜਿਸ ਤੋਂ ਪੁਰਾਤਨ ਸਿੱਖਾਂ ਦੇ ਨਾਂਵਾਂ, ਥਾਂਵਾਂ ਬਾਰੇ ਗਿਆਨ ਪ੍ਰਾਪਤ ਹੁੰਦਾ ਹੈ। ਇਹ ਸੂਚਨਾ ਭਾਵੇਂ ਸੰਕੇਤਿਕ ਹੈ, ਪਰ ਫਿਰ ਵੀ ਇਸ ਦੀ ਆਪਣੀ ਅਹਿਮੀਅਤ ਹੈ। ਭਾਈ ਮਨੀ ਸਿੰਘ ਦੇ ਉਦਮ ਨਾਲ ਇਨ੍ਹਾਂ ਸੰਕੇਤਾਂ ਨੂੰ ਆਧਾਰ ਬਣਾ ਕੇ 'ਭਗਤ ਰਤਨਾਵਲੀ' ਜਾਂ 'ਸਿੱਖਾਂ ਦੀ ਭਗਤਮਾਲਾ' ਦੀ ਰਚਨਾ ਹੋਈ ਜਿਸ ਨਾਲ ਗੁਰਸਿੱਖਾਂ ਸੰਬੰਧੀ ਕੁਝ ਹੋਰ ਸੂਚਨਾ ਵੀ ਉਪਲਬਧ ਹੋ ਸਕੀ।

ਇਸ ਵਾਰ ਦੀ 13ਵੀਂ ਅਤੇ 14ਵੀਂ ਪਉੜੀਆਂ ਵਿਚ ਗੁਰੂ ਨਾਨਕ ਦੇ ਸਿੱਖਾਂ ਦੀ ਸੂਚੀ ਦਿੱਤੀ ਹੈ, ਜਿਵੇਂ ਤਾਰੂ ਪੋਪਟ, ਮੂਲਾ ਕੀੜ, ਪਿਰਥਾ ਸੋਇਰੀ, ਖੇਡਾ ਸੋਇਰੀ, ਮਰਦਾਨਾ ਮਿਰਾਸੀ, ਪਿਰਥੀ ਮਲ ਸਹਿਗਲ, ਰਾਮਾ ਡਿਡੀ, ਦੌਲਤ ਖਾਂ ਲੋਧੀ, ਜਿੰਦ ਪੀਰ, ਮਾਲੋ, ਮਾਂਗਾ, ਕਾਲੂ, ਭਰਤਾ ਓਹਰੀ, ਜਾਪੂ ਬੰਸੀ, ਸੀਹਾਂ ਉਪਲ, ਗਜਣ ਉਪਲ, ਮੈਲਸੀਹਾਂ ਨਿਵਾਸੀ ਭਾਗੀਰਥ, ਜਿਤਾ ਰੰਧਾਵਾ, ਬੂੜਾ ਬੁੱਢਾ, ਫਿਰਣਾ ਖਹਿਰਾ, ਜੋਧ ਆਦਿ। ਇਸ ਤੋਂ ਅੱਗੇ ਜੀਵਾਈ, ਗੁਜਰ ਅਤੇ ਧਿੰਙ ਨਾਈ ਨਾਂ ਦੇ ਸਿੱਖ ਦੂਜੇ ਗੁਰੂ ਦੇ ਸਨ। 15ਵੀਂ ਪਉੜੀ ਦੇ ਸਿੱਖ ਵੀ ਗੁਰੂ ਅੰਗਦ ਦੇ ਹਨ। ਉਨ੍ਹਾਂ ਦੇ ਨਾਂ ਇਸ ਪ੍ਰਕਾਰ ਹਨ—ਪਾਰੋ, ਜੁਲਕਾ, ਮਲੂ ਸ਼ਾਹੀ, ਦੀਪਾ ਦਿਓ, ਨਰਾਇਣ ਦਾਸ, ਬੂਲਾ, ਲਾਲੂ ਦੁਰਗਾ, ਜੀਵੰਧਾ, ਜਗਾ ਧਰਣੀ, ਖਾਨੂੰ, ਮਈਆ, ਗੋਬਿੰਦ, ਜੋਧ ਆਦਿ।

ਸੋਲ੍ਹਵੀਂ ਪਉੜੀ ਵਿਚ ਤੀਜੇ ਗੁਰੂ ਦੇ ਸਿੱਖਾਂ ਦੇ ਨਾਂ ਦਿੱਤੇ ਹਨ, ਜਿਵੇਂ ਪ੍ਰਿਥੀ ਮਲ, ਤੁਲਸਾ ਭੱਲਾ, ਮੱਲਣ, ਰਾਮੂ, ਦੀਪਾ, ਉਗ੍ਰਸੈਨ, ਨਾਗਉਰੀ, ਮੋਹਣ, ਰਾਮੂ ਮਹਿਤਾ, ਅਮਰੂ ਗੋਪੀ, ਸਾਹਾਰੂ, ਮੰਗੂ, ਭਾਗੂ, ਖਾਨੂੰ ਛੁਰਾ, ਤਾਰੂ, ਉਗਰੂ, ਨੰਦੂ ਸੂਦ, ਪੂਰੋ ਝੰਟਾ, ਮਲੀਆ ਛੀਂਬਾ, ਸਹਾਰੂ ਛੀਂਬਾ, ਬੂਲਾ ਪਾਂਧਾ ਆਦਿ। ਇਹ ਸਾਰੇ ਡੱਲੇਵਾਸੀ ਸੰਗਤ ਵਿਚੋਂ ਸਨ।

ਗੁਰੂ ਰਾਮਦਾਸ ਦੇ ਸਿੱਖਾਂ ਦੇ ਨਾਂ 17ਵੀਂ ਪਉੜੀ ਵਿਚ ਦਿੱਤੇ ਹਨ, ਯਥਾ ਤੀਰਥਾ ਸਭਰਵਾਲ, ਮਾਣਕ ਚੰਦ, ਬਿਸ਼ਨ ਦਾਸ, ਤਾਰੂ, ਭਾਰੂ, ਮਹਾਨੰਦ, ਬਿਧੀ ਚੰਦ, ਬ੍ਰਹਮ ਦਾਸ ਖੋਟੜਾ, ਡੂੰਗਰ ਦਾਸ, ਦੀਪਾ, ਜੇਠਾ, ਤੀਰਥਾ, ਬੂਲਾ, ਮਾਈਆ, ਜਾਪਾ, ਨਈਆ ਖੁਲਰ, ਤੁਲਸਾ ਵਹੁਰਾ ਆਦਿ।

ਅਠਾਰ੍ਹਵੀਂ ਪਉੜੀ ਤੋਂ 22ਵੀਂ ਪਉੜੀ ਤਕ ਪੰਜਵੇਂ ਗੁਰੂ ਦੇ ਸਿੱਖਾਂ ਦੇ ਨਾਂ ਗਿਣੇ ਗਏ ਹਨ, ਜਿਵੇਂ ਪੁਰੀਆ, ਚੂਹੜ ਚੋਧਰੀ, ਪੈੜਾ, ਬਾਲਾ, ਕਿਸਨਾ ਝਿੰਗਰਣ, ਰਾਏ ਪੰਡਿਤ ਤਿਲੋਕਾ, ਸੂਹੜ, ਸਮੁੰਦਾ, ਕੁਲਾ, ਭੁਲਾ ਝੰਝੀਆਂ, ਭਾਗੀਰਥ, ਸੁਇਨੀ, ਲਾਲੂ, ਬਾਲ ਵਿਜ, ਹਰਦਾਸ, ਧੀਰੂ, ਨਿਹਾਲੂ, ਤੁਲਸੀਆ, ਬੂਲਾ, ਚੰਡੀਆ, ਸੋਖੂ, ਟੋਡਾ ਮਹਿਤਾ, ਤੋਤਾ ਮਦੂ ਝਾਂਝੂ, ਮੁਕੰਦਾ, ਕਿਦਾਰਾ, ਗੰਗੂ, ਨਾਊ, ਸਹਿਗਲ, ਰਾਮਾ, ਧਰਮਾ, ਊਦਾ, ਜਟੂ, ਭਟੂ, ਫਿਰਣਾ ਸੂਦ, ਭੋਲੂ, ਭਟੂ, ਸਨਮੁਖ ਤੇਵਾੜੀ, ਡੱਲਾ, ਭਾਗੀ, ਜਾਪੂ, ਨਿਵਲਾ, ਮੂਲਾ, ਸੂਜਾ, ਸਾਵਣ, ਚੰਦੂ ਚਉਝੜ, ਰਾਮਦਾਸ, ਬਾਲਾ, ਸਾਈਂਦਾਸ, ਬਿਸਨੂ, ਬੀਬੜਾ, ਸੁੰਦਰ ਮਾਛੀ, ਜਟੂ, ਭਾਨੂ, ਤੀਰਥਾ, ਨਿਹਾਲਾ, ਸੇਖੜ, ਨਾਊ, ਭੁਲੂ, ਜਟੂ, ਭੀਵਾ, ਮੂਲਾ ਚਤਰਦਾਸ, ਮੂਲਾ ਕਪੂਰ, ਹਾੜੂ, ਗਾੜੂ ਵਿਜ, ਫਿਰਣਾ, ਬਹਿਲ, ਜੇਠਾ, ਵਿਸਾ, ਗੋਪੀ, ਤੁਲਸੀਆ, ਭਾਈਅੜਾ, ਗੋਇੰਦਾ ਘੇਈ ਆਦਿ। ਇਨ੍ਹਾਂ ਤੋਂ ਛੁੱਟ ਇਕੀਵੀਂ ਪਉੜੀ ਵਿਚ ਸੁਲਤਾਨਪੁਰ ਨਿਵਾਸੀ ਸਿੱਖ, ਬਾਈਵੀਂ ਪਉੜੀ ਵਿਚ ਮਸੰਦ ਸਿੱਖ, ੨੩ਵੀਂ ਪਉੜੀ ਵਿਚ ਅਤਿ ਸਨਮੁਖ ਸਿੱਖ, 24ਵੀਂ ਵਿਚ ਪੰਜਾਬ ਦੇ ਕੁਝ ਹੋਰ ਸਿੱਖ, 25ਵੀਂ ਵਿਚ ਲਾਹੌਰ ਦੇ ਸਿੱਖ, 26ਵੀਂ ਵਿਚ ਹੋਰਨਾਂ ਪ੍ਰਾਂਤਾਂ ਦੇ ਸਿੱਖ, 27ਵੀਂ ਵਿਚ ਆਗਰੇ ਦੇ ਸਿੱਖ ਅਤੇ 28ਵੀਂ ਵਿਚ ਕੁਝ ਹੋਰ ਹਜ਼ੂਰੀ ਸਿੱਖ ਦੱਸੇ ਗਏ ਹਨ, 29ਵੀਂ, 30ਵੀਂ ਅਤੇ 31ਵੀਂ ਪਉੜੀਆਂ ਵਿਚ ਛੇਵੇਂ ਗੁਰੂ ਦੇ ਸਿੱਖਾਂ ਦੀ ਨਾਮਾਵਲੀ ਦਿੱਤੀ ਗਈ ਹੈ।

ਇਹ ਸਾਰਾ ਵਿਵਰਣ, ਕੇਵਲ ਸੰਕੇਤ ਹੀ ਹੈ। ਕਈਆਂ ਥਾਂਵਾਂ ਤੇ ਜ਼ਾਤਾਂ ਨਾਲੋਂ ਨਾਂਵਾਂ ਨੂੰ ਨਖੇੜਨਾ ਵੀ ਮੁਸ਼ਕਿਲ ਹੈ। ਇਸ ਲਈ ਟੀਕਾਕਾਰਾਂ ਨੇ ਭਿੰਨ ਭਿੰਨ ਅਰਥ ਕਰਕੇ ਨਾਂਵਾਂ ਦੀ ਗਿਣਤੀ ਵਿਚ ਫ਼ਰਕ ਪਾਇਆ ਹੈ। ਇਕ ਗੱਲ ਇਹ ਵੀ ਧਿਆਨ ਗੋਚਰੇ ਹੈ ਕਿ ਕਈ ਨਾਂ ਇਕ ਤੋਂ ਵੱਧ ਗੁਰੂਆਂ ਦੀ ਨਾਮਾਵਲੀ ਵਿਚ ਦਰਜ ਹਨ। ਭਾਵੇਂ ਇਨ੍ਹਾਂ ਨਾਂਵਾਂ ਦੇ ਵੱਖ ਵੱਖ ਵਿਅਕਤੀ ਹੋਣ ਦਾ ਕੋਈ ਪ੍ਰਮਾਣ ਨਹੀਂ ਮਿਲਦਾ, ਪਰ ਫਿਰ ਵੀ ਇਸ ਗੱਲ ਦੀ ਬੜੀ ਸੰਭਾਵਨਾ ਹੈ ਕਿ ਇਨ੍ਹਾਂ ਵਿਚੋਂ ਕੁਝ ਸਿੱਖ ਇਕ ਤੋਂ ਵੱਧ ਗੁਰੂ ਦੀ ਸ਼ਰਨ ਵਿਚ ਰਹੇ ਹੋਣ, ਅਤੇ ਇਸ ਕਰਕੇ ਕਵੀ ਨੇ ਇਨ੍ਹਾਂ ਨੂੰ ਇਕ ਤੋਂ ਵੱਧ ਗੁਰੂ ਨਾਲ ਸੰਬੰਧਿਤ ਕਰ ਦਿੱਤਾ ਹੋਵੇ। ਕੁਝ ਵੀ ਹੋਵੇ, ਇਹ ਸਾਰੀ ਨਾਮਾਵਲੀ ਬੜੀ ਮਹੱਤਵਪੂਰਣ ਹੈ, ਕਿਉਂਕਿ ਇਹ ਇਕ ਅਧਿਕਾਰੀ ਵਿਅਕਤੀ ਦੀ ਲਿਖੀ ਹੈ। ਗੁਰੂ-ਇਤਿਹਾਸ ਬਾਰੇ ਇਤਨਾ ਵਿਵਰਣ ਕਿਸੇ ਹੋਰ ਪੰਜਾਬੀ ਕਵੀ ਦੀ ਬਾਣੀ ਵਿਚ ਨਹੀਂ ਮਿਲਦਾ।

ਭਾਈ ਗੁਰਦਾਸ ਦੀ 36ਵੀਂ ਵਾਰ ਵੀ ਇਤਿਹਾਸਕ ਦ੍ਰਿਸ਼ਟੀ ਤੋਂ ਅਤਿਅੰਤ ਮਹੱਤਵਪੂਰਣ ਹੈ। ਇਸ ਵਿਚ ਪ੍ਰਿਥੀਚੰਦ ਅਤੇ ਉਸ ਦੀ ਸੰਤਾਨ ਦੁਆਰਾ ਪ੍ਰਮਾਣਿਕ ਗੁਰੂ-ਗੱਦੀ ਵਿਰੁੱਧ ਜੋ ਕਾਰਵਾਈਆਂ ਕੀਤੀਆਂ ਗਈਆਂ ਸਨ ਅਤੇ ਉਨ੍ਹਾਂ ਨੂੰ ਸਹੀ ਕਰਨ ਲਈ ਭਾਈ ਸਾਹਿਬ ਵਲੋਂ ਕੀਤੇ ਅਣਥੱਕ

ਯਤਨਾਂ ਦੇ ਬਾਵਜੂਦ ਜਦੋਂ ਕੋਈ ਪੇਸ਼ ਨ ਗਈ ਤਾਂ ਭਾਈ ਗੁਰਦਾਸ ਜੀ ਨੇ ਉਨ੍ਹਾਂ ਨੂੰ 'ਮੀਣਾ' ਸ਼ਬਦ ਨਾਲ ਸੰਬੋਧਨ ਕੀਤਾ ਅਤੇ ਉਨ੍ਹਾਂ ਦੁਆਰਾ ਚਲਾਏ ਪੰਥ ਅਤੇ ਉਸ ਦੀ ਗਤਿਵਿਧੀ ਨੂੰ ਬੜੀ ਕਠੋਰ ਸ਼ਬਦਾਵਲੀ ਰਾਹੀਂ ਨਿੰਦਿਆ। ਇਕ ਵੰਨਗੀ ਵੇਖੋ—

*ਬੱਧਕ ਨਾਦ ਸੁਣਾਇਕੈ ਜਿਉ ਮਿਰਗ ਵਿਣਾਹੇ।*
*ਝੀਵਰ ਕੁੰਡੀ ਮਾਸ ਲਾਇ ਜਿਉ ਮਛੀ ਫਾਹੇ।*
*ਕਵਲ ਦਿਖਾਲੇ ਮੁਹੁ ਖਿੜਾਇ ਭਵਰਾ ਵੇਸਾਹੇ।*
*ਦੀਪਕ ਜੋਤ ਪਤੰਗ ਨੋ ਦੁਰਜਨ ਜਿਉ ਦਾਹੇ।*
*ਕਾਲਬੂਤ ਹੋਇ ਹਸਤਨੀ ਮੈਗਲ ਉਮਾਹੇ।*
*ਨਰਕ ਪੰਥ ਹੈ ਮੀਣਿਆ ਮਿਲ ਨਰਕ ਨਿਬਾਹੇ।*

ਇਹ ਸਾਰੀ ਵਾਰ ਅਪ੍ਰਮਾਣਿਕ ਗੁਰੂਆਂ ਦੁਆਰਾ ਪ੍ਰਮਾਣਿਕ ਗੁਰੂਆਂ ਦੀ ਵਿਵਸਥਾ ਵਿਚ ਪੈਰ ਪੈਰ ਤੇ ਪਾਈ ਰੁਕਾਵਟਾਂ ਅਤੇ ਵਿਅਰਥ ਦੇ ਕਲੇਸ਼ ਦਾ ਇਕ ਇਤਿਹਾਸਕ ਬਿੰਬ ਪੇਸ਼ ਕਰਦੀ ਹੈ, ਜੋ ਗੁਰੂ-ਇਤਿਹਾਸ ਦੇ ਸਹੀ ਰੂਪ ਨੂੰ ਸਮਝਣ ਵਿਚ ਕਾਫ਼ੀ ਸਹਾਇਕ ਹੈ।

***ਰਾਜਨੀਤਿਕ ਦ੍ਰਿਸ਼ਟੀਕੋਣ :***

ਭਾਈ ਗੁਰਦਾਸ ਦਾ ਰਾਜਨੀਤਿਕ ਦ੍ਰਿਸ਼ਟੀਕੋਣ ਗੁਰੂਆਂ ਤੋਂ ਅਤੇ ਵਿਸ਼ੇਸ਼ ਕਰਕੇ ਗੁਰੂ ਨਾਨਕ ਤੋਂ ਪ੍ਰਭਾਵਿਤ ਹੈ। ਮੱਧ ਯੁਗ ਦੇ ਸੰਤਾਂ ਅਤੇ ਭਗਤਾਂ ਦੀ ਬਾਣੀ ਵਿਚ ਸਮਕਾਲੀ ਰਾਜਨੀਤਿਕ ਸਮੱਸਿਆਵਾਂ ਬਾਰੇ ਉਨ੍ਹਾਂ ਦੇ ਦ੍ਰਿਸ਼ਟੀਕੋਣ ਦਾ ਪ੍ਰਗਟਾਵਾ ਨਹੀਂ ਹੋਇਆ। ਕਿਉਂਕਿ ਵਿਰਕਤ ਹੋਣ ਕਰਕੇ ਉਹ ਇਸ ਗੱਲੋਂ ਬੇਲਾਗ ਸਨ। ਪਰ ਗੁਰੂ ਨਾਨਕ ਦੀ ਸਹਿਜ-ਸਾਧਨਾ ਇਸ ਪੱਖੋਂ ਬਾਕੀਆਂ ਨਾਲੋਂ ਭਿੰਨ ਹੈ। ਉਨ੍ਹਾਂ ਨੇ ਜਿੱਥੇ ਜਨ-ਸਾਧਾਰਣ ਦੇ ਅਧਿਆਤਮਿਕ ਦੁੱਖਾਂ ਨੂੰ ਆਪਣੀ ਬਾਣੀ ਰਾਹੀਂ ਪ੍ਰਗਟ ਕੀਤਾ, ਉਥੇ ਉਸ ਦੀ ਰਾਜਨੀਤਿਕ ਅਵਸਥਾ ਨੂੰ ਕਿਸੇ ਨਾ ਕਿਸੇ ਰੂਪ ਵਿਚ ਸਪਸ਼ਟ ਕਰਨ ਦੀ ਰੁਚੀ ਵਿਖਾਈ ਹੈ। ਅਸਲ ਵਿਚ, ਉਦੋਂ ਦੀ ਸ਼ਾਸਨ ਪ੍ਰਣਾਲੀ ਅਤੇ ਰਾਜਨੀਤਿਕ ਵਿਵਸਥਾ ਦੀਆਂ ਊਣਤਾਈਆਂ ਕਾਰਣ ਦੁਖੀ ਅਤੇ ਪੀੜਤ ਜਨਤਾ ਦੇ ਦੁੱਖਾਂ ਦਾ ਜੋ ਚਿਤ੍ਰਣ ਗੁਰੂ ਨਾਨਕ ਦੀ ਬਾਣੀ ਵਿਚ ਹੋਇਆ ਹੈ, ਉਸ ਵਿਚ ਪਰੋਖ ਰੂਪ ਵਿਚ ਗੁਰੂ ਨਾਨਕ ਦੀ ਪ੍ਰਤਿਕ੍ਰਿਆ ਦੀ ਅਭਿਵਿਅਕਤੀ ਸਹਿਜ ਹੀ ਵੇਖੀ ਜਾ ਸਕਦੀ ਹੈ।

ਗੁਰੂ ਨਾਨਕ ਦੇ ਰਾਜਨੀਤਿਕ ਦ੍ਰਿਸ਼ਟੀਕੋਣ ਬਾਰੇ ਵਿਦਵਾਨਾਂ ਵਿਚ ਮਤ-ਭੇਦ ਹੈ। ਆਮ ਤੌਰ ਤੇ ਦੋ ਵਿਚਾਰ-ਧਾਰਾਵਾਂ ਵੇਖਣ ਵਿਚ ਆਈਆਂ ਹਨ। ਇਕ ਮਤ ਅਨੁਸਾਰ ਗੁਰੂ ਜੀ ਦਾ ਪੁਨਰਗਠਨ ਧਾਰਮਿਕ ਅਤੇ ਸਦਾਚਾਰਕ ਸੀ ਅਤੇ ਰਾਜਨੀਤਿਕ ਉੱਨਤੀ ਦੇ ਸੰਬੰਧ ਵਿਚ ਉਨ੍ਹਾਂ ਦਾ ਕੋਈ ਸਪਸ਼ਟ ਮਤ ਨਹੀਂ ਸੀ।[1] ਇਸ ਮਤ ਦਾ ਸੰਸਥਾਪਕ ਜੇ. ਡੀ. ਕੰਨਿੰਘਮ ਹੈ। ਦੂਜੇ ਮਤ ਦਾ ਦਾਵਾ ਹੈ ਕਿ ਗੁਰੂ ਨਾਨਕ ਨੇ ਹੀ ਉਸ ਤਲਵਾਰ ਲਈ ਫੁਲਾਦ ਜੁਟਾਇਆ ਸੀ, ਜਿਸ ਰਾਹੀਂ ਗੁਰੂ ਗੋਬਿੰਦ ਸਿੰਘ ਨੇ ਖਾਲਸੇ ਨੂੰ ਪ੍ਰਤਿਸ਼ਠਾ ਦੀ ਟੀਸੀ ਉੱਤੇ ਪਹੁੰਚਾਇਆ।[2] ਕਹਿਣ ਤੋਂ ਭਾਵ ਇਹ ਹੈ ਕਿ ਗੁਰੂ ਨਾਨਕ ਰਾਜਨੀਤਿਕ ਵਿਵਸਥਾ ਅਤੇ ਸਥਿਤੀ ਬਾਰੇ ਸੁਚੇਤ ਸਨ। ਇਸ ਮਤ ਦਾ ਪ੍ਰਸਿੱਧ ਵਿਦਵਾਨ ਹੈ ਡਾ. ਗੋਕਲ ਚੰਦ ਨਾਰੰਗ। ਇਨ੍ਹਾਂ ਦੋਹਾਂ ਮੱਤਾਂ ਨੂੰ ਮੇਲ ਕੇ ਚਲਣ ਵਾਲਾ ਮੱਧਵਰਤੀ ਮਤ ਹੈ ਡਾ. ਜੇ.

---

1. J. D. Cunningham, *A History of the Sikhs,* p. 48.
2. G. C. Narang, *Transformation of Sikhism,* p. 1.

ਐਸ. ਬੈਂਸ ਦਾ। ਉਸ ਦੇ ਵਿਚਾਰ ਅਨੁਸਾਰ ਭਾਵੇਂ ਗੁਰੂ ਨਾਨਕ ਨੇ ਰਾਜ ਦੇ ਮਾਮਲਿਆਂ ਦਾ ਕਿਸੇ ਵਿਵਸਥਿਤ ਢੰਗ ਨਾਲ ਵਿਸ਼ਲੇਸ਼ਣ ਨਹੀਂ ਕੀਤਾ, ਫਿਰ ਵੀ ਉਨ੍ਹਾਂ ਦੀ ਬਾਣੀ ਵਿਚ ਰਾਜਨੀਤਿਕ ਸੱਤਾ ਪ੍ਰਤਿ ਉਨ੍ਹਾਂ ਦੀ ਪ੍ਰਤਿਕ੍ਰਿਆ ਦੀ ਸਥਾਪਨਾ ਜ਼ਰੂਰ ਹੋਈ ਹੈ।[1]

ਗੁਰੂ ਨਾਨਕ ਦੇ ਰਾਜਨੀਤਿਕ ਦ੍ਰਿਸ਼ਟੀਕੋਣ ਦਾ ਪਹਿਲਾ ਰੂਪ ਉਨ੍ਹਾਂ ਦੀ ਆਦਰਸ਼ ਰਾਜਾ ਜਾਂ ਸ਼ਾਸਕ ਬਾਰੇ ਕਲਪਨਾ ਵਿਚ ਵੇਖਿਆ ਜਾ ਸਕਦਾ ਹੈ।[2] ਉਨ੍ਹਾਂ ਨੇ ਰਾਜੇ ਦੀ ਅਨਿਵਾਰਤਾ ਦਾ ਕਿਤੇ ਵੀ ਵਿਰੋਧ ਨਹੀਂ ਕੀਤਾ, ਪਰ ਕਰਤੱਵ ਤੋਂ ਡਿੱਗੇ ਹੋਏ ਰਾਜੇ ਲਈ ਉਨ੍ਹਾਂ ਪਾਸ ਕੋਈ ਹਮਦਰਦੀ ਦੇ ਬਚਨ ਨਹੀਂ ਹਨ। ਉਨ੍ਹਾਂ ਦੇ ਰਾਜਨੀਤਿਕ ਦ੍ਰਿਸ਼ਟੀਕੋਣ ਦਾ ਦੂਜਾ ਰੂਪ ਉਨ੍ਹਾਂ ਪ੍ਰਸੰਗਾਂ ਵਿਚ ਵੇਖਿਆ ਜਾ ਸਕਦਾ ਹੈ, ਜਿੱਥੇ ਗੁਰੂ ਜੀ ਨੇ ਉਦੋਂ ਦੇ ਰਾਜਿਆਂ ਜਾਂ ਬਾਦਸ਼ਾਹਾਂ, ਉਨ੍ਹਾਂ ਦੇ ਰਾਜ ਪ੍ਰਬੰਧਾਂ ਅਤੇ ਰਾਜ ਅਧਿਕਾਰੀਆਂ ਦੇ ਕ੍ਰਿਤਾਂ ਦਾ ਚਿਤ੍ਰਣ ਕੀਤਾ ਹੈ।[3] ਅਸਲੋਂ, ਗੁਰੂ ਨਾਨਕ ਉਨ੍ਹਾਂ ਸਾਰੇ ਹਾਕਮਾਂ ਅਤੇ ਹਕੂਮਤਾਂ ਦੇ ਵਿਰੋਧੀ ਸਨ ਜੋ ਆਪਣਾ ਕਰਤੱਵ ਭੁਲ ਕੇ ਅਨਾਚਾਰ ਨੂੰ ਹੀ ਆਪਣੀ ਸ਼ਾਸਨ-ਵਿਵਸਥਾ ਦਾ ਆਧਾਰ ਬਣਾ ਬੈਠੀਆਂ ਹਨ। ਉਨ੍ਹਾਂ ਦੇ ਇਸ ਦ੍ਰਿਸ਼ਟੀਕੋਣ ਦਾ ਤੀਜਾ ਰੂਪ ਉੱਥੇ ਵੇਖਿਆ ਜਾ ਸਕਦਾ ਹੈ ਜਿੱਥੇ ਉਨ੍ਹਾਂ ਨੇ ਅਲੰਕਾਰਾਂ ਅਤੇ ਬਿੰਬਾਂ ਦੇ ਵਿਧਾਨ ਵੇਲੇ ਰਾਜਨੀਤਿਕ ਸੱਤਾ ਦੀ ਸ਼ਬਦਾਵਲੀ ਦੀ ਵਰਤੋਂ ਕੀਤੀ ਹੈ। ਅਜਿਹੀ ਵਰਤੋਂ ਨਾਲ ਗੁਰੂ ਜੀ ਦੀ ਉਸ ਵਕਤ ਦੀ ਰਾਜਨੀਤਿਕ ਵਿਵਸਥਾ ਸੰਬੰਧੀ ਵਿਚਾਰ ਮਗਨਤਾ ਸਪਸ਼ਟ ਹੋ ਜਾਂਦੀ ਹੈ। ਬਾਬਰ ਦੇ ਹਮਲੇ ਅਤੇ ਉਸ ਦੇ ਸਿੱਟੇ ਵਜੋਂ ਉਤਪੰਨ ਹੋਈ ਸਥਿਤੀ ਦੇ ਚਿਤ੍ਰਣ ਰਾਹੀਂ ਗੁਰੂ ਜੀ ਦੇ ਰਾਜਨੀਤਿਕ ਦ੍ਰਿਸ਼ਟੀਕੋਣ ਦਾ ਚੋਥਾ ਰੂਪ ਵੇਖਿਆ ਜਾ ਸਕਦਾ ਹੈ। ਇਸ ਬਾਰੇ ਉਨ੍ਹਾਂ ਦੇ ਹੇਠਾਂ ਲਿਖੇ ਚਾਰ ਪਦੇ ਵਿਸ਼ੇਸ਼ ਉਲੇਖ ਯੋਗ ਹੈ—

(1) *ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ।........* (*ਆਸਾ*, ਪਦੇ ੩੯)
(2) *ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ।...........* (*ਆਸਾ, ਅਸਟਪਦੀ* ੩੯)
(3) *ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ।..........* (*ਆਸਾ, ਅਸਟਪਦੀ* ੧੨)
(4) *ਜੈਸੀ ਮੈ ਆਵੈ ਖਸਮ ਕੀ ਬਾਣੀ..........* (*ਤਿਲੰਗ*, ਪਦੇ ੫)

ਸਾਰਾਂਸ਼ ਇਹ ਕਿ ਗੁਰੂ ਨਾਨਕ ਦੀ ਬਾਣੀ ਤੋਂ ਰਾਜਨੀਤਿਕ ਵਿਚਾਰਧਾਰਾ ਦੇ ਕੋਈ ਵਿਸ਼ੇਸ਼ ਸਬੂਤ ਭਾਵੇਂ ਨਹੀਂ ਮਿਲਦੇ, ਤਾਂ ਵੀ ਇਤਨਾ ਅਵੱਸ਼ ਸਪਸ਼ਟ ਹੈ ਕਿ ਗੁਰੂ ਜੀ ਦਾ ਨਿਰੀਖਣ ਬੜਾ ਗੰਭੀਰ ਹੈ। ਗੁਰੂ ਨਾਨਕ ਨੇ ਆਪਣੇ ਆਪ ਨੂੰ ਰਾਜਨੀਤਿਕ ਖੇਤਰ ਤੋਂ ਬੇਲਾਗ ਨਹੀਂ ਰਖਿਆ। ਉਨ੍ਹਾਂ ਨੇ ਆਪਣੇ ਢੰਗ ਨਾਲ ਸਮਕਾਲੀ ਪਰਿਸਥਿਤੀਆਂ ਦਾ ਯਥਾਰਥ ਚਿਤ੍ਰਣ ਕਰਦੇ ਹੋਇਆਂ ਜਨ ਸਾਧਾਰਣ ਨੂੰ ਉਨ੍ਹਾਂ ਨਾਲ ਹੋ ਰਹੇ ਅਨਿਆਇ ਆਧਾਰਿਤ ਵਿਵਹਾਰ ਪ੍ਰਤਿ ਸੁਚੇਤ ਕੀਤਾ।

ਭਾਈ ਗੁਰਦਾਸ ਗੁਰੂ ਨਾਨਕ ਮਤ ਦੇ ਅਨੁਯਾਈ ਸਨ। ਉਨ੍ਹਾਂ ਦੀ ਕਵਿਤਾ ਦਾ ਖੇਤਰ

---

1. *The Indian Journal of Political Science* (Oct—Dec. 1962) XXIII No. 4—*'Political Ideas of Guru Nanak'*, J. S. Bains, p. 309.
2. (1) ਰਾਜਾ ਤਖਤਿ ਟਿਕੈ ਗੁਣੀ ਭੈ ਪੰਚਾਇਣ ਰਤੁ। (*ਮਾਰੂ*, ਪਦੇ ੧੦/੧)
   (2) ਆਪੇ ਰਾਜਨੁ ਪੰਚਾਕਾਰੀ। (*ਮਾਰੂ, ਸੋਲਹੇ* ੨/੧੦)
   (3) ਰਾਜੇ ਚੁਲੀ ਨਿਆਵ ਕੀ...........(*ਸਾਰੰਗ, ਸ਼ਲੋਕ* ੮)
3. (1) ਰਾਜੇ ਸੀਹ ਮੁਕਦਮ ਕੁਤੇ............(*ਮਲਾਰ ਕੀ ਵਾਰ, ਸਲੋਕ* ੧੩)
   (2) ਸਾਹਾਂ ਸੁਰਤਿ ਗਵਾਈਆ ਰੰਗ ਤਮਾਸੈ ਚਾਇ। (*ਆਸਾ, ਅਸ਼ਟਪਦੀ* ੧੧/੫)

ਅਧਿਆਤਮਿਕ ਹੁੰਦਾ ਹੋਇਆ ਵੀ ਰਾਜਨੀਤ੍ਰਿਕ ਚੇਤਨਾ ਤੋਂ ਮੁਕਤ ਨਹੀਂ ਕਿਹਾ ਜਾ ਸਕਦਾ। ਪਰ ਇਸ ਦਾ ਭਾਵ ਕਿਸੇ ਰਾਜਨੀਤਿਕ ਵਿਵਸਥਾ ਦੀ ਸਥਾਪਨਾ ਨਹੀਂ ਹੈ। ਉਨ੍ਹਾਂ ਦੇ ਇਸ ਦ੍ਰਿਸ਼ਟੀਕੋਣ ਦੇ ਦਰਸ਼ਨ ਅਧਿਕਤਰ ਉਨ੍ਹਾਂ ਦੀ ਪਹਿਲੀ ਵਾਰ ਵਿਚ ਹੁੰਦੇ ਹਨ। ਗੁਰੂ ਨਾਨਕ ਦੇ ਆਗਮਨ ਤੋਂ ਪਹਿਲਾਂ ਦੀ ਅਵਸਥਾ ਨੂੰ ਉਨ੍ਹਾਂ ਨੇ ਜੁਗ-ਗਰਦੀ ਦੀ ਸਥਿਤੀ ਕਿਹਾ ਹੈ—

*ਜੁਗ ਗਰਦੀ ਜਬ ਹੋਵਹੇ ਉਲਟੇ ਜੁਗ ਕਿਆ ਹੋਇ ਵਰਤਾਰਾ।*
*ਉਠੇ ਗਿਲਾਨ ਜਗਤ ਵਿਚ ਵਰਤੈ ਪਾਪ ਭ੍ਰਿਸਟਿ ਸੰਸਾਰਾ।* (੧/੧੭)

ਮੁਸਲਮਾਨ ਸ਼ਾਸਕਾਂ ਨੇ ਮਜ਼ਬੀ ਜਨੂੰਨ ਵਿਚ ਆ ਕੇ ਹਿੰਦੂ ਜਨਤਾ ਉੱਤੇ ਕੀ-ਕੀ ਜ਼ੁਲਮ ਕੀਤੇ, ਕਿਵੇਂ ਉਨ੍ਹਾਂ ਨੇ ਧਰਮ ਅਸਥਾਨਾਂ ਨੂੰ ਢਾਹ ਢੇਰੀ ਕੀਤਾ ਅਤੇ ਕਿਵੇਂ ਗਰੀਬਾਂ ਦੀ ਬੇਪਤੀ ਕੀਤੀ, ਇਸ ਨੂੰ ਭਾਈ ਗੁਰਦਾਸ ਨੇ ਬੜੀ ਨੀਝ ਨਾਲ ਚਿਤਰਾਂਦਿਆਂ ਕਿਹਾ ਹੈ—

*ਠਾਕੁਰਦੁਆਰੇ ਢਾਹਿ ਕੈ ਤਿਹਿ ਠਉੜੀਂ ਮਸੀਤ ਉਸਾਰਾ।*
*ਮਾਰਨ ਗਊ ਗਰੀਬ ਨੂੰ ਧਰਤੀ ਉਪਰ ਪਾਪ ਬਿਥਾਰਾ।*
*ਕਾਫਰ ਮੁਲਹਦ ਇਰਮਨੀ ਰੂੰਮੀ ਜੰਗੀ ਦੁਸ਼ਮਨ ਦਾਰਾ।*
*ਪਾਪੇ ਦਾ ਵਰਤਿਆ ਵਰਤਾਰਾ।* (੧/੨੦)

ਗੁਰੂ ਨਾਨਕ ਦੇ ਆਗਮਨ ਵੇਲੇ ਰਾਜਨੀਤਿਕ ਅਤੇ ਪ੍ਰਬੰਧਕੀ ਅਵਸਥਾ ਵੀ ਬਹੁਤ ਚਿੰਤਾਜਨਕ ਸੀ। ਹਰ ਪਾਸੇ ਪਾਪ ਪਸਰਿਆ ਹੋਇਆ ਸੀ। ਰਾਜੇ ਪਾਪ ਕਮਾ ਰਹੇ ਸਨ। ਰਾਜ ਅਧਿਕਾਰੀ ਜਨਤਾ ਦੇ ਹੱਕਾਂ ਦੀ ਰੱਖਿਆ ਦੀ ਥਾਂ ਸਗੋਂ ਉਨ੍ਹਾਂ ਨੂੰ ਲੁੱਟ ਰਹੇ ਸਨ। ਕਾਜ਼ੀ ਰਿਸ਼ਵਤ ਲੈ ਕੇ ਬੇਇਨਸਾਫ਼ੀ ਕਰ ਰਹੇ ਸਨ—

(1) *ਭਏ ਬਿਅਦਲੀ ਪਾਤਸ਼ਾਹ ਕਲਿ ਕਾਤੀ ਉਮਰਾਵ ਕਸਾਈ।* (੧/੭)

(2) *ਕਲ ਆਈ ਕੁਤੇ ਮੁਹੀ ਖਾਜ ਹੋਆ ਮੁਰਦਾਰ ਗੁਸਾਈ।*
*ਰਾਜੇ ਪਾਪ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ।*
*ਪਰਜਾ ਅੰਧੀ ਗਯਾਨ ਬਿਨ ਕੂੜ ਕੁਸੱਤ ਮੁਖਹੁੰ ਆਲਾਈ।*.......
*ਕਾਜ਼ੀ ਹੋਏ ਰਿਸ਼ਵਤੀ ਵੱਢੀ ਲੈ ਕੇ ਹਕ ਗਾਵਾਈ।*
*ਵਰਤਿਆ ਪਾਪ ਸਭਸ ਜਗ ਮਾਹੀ।* (੧/੩੦)

ਉਪਰੋਕਤ ਪੰਕਤੀਆਂ ਵਿਚ ਗੁਰੂ ਨਾਨਕ ਦੀਆ ਹੇਠ ਲਿਖੀਆਂ ਪੰਕਤੀਆਂ ਦੀ ਛਾਇਆ ਵੇਖੀ ਜਾ ਸਕਦੀ ਹੈ—

(1) *ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖਿ ਕਰਿ ਉਡਰਿਆ।*
(*ਮਾਝ ਦੀ ਵਾਰ, ਸਲੋਕ* ੩੫)

(2) *ਰਾਜੇ ਸੀਹ ਮੁਕਦਮ ਕੁਤੇ। ਜਾਇ ਜਗਾਇਨਿ ਬੈਠੇ ਸੁਤੇ।*
*ਚਾਕਰ ਨਹਦਾ ਪਾਇਨਿ ਘਾਉ। ਰਤੁ ਪਿਤਿ ਕੁਤਿਹੋ ਚਟਿ ਜਾਹੁ।*
(*ਮਲਾਰ ਕੀ ਵਾਰ, ਸਲੋਕ* ੧੩)

(3) *ਕਾਜੀ ਹੋਇ ਕੈ ਬਹੈ ਨਿਆਇ। ਫੇਰੇ ਤਸਬੀ ਕਰੇ ਖੁਦਾਇ।*
*ਵਢੀ ਲੈ ਕੇ ਹਕੁ ਗਵਾਏ। ਜੇ ਕੋ ਪੁਛੈ ਤਾ ਪੜਿ ਸੁਣਾਏ।*
(*ਰਾਮਕਲੀ, ਸਲੋਕ* ੧)

ਇਸ ਤੁਲਨਾ ਤੋਂ ਭਲੀ ਭਾਂਤ ਸਪਸ਼ਟ ਹੈ ਕਿ ਭਾਈ ਗੁਰਦਾਸ ਨੇ ਸਮਕਾਲੀ ਰਾਜਨੀਤਿਕ ਅਵਸਥਾ ਦਾ ਚਿਤ੍ਰਣ ਗੁਰੂ ਨਾਨਕ ਦੇ ਚਿਤ੍ਰਣ ਦੇ ਲਗਭਗ ਅਨੁਰੂਪ ਕੀਤਾ ਹੈ।

ਉਨ੍ਹਾਂ ਦੇ ਰਾਜਨੀਤਿਕ ਦ੍ਰਿਸ਼ਟੀਕੋਣ ਦਾ ਦੂਜਾ ਰੂਪ ਉਸ ਵਿਸ਼ਲੇਸ਼ਣ ਵਿਚ ਵੇਖਿਆ ਜਾ ਸਕਦਾ ਹੈ, ਜੋ ਗੁਰੂ ਹਰਿਗੋਬਿੰਦ ਦੁਆਰਾ ਤਲਵਾਰ ਧਾਰਣ ਕਰਨ ਸੰਬੰਧੀ ਆਈ ਤਬਦੀਲੀ ਦੇ ਪ੍ਰਸੰਗ ਵਿਚ ਕੀਤਾ ਗਿਆ ਸੀ। ਇਸ ਬਾਰੇ ਭਾਈ ਜੋਧ ਸਿੰਘ ਦਾ ਮਤ ਹੈ ਕਿ ਜਦੋਂ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਤੋਂ ਬਾਅਦ ਗੁਰੂ ਹਰਿਗੋਬਿੰਦ ਨੇ ਸੇਲੀ-ਟੋਪੀ ਦੀ ਥਾਂ ਮੀਰੀ ਅਤੇ ਪੀਰੀ ਦੀਆਂ ਦੋ ਤਲਵਾਰਾਂ ਧਾਰਣ ਕਰ ਲਈਆਂ ਅਤੇ ਸਿੱਖਾਂ ਨੂੰ ਹਥਿਆਰਾਂ ਦੀ ਵਰਤੋਂ ਸਿਖਲਾਣੀ ਆਰੰਭ ਦਿੱਤੀ, ਤਾਂ ਕਈ ਸਿੱਖਾਂ ਦੇ ਮਨ ਵਿਚ ਸ਼ੰਕੇ ਪੈਦਾ ਹੋ ਗਏ। ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿਚ ਉਨ੍ਹਾਂ ਸ਼ੰਕਿਆਂ ਨੂੰ ਅੰਕਿਤ ਕਰਕੇ ਖੰਡਨ ਕੀਤਾ ਹੈ।[1] ਛਬੀਵੀਂ ਵਾਰ ਦੀ 24ਵੀਂ ਪਉੜੀ ਉੱਤੇ ਟਿੱਪਣੀ ਕਰਦਿਆਂ ਗਿਆਨੀ ਹਜ਼ਾਰਾ ਸਿੰਘ ਨੇ ਵੀ ਦੱਸਿਆ ਹੈ ਕਿ ਇਸ ਪਉੜੀ ਵਿਚ ਉਹ ਉਲ੍ਹਾਮੇ ਹਨ ਜੋ ਲੋਕੀਂ ਗੁਰੂ ਹਰਿਗੋਬਿੰਦ ਦਾ ਬੀਰ ਰਸੀ ਜੀਵਨ ਵੇਖ ਕੇ ਕਰਨ ਲੱਗ ਪਏ ਸਨ। ਇਸ ਪਉੜੀ ਦੀਆਂ ਅਖੀਰਲੀਆਂ ਤੁਕਾਂ ਵਿਚ ਅਤੇ ਅਗਲੀਆਂ ਪਉੜੀਆਂ ਵਿਚ ਭਾਈ ਗੁਰਦਾਸ ਸਾਰੇ ਇਤਰਾਜ਼ਾਂ ਦਾ ਉੱਤਰ ਦਿੰਦੇ ਹਨ। ਲੋਕੀਂ ਕਹਿੰਦੇ ਹਨ[2]—

*ਧਰਮਸਾਲ ਕਰ ਬਹੀਦਾ ਇਕਤ ਥਾਂ ਨ ਟਿਕੈ ਟਿਕਾਇਆ।*
*ਪਾਤਸਾਹ ਘਰ ਆਵਦੇ ਗੜ੍ਹ ਚੜ੍ਹਿਆ ਪਾਤਿਸਾਹ ਚੜ੍ਹਾਇਆ।*
*ਉਮਤ ਮਹਿਲ ਨ ਪਾਵਦੀ ਨੱਠਾ ਫਿਰੈ ਨ ਡਰੈ ਡਰਾਇਆ।*
*ਮੰਜੀ ਬਹਿ ਸੰਤੋਖਦਾ ਕੁਤੇ ਰਖ ਸ਼ਿਕਾਰ ਖਿਲਾਇਆ।*
*ਬਾਣੀ ਕਰ ਸੁਣ ਗਾਂਵਦਾ ਕਥੈ ਨ ਸੁਣੈ ਨ ਗਾਵ ਸੁਣਾਇਆ।*
*ਸੇਵਕ ਪਾਸ ਨ ਰਖੀਅਨਿ ਦੋਖੀ ਦੁਸਟ ਆਗੂ ਮੁਹਿ ਲਾਇਆ।*

ਭਾਈ ਗੁਰਦਾਸ ਉੱਤਰ ਦਿੰਦੇ ਹੋਇਆਂ ਨਵੀਂ ਤਬਦੀਲੀ ਦੀ ਪੁਸ਼ਟੀ ਇਸ ਪ੍ਰਕਾਰ ਕਰਦੇ ਹਨ—

*ਸਚੁ ਨ ਲੁਕੈ ਲੁਕਾਇਆ ਚਰਣ ਕਵਲ ਸਿਖ ਭਵਰ ਲੁਭਾਇਆ।*
*ਅਜਰ ਜਰੈ ਨ ਆਪ ਜਣਾਇਆ ॥੨੪॥*
*ਖੇਤੀ ਵਾੜ ਸੁ ਢਿੰਗਰੀ ਕਿਕੁਰ ਆਸ ਪਾਸ ਜਿਉ ਬਾਗੈ।*
*ਸਪ ਲਪੇਟੈ ਚੰਨਣੈ ਬੂਹੇ ਜੰਦਾ ਕੁਤਾ ਜਾਗੈ।*
*ਕਵਲੈ ਕੰਡੇ ਜਾਣੀਅਨਿ ਸਯਾਣਾ ਇਕ ਕੋਈ ਵਿਚ ਫਾਗੈ।*
*ਜਿਉ ਪਾਰਸ ਵਿਚ ਪਥਰਾਂ ਮਣਿ ਮਸਤਕਿ ਜਿਉ ਕਾਲੈ ਨਾਗੈ।*
*ਰਤਨ ਸੋਹੈ ਗਲ ਪੋਤ ਵਿਚ ਮੈਂਗਲ ਬਧਾ ਕਚੈ ਧਾਗੈ।*
*ਭਾਵ ਭਗਤਿ ਭੁਖ ਜਾਇ ਘਰ ਬਿਦਰ ਖਵਾਲੈ ਪਿੰਨੀ ਸਾਗੈ।*

---

1. *'ਪੰਜਾਬੀ ਦੁਨੀਆ', 'ਭਾਈ ਗੁਰਦਾਸ ਅੰਕ'*, (1968), ਪੰਨਾ 127
2. *'ਵਾਰਾਂ ਭਾਈ ਗੁਰਦਾਸ'* (ਭਾਵ ਪ੍ਰਕਾਸ਼ਨੀ ਟੀਕਾ ਸਮੇਤ), ਟੀਕਾਕਾਰ ਗਿਆਨੀ ਹਜ਼ਾਰਾ ਸਿੰਘ, ਸੰਪਾਦਕ ਭਾਈ ਵੀਰ ਸਿੰਘ, ਪੰਨਾ 437

*ਚਰਣ ਕਵਲ ਗੁਰੂ ਸਿਖ ਭਉਰ ਸਾਧ ਸੰਗਤ ਸਹਲੰਗ ਸਭਾਗੈ।*
*ਪਿਰਮ ਪਿਆਲੈ ਦੁਤਰੁ ਝਾਗੈ ॥੨੫॥......*

ਭਾਈ ਗੁਰਦਾਸ ਦੇ ਰਾਜਨੀਤਿਕ ਦ੍ਰਿਸ਼ਟੀਕੋਣ ਦਾ ਤੀਜਾ ਰੂਪ ਉਨ੍ਹਾਂ ਉਕਤੀਆਂ ਵਿਚ ਵੇਖਿਆ ਜਾ ਸਕਦਾ ਹੈ, ਜਿਨ੍ਹਾਂ ਵਿਚ ਉਨ੍ਹਾਂ ਨੇ ਦੁਨਿਆਵੀਂ ਰਾਜਿਆਂ ਨੂੰ ਝੂਠਾ ਅਤੇ ਅਧਿਆਤਮਿਕ ਸਾਧਕਾਂ ਨੂੰ ਉੱਚਾ ਮੰਨਿਆ ਹੈ।[1] ਝੂਠਿਆਂ ਰਾਜਿਆਂ ਦੇ ਸੰਪਰਕ ਵਿਚ ਆਉਣ ਵਾਲਿਆਂ ਦਾ ਅਧਿਆਤਮਿਕ ਭਵਿਸ਼ ਬੜਾ ਧੁੰਧਲਾ ਦੱਸਿਆ ਹੈ—

*ਸਤਿਗੁਰ ਸਾਹਿਬ ਛਡਿ ਕੈ ਮਨਮੁਖ ਹੋਇ ਬੰਦੇ ਦਾ ਬੰਦਾ।*
*ਹੁਕਮੀ ਬੰਦਾ ਹੋਇਕੈ ਨਿਤ ਉਠ ਜਾਇ ਸਲਾਮ ਕਰੰਦਾ।*
*ਅਠ ਪਹਿਰ ਹਥ ਜੋੜਿਕੈ ਹੋਇ ਹਜੂਰੀ ਖੜਾ ਰਹੰਦਾ।*
*ਨੀਂਦ ਨ ਭੁਖ ਨ ਸੁਖ ਤਿਸ ਸੂਲੀ ਚੜ੍ਹਿਆ ਰਹੈ ਡਰੰਦਾ।*
*ਪਾਣੀ ਪਾਲਾ ਧੁਪ ਛਾਉਂ ਸਿਰ ਉੱਤੇ ਝਲ ਦੁਖ ਸਹੰਦਾ।*
*ਆਤਸ਼ਬਾਜੀ ਸਾਰ ਵੇਖ ਰਣ ਵਿਚ ਘਾਇਲ ਹੋਇ ਮਰੰਦਾ।*
*ਗੁਰ ਪੂਰੇ ਵਿਣ ਜੂਨਿ ਭਵੰਦਾ।* (੧੫/੪)

ਇਸ ਪ੍ਰਸੰਗ ਵਿਚ ਆਪਣਾ ਵਿਚਾਰ ਪ੍ਰਗਟ ਕਰਦਿਆਂ ਭਾਈ ਜੋਧ ਸਿੰਘ ਨੇ ਕਿਹਾ ਹੈ ਕਿ ਕਿੱਥੇ ਤਾਂ ਇਹ ਉਪਦੇਸ਼ ਹਰ ਇਕ ਧਰਮ ਵਲੋਂ ਹੁੰਦਾ ਸੀ ਕਿ ਰਾਜੇ ਦੀ ਸੇਵਾ ਵਿਚ ਲੜ ਕੇ ਮਰਨ ਵਾਲਿਆਂ ਨੂੰ ਸ੍ਵਰਗ ਜਾਂ ਬਹਿਸ਼ਤ ਮਿਲਣਗੇ, ਕਿੱਥੇ ਇਹ ਖ਼ਿਆਲ ਦਿੱਤਾ ਜਾਣ ਲੱਗ ਪਿਆ ਕਿ ਸਤਿਗੁਰਾਂ ਨੂੰ ਛੱਡ ਕੇ ਜਿਹੜੇ ਹੋਰ ਮਨੁੱਖਾਂ ਦੀ ਨੌਕਰੀ ਕਰਦਿਆਂ ਜਾਨ ਦਿੰਦੇ ਹਨ, ਉਹ ਆਵਾਗੌਣ ਵਿਚ ਟੱਕਰਾਂ ਮਾਰਨਗੇ। ਇਨ੍ਹਾਂ ਖਿਆਲਾਂ ਦਾ ਹੀ ਅਸਰ ਸੀ ਕਿ ਕਈ ਸੂਰਮੇ ਬਿਨਾਂ ਤਨਖਾਹ ਕੰਮ ਕਰਨ ਲਈ ਛੇਵੇਂ ਗੁਰੂ ਦੀਆਂ ਫ਼ੌਜਾਂ ਵਿਚ ਆ ਇਕੱਠੇ ਹੋਏ। ਰਾਜਸੀ ਸੂਝ ਸਿੱਖਾਂ ਵਿਚ ਕਿਤਨੀ ਕੁ ਆ ਗਈ ਸੀ, ਇਸ ਦਾ ਜਿਕਰ ਸਮਕਾਲੀ ਸਿੱਖ ਇਤਿਹਾਸ ਵਿਚ ਬਹੁਤ ਘੱਟ ਹੈ। ਭਾਈ ਗੁਰਦਾਸ ਦੇ ਵੇਲੇ ਕੀ ਸਿੱਖ ਰਾਜ ਵਿਰੁੱਧ ਲੜ ਰਹੇ ਸਨ ਜਾਂ ਉਹ ਕਿਸੇ ਖ਼ਾਸ ਕਿਸਮ ਦਾ ਰਾਜ ਕਾਇਮ ਵੀ ਕਰਨਾ ਚਾਹੁੰਦੇ ਸਨ। ਇਸ ਦਾ ਕੋਈ ਪਤਾ ਨਹੀਂ ਲੱਗਦਾ। ਪਰੰਤੂ ਇਸੇ ਵਾਰ ਦੀ ਇਕ ਪਉੜੀ ਵਿਚ ਭਾਈ ਸਾਹਿਬ ਨੇ ਜੋ ਖਿਆਲ ਪ੍ਰਗਟ ਕੀਤੇ, ਉਹ ਬੜੇ ਗੰਭੀਰ ਅਤੇ ਵਿਚਾਰਨਯੋਗ ਹਨ[2]—

*ਮਨਮੁਖ ਮਾਣਸ ਦੇਹ ਤੇ ਪਸੂ ਪਰੇਤ ਅਚੇਤ ਚੰਗੇਰੇ।*
*ਹੋਇ ਸੁਚੇਤ ਅਚੇਤ ਹੋਇ ਮਾਣਸ ਮਾਣਸ ਦੇਵਲ ਹੇਰੇ।*
*ਪਸੂ ਨ ਮੰਗੇ ਪਸੂ ਤੇ ਪੰਖੇਰੂ ਪੰਖੇਰੂ ਘੇਰੇ।*
*ਚਉਰਾਸੀ ਲਖ ਜੂਨ ਵਿਚ ਉਤਮ ਮਾਣਸ ਜੂਨਿ ਭਲੇਰੇ।*
*ਉਤਮ ਮਨ ਬਚ ਕਰਮ ਕਰ ਜਨਮ ਮਰਣ ਭਵਜਲ ਲਖ ਫੇਰੇ।*
*ਰਾਜਾ ਪਰਜਾ ਹੋਇਕੈ ਸੁਖ ਵਿਚ ਦੁਖ ਹੁਇ ਭਲੇ ਭਲੇਰੇ।*

---

1. ਸਤਿਗੁਰ ਸਚ ਪਾਤਿਸਾਹ ਕੂੜੇ ਬਾਦਸ਼ਾਹ ਦੀਨੀਆਵੇ।..........
ਸਤਿਗੁਰ ਸਚਾ ਸਾਹ ਹੈ ਹੋਰ ਸਾਹ ਵੇਸਾਹ ਉਚਾਵੇ। (੧੫/੧)
2. *'ਪੰਜਾਬੀ ਦੁਨੀਆ'*, *'ਭਾਈ ਗੁਰਦਾਸ ਅੰਕ'*, 1968, ਪੰਨੇ 128-29

*ਕੁਤਾ ਰਾਜ ਬਹਾਲੀਐ ਚਕੀ ਚਟਣ ਜਾਇ ਅਨ੍ਹੇਰੇ।*
*ਗੁਰ ਪੂਰੇ ਵਿਣ ਗਰਭ ਵਸੇਰੇ।* (੧੫/੧੯)

ਇਸ ਵਿਚ ਸੰਦੇਹ ਨਹੀਂ ਕਿ ਉਪਰੋਕਤ ਪੰਕਤੀਆਂ ਤੋਂ ਕਿਸੇ ਰਾਜਨੀਤਿਕ ਪ੍ਰਬੰਧ ਦੀ ਸਥਾਪਨਾ ਦਾ ਸੰਕੇਤ ਨਹੀਂ ਮਿਲਦਾ, ਪਰ ਇਸ ਗੱਲ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਸਿੱਖ ਅਧਿਆਤਮਵਾਦ ਵਿਚ ਰਾਜਨੀਤਿਕ ਵਿਵਸਥਾ ਪ੍ਰਤਿ ਅਸੰਤੋਸ਼ ਦੀ ਭਾਵਨਾ ਕਾਫ਼ੀ ਗੰਭੀਰ ਰੂਪ ਧਾਰਣ ਕਰ ਚੁੱਕੀ ਸੀ, ਜੋ ਉਪਰੋਕਤ ਇਕ ਨਵੀਂ ਜਥੇਬੰਦੀ ਨੂੰ ਜਨਮ ਦੇਣ ਵਿਚ ਸਹਾਇਕ ਸਿੱਧ ਹੋਈ।

ਪ੍ਰਕਾਸ਼ 4

# ਸਮਾਜਕ ਸੰਕਲਪ

ਭਾਈ ਗੁਰਦਾਸ ਨੇ ਭਾਵੇਂ ਇਕ ਧਾਰਮਿਕ ਸੰਸਥਾ ਦੇ ਵਿਚਾਰਾਂ ਦੀ ਵਿਆਖਿਆ ਲਈ ਆਪਣੀ ਕਾਵਿ-ਪ੍ਰਤਿਭਾ ਦਾ ਪਰਿਚੈ ਦਿੱਤਾ ਹੈ, ਪਰ ਨਾਲ ਨਾਲ ਉਨ੍ਹਾਂ ਦੇ ਸਮਾਜਕ ਸੰਕਲਪ ਦਾ ਵੀ ਕਿਤੇ ਨਾ ਕਿਤੇ ਪ੍ਰਗਟਾਵਾ ਮਿਲ ਜਾਂਦਾ ਹੈ। ਇਸ ਦਾ ਵਿਸ਼ੇਸ਼ ਰੂਪ ਪਹਿਲੀ ਵਾਰ ਵਿਚ ਵੇਖਿਆ ਜਾ ਸਕਦਾ ਹੈ, ਜਿੱਥੇ ਭਾਈ ਸਾਹਿਬ ਨੇ ਗੁਰੂ ਨਾਨਕ ਦੇ ਜਨਮ ਤੋਂ ਪਹਿਲਾਂ ਦੀ ਸਥਿਤੀ ਦਾ ਚਿਤ੍ਰਣ ਕੀਤਾ ਹੈ। ਅਜਿਹਾ ਚਿਤ੍ਰਣ ਗੁਰੂ ਨਾਨਕ ਦੀ ਆਪਣੀ ਬਾਣੀ ਵਿਚ ਵੀ ਮਿਲ ਜਾਂਦਾ ਹੈ ਅਤੇ ਚੂੰਕਿ ਭਾਈ ਗੁਰਦਾਸ ਦੀ ਬਾਣੀ ਗੁਰਬਾਣੀ ਦੀ ਵਿਆਖਿਆ ਮਾਤਰ ਹੈ, ਇਸ ਲਈ ਉਨ੍ਹਾਂ ਦੇ ਸਮਾਜਕ ਦ੍ਰਿਸ਼ਟੀਕੋਣ ਦਾ ਵਿਸ਼ਲੇਸ਼ਣ ਗੁਰੂ ਨਾਨਕ ਦੇ ਸਮਾਜਕ ਦ੍ਰਿਸ਼ਟੀਕੋਣ ਦੇ ਪ੍ਰਸੰਗ ਵਿਚ ਕਰਨਾ ਹੀ ਉਚਿਤ ਹੋਵੇਗਾ।

ਮਨੁੱਖ ਦਾ ਸਮਾਜ ਨਾਲ ਅਤਿਅੰਤ ਡੂੰਘਾ ਸੰਬੰਧ ਹੈ, ਮਨੁੱਖ ਸਮਾਜ ਦੀ ਇਕਾਈ ਹੈ ਅਤੇ ਸਮਾਜ ਮਨੁੱਖ ਦੀ ਸਮੁੱਚਤਾ ਦਾ ਬੋਧਕ ਹੈ। ਸਮਾਜ ਦੇ ਸਰੂਪ ਦਾ ਨਿਰਮਾਣ ਵਿਅਕਤੀ ਦੇ ਆਚਾਰਾਂ ਵਿਚਾਰਾਂ ਉੱਤੇ ਨਿਰਭਰ ਕਰਦਾ ਹੈ। ਆਮ ਤੌਰ ਤੇ ਵੇਖਿਆ ਗਿਆ ਹੈ ਕਿ ਜਦ ਵੀ ਵਿਅਕਤੀ ਆਪਣੇ ਕਰਤੱਵ ਤੋਂ ਡਿੱਗਦੇ ਹਨ, ਤਾਂ ਸਮਾਜ ਦੀ ਵਿਵਸਥਾ ਵੀ ਖੇਰੂੰ ਖੇਰੂੰ ਹੋਣ ਲੱਗ ਜਾਂਦੀ ਹੈ। ਸਮਾਜ ਨੂੰ ਮੁੜ ਸੰਗਠਿਤ ਕਰਨ ਲਈ ਅਕਸਰ ਯੁਗ ਪੁਰਸ਼ਾਂ ਦਾ ਜਨਮ ਹੁੰਦਾ ਹੈ। ਯੁਗ ਪੁਰਸ਼ ਯੁਗ ਪ੍ਰਸੂਤ ਹੁੰਦੇ ਹਨ। ਯੁਗ ਦੀ ਆਵੱਸ਼ਕਤਾ ਦੀ ਪੂਰਤੀ ਲਈ ਹੀ ਉਨ੍ਹਾਂ ਦਾ ਜਨਮ ਹੁੰਦਾ ਹੈ। ਗੁਰੂ ਨਾਨਕ ਅਜਿਹੇ ਹੀ ਮਹਾਂਪੁਰਸ਼ ਸਨ, ਜਿਨ੍ਹਾਂ ਨੇ ਖਿੰਡੇ-ਪੁੰਡੇ ਅਤੇ ਰਸਾਤਲਗਾਮੀ ਸਮਾਜ ਦੀ ਮੁੜ ਸਥਾਪਨਾ ਕੀਤੀ। ਉਸ ਵੇਲੇ ਸਮਾਜ ਦੀ ਕੋਈ ਮਰਯਾਦਾ ਨਹੀਂ ਰਹਿ ਗਈ ਸੀ। ਜੇ ਇਸਤਰੀਆਂ ਮੂਰਖ ਹੋ ਗਈਆਂ ਸਨ, ਤਾਂ ਪੁਰਸ਼ ਨਿਰਦਈ ਬਣ ਚੁੱਕੇ ਸਨ। ਸ਼ੀਲ, ਸੰਜਮ ਅਤੇ ਪਵਿਤ੍ਰਤਾ ਦੇ ਬੰਧਨਾਂ ਨੂੰ ਤੋੜ ਕੇ ਖਾਧਿ ਅਖਾਧਿ ਵਸਤੂਆਂ ਖਾਣ ਲੱਗ ਗਏ ਸਨ। ਸ਼ਰਮ ਅਤੇ ਪ੍ਰਤਿਸ਼ਠਾ ਦੋਵੇਂ ਨਸ਼ਟ ਹੋ ਗਈਆਂ ਸਨ।[1] ਲੋਕਾਂ ਦੇ ਆਚਰਣ ਡਿੱਗ ਚੁੱਕੇ ਸਨ। ਝੂਠ ਬੋਲ ਕੇ ਰਿਸ਼ਵਤ ਲੈਣਾ ਸਾਧਾਰਣ ਦੁਰਾਚਾਰ ਸੀ। ਪਰ ਅਜਿਹੇ ਦੁਰਾਚਾਰੀ ਲੋਕ ਹੀ ਦੂਜਿਆਂ ਨੂੰ ਸਹੀ ਕੰਮ ਕਰਨ ਲਈ ਸਮਝਾਉਣ ਵਾਲੇ ਬਣੇ ਹੋਏ ਸਨ।[2] ਆਤਮਿਕ ਪ੍ਰੇਮ ਦੀ ਥਾਂ ਤੇ ਸੁਆਰਥੀ ਭਾਵਨਾਵਾਂ ਉੱਤੇ ਸਮਾਜਕ ਸੰਬੰਧਾਂ ਦੀ ਸਥਾਪਨਾ ਹੁੰਦੀ ਸੀ।[3] ਇਸਤਰੀ ਅਤੇ ਪੁਰਸ਼ ਦੇ ਪਰਸਪਰ ਸੰਬੰਧ ਵੀ ਧਨ ਦੀ

1. ਰੰਨਾਂ ਹੋਈਆਂ ਬੋਧੀਆਂ ਪੁਰਸ ਹੋਏ ਸਾਈਆਦ.......... *(ਸਾਰੰਗ, ਸਲੋਕ ੨੨)*
2. ਕੂੜ ਬੋਲਿ ਮੁਰਦਾਰੁ ਖਾਇ।
   ਅਵਰੀ ਨੋ ਸਮਝਾਵਣਿ ਜਾਇ। *(ਮਾਝ ਵਾਰ ਦੀ ਵਾਰ, ਸਲੋਕ ੭)*
3. ਕਾਮਣਿ ਲੋੜੈ ਸੋਇਨਾ ਰੁਪਾ ਮਿਤ੍ਰ ਲੋੜੇਨਿ ਸੁਪਾਂਧਾਤਾ। *(ਗਉੜੀ, ਪਦੇ ੧੪/੪)*

ਪ੍ਰਾਪਤੀ ਉੱਤੇ ਆਧਾਰਿਤ ਸਨ, ਚਾਹੇ ਕਮਾਈ ਦੇ ਸਾਧਨ ਘਟੀਆਂ ਹੀ ਕਿਉਂ ਨਾ ਹੋਣ।[1]

ਗੁਰੂ ਨਾਨਕ ਵੇਲੇ ਭਾਰਤੀ ਜਨਤਾ ਮੁੱਖ ਰੂਪ ਵਿਚ ਧਰਮ ਆਧਾਰਿਤ ਦੋ ਸਮਾਜਕ ਹਿੱਸਿਆਂ ਵਿਚ ਵੰਡੀ ਹੋਈ ਸੀ—ਹਿੰਦੂ ਅਤੇ ਮੁਸਲਮਾਨ। ਇਸ ਵਿਚ ਕੋਈ ਸੰਦੇਹ ਨਹੀਂ ਕਿ ਗੁਰੂ ਨਾਨਕ ਨੇ ਕਿਤੇ ਕਿਤੇ ਮੁਸਲਮਾਨਾਂ ਦੀ ਸਮਾਜਕ ਸਥਿਤੀ ਅਤੇ ਸਰੂਪ ਉੱਤੇ ਪ੍ਰਕਾਸ਼ ਪਾਇਆ ਹੈ, ਪਰ ਉਨ੍ਹਾਂ ਦਾ ਅਧਿਕ ਸਮਾਂ ਹਿੰਦੂ ਸਮਾਜ ਦੇ ਸਰੂਪ ਚਿਤ੍ਰਣ ਤੇ ਲੱਗਾ ਹੈ। ਉਨ੍ਹਾਂ ਦੀ ਤੀਬਰ ਦ੍ਰਿਸ਼ਟੀ ਤੋਂ ਸਮਾਜ ਦਾ ਕੋਈ ਪੱਖ ਵੀ ਬਚ ਨਹੀਂ ਸਕਿਆ। ਡਾ. ਜੇ. ਐਸ. ਗਰੇਵਾਲ ਅਨੁਸਾਰ ਉਨ੍ਹਾਂ ਦਾ ਸਮਾਜਕ ਨਿਰੀਖਣ ਬੜਾ ਵਿਸਤ੍ਰਿਤ ਅਤੇ ਵਿਆਪਕ ਸੀ।[2] ਪਰ ਇੱਥੇ ਇਕ ਗੱਲ ਧਿਆਨ ਰਖਣ ਦੀ ਇਹ ਹੈ ਕਿ ਗੁਰੂ ਨਾਨਕ ਕੇਵਲ ਸਮਾਜ ਸੁਧਾਰਕ ਨਹੀਂ ਸਨ ਜਾਂ ਸਮਾਜ ਸੁਧਾਰ ਉਨ੍ਹਾਂ ਦੇ ਜੀਵਨ ਦਾ ਮੁੱਖ ਉਦੇਸ਼ ਨਹੀਂ ਸੀ। ਉਨ੍ਹਾਂ ਦਾ ਵਾਸਤਵਿਕ ਕਾਰਜ ਮਾਨਵ ਧਰਮ ਦੀ ਸਥਾਪਨਾ ਕਰਨਾ ਸੀ। ਮਨੁੱਖ ਦਾ ਅਧਿਆਤਮਿਕ ਕਲਿਆਣ ਉਨ੍ਹਾਂ ਦੇ ਜੀਵਨ ਦਾ ਸਰਬ ਪ੍ਰਮੁੱਖ ਉਦੇਸ਼ ਸੀ। ਪਰ ਧਰਮ ਸੁਧਾਰ ਵੇਲੇ ਸਮਾਜ ਨੂੰ ਵੱਖ ਨਹੀਂ ਕੀਤਾ ਜਾ ਸਕਦਾ। ਇਨ੍ਹਾਂ ਦੋਹਾਂ ਦਾ ਡੂੰਘਾ ਅਤੇ ਪਰਸਪਰ ਆਧਾਰਿਤ ਸੰਬੰਧ ਹੈ। ਅਸਲ ਵਿਚ, ਸਮਾਜ ਦੀ ਧਾਰਣਾ ਕਰਨ ਵਾਲੇ ਤੱਤਵ ਧਰਮ ਹਨ ਅਤੇ ਸਮਾਜ ਹੈ, ਆਪਣੇ ਕਰਤੱਵ ਦਾ ਗਿਆਨ ਰਖਣ ਵਾਲੇ ਵਿਅਕਤੀਆਂ ਦਾ ਸਮੁੱਚਾ ਸਰੂਪ। ਕਰਤੱਵ ਅਤੇ ਅਕਰਤੱਵ ਦਾ ਵਿਵੇਚਨ ਕਰਨ ਵਾਲਾ ਸ਼ਾਸਤ੍ਰ ਨੀਤੀ ਸ਼ਾਸਤਰ ਅਖਵਾਂਦਾ ਹੈ। ਨੀਤੀ ਸ਼ਾਸਤ੍ਰ ਧਰਮ ਦਾ ਪ੍ਰਧਾਨ ਅੰਗ ਹੈ। ਸਮਾਜਕ ਵਿਅਕਤੀ ਦਾ ਧਰਮ ਦੇ ਇਸ ਅੰਗ ਤੋਂ ਪੂਰੀ ਤਰ੍ਹਾਂ ਪਰਿਚਿਤ ਹੋਣਾ ਬਹੁਤ ਜ਼ਰੂਰੀ ਹੈ। ਇਸ ਪ੍ਰਕਾਰ ਵਿਅਕਤੀ ਸਮਾਜ ਅਤੇ ਧਰਮ ਦੋਹਾਂ ਦਾ ਮਿਲਨ ਬਿੰਦੂ ਹੈ। ਇਹੀ ਕਾਰਨ ਹੈ ਕਿ ਜਦ ਧਰਮ ਦੀ ਹਾਨੀ ਹੋਣ ਲੱਗਦੀ ਹੈ, ਤਦ ਸਮਾਜ ਵੀ ਦੂਸ਼ਿਤ ਹੋ ਜਾਂਦਾ ਹੈ।

ਗੁਰੂ ਨਾਨਕ ਵੇਲੇ ਰਾਜਨੀਤਿਕ ਅਤੇ ਸਮਾਜਕ ਤੰਗਨਜ਼ਰੀ ਅਤੇ ਅਤਿਆਚਾਰਾਂ ਦਾ ਮੂਲ ਕਾਰਣ ਧਾਰਮਿਕ ਸੰਕੀਰਣਤਾ ਸੀ। ਉਸ ਵੇਲੇ ਦੇ ਹਿੰਦੂ ਅਤੇ ਮੁਸਲਮਾਨ ਦੋਵੇਂ ਹੀ ਆਪਣੇ ਧਰਮ ਦੀਆਂ ਉਦਾਰ ਅਤੇ ਸਰਬ ਭੌਮਿਕ ਮਾਨਤਾਵਾਂ ਨੂੰ ਭੁੱਲ ਕੇ ਸੰਪ੍ਰਦਾਇਕਤਾ ਦੇ ਟੋਏ ਵਿਚ ਡਿੱਗ ਪਏ ਸਨ।[4] ਇਨ੍ਹਾਂ ਗੱਲਾਂ ਦਾ ਪ੍ਰਭਾਵ ਸਮਾਜਕ ਸੰਗਠਨ ਉੱਤੇ ਵੀ ਜ਼ਰੂਰ ਪੈਣਾ ਸੀ। ਮੁਸਲਮਾਨਾਂ ਦੇ ਅਤਿਆਚਾਰਾਂ ਨੇ ਹਿੰਦੂਆਂ ਦੇ ਅਣ-ਉਦਾਰ ਵਰਗ ਨੂੰ ਹੋਰ ਵੀ ਅਧਿਕ ਅਣ-ਉਦਾਰ ਕਰਦਿਆਂ ਵਰਣ ਵਿਵਸਥਾ ਨੂੰ ਸੰਕੀਰਣ ਅਤੇ ਅਸਹਿਨਸ਼ੀਲ ਬਣਾ ਦਿੱਤਾ। ਸਮਾਜਕ ਰਖਿਆ ਦੇ ਪ੍ਰਸ਼ਨ ਨੇ ਧਰਮ ਦੇ ਆਮ ਆਚਾਰਾਂ ਨੂੰ ਕਵਚ ਦੇ ਰੂਪ ਵਿਚ ਬਾਹਰਲੇ ਅਡੰਬਰਾਂ ਵਿਚ ਬਦਲ ਦਿੱਤਾ। ਵਰਣ ਆਸ਼੍ਰਮ ਵਿਵਸਥਾ ਦੀ ਦੈਵੀ ਸੰਪ੍ਰਦਾ ਨਾਂ ਮਾਤਰ ਰਹਿ ਗਈ, ਨਾਰੀ ਵਿਲਾਸਤਾ ਅਤੇ ਕਾਮ ਭੋਗ ਦਾ ਕੇਵਲ ਸਾਧਨ ਬਣ ਗਈ। ਫਲਸਰੂਪ, ਸਮਾਜਕ ਵਿਵਸਥਾ ਖਿੰਡ ਪੁੰਡ ਗਈ। ਗੁਰੂ ਨਾਨਕ ਨੇ ਸਮਾਜ ਦੀ ਡਿੱਗੀ ਹੋਈ ਪਰੰਪਰਾਗਤ ਵਿਵਸਥਾ ਨੂੰ ਸੁਧਾਰਨ ਲਈ ਸਮਾਜ ਦੇ ਸਾਹਮਣੇ ਇਕ ਨਵਾਂ ਦ੍ਰਿਸ਼ਟੀਕੋਣ ਪੇਸ਼ ਕੀਤਾ ਜਿਸ ਅਨੁਸਾਰ ਵਰਣ ਅਤੇ ਆਸ਼੍ਰਮ ਵਿਵਸਥਾ ਨੂੰ ਕੋਈ ਮਹੱਤਵ ਪ੍ਰਾਪਤ ਨਹੀਂ ਸੀ। ਗ੍ਰਿਹਸਥ ਧਰਮ ਨੂੰ ਪ੍ਰਧਾਨਤਾ ਦਿੰਦੇ ਹੋਇਆਂ ਗੁਰੂ ਜੀ ਨੇ ਨਾਰੀ ਦਾ ਮਰਤਬਾ ਬਹੁਤ

1. ਇਸਤਰੀ ਪੁਰਖੈ ਖਟਿਐ ਭਾਉ। ਭਾਵੈ ਆਵਉ ਭਾਵੈ ਜਾਉ। (*ਰਾਮਕਲੀ, ਸ਼ਲੋਕ* ੧)
2. *Guru Nanak in History*, p. 172.
3. ਡਾ. ਗੋਬਿੰਦ ਤ੍ਰਿਗੁਣਾਇਤ, *'ਕਬੀਰ ਕੀ ਵਿਚਾਰਧਾਰਾ'*, ਪੰਨਾ 330
4. *'ਨਾਨਕ ਵਾਣੀ'*, ਸੰਪਾ. ਡਾ. ਜਯਰਾਮ ਮਿਸ਼ਰ, ਪੰਨਾ 10

ਉੱਚਾ ਮੰਨਿਆ ਅਤੇ ਸਮਾਜ ਨੂੰ ਹਰ ਪ੍ਰਕਾਰ ਦੇ ਵਹਿਮਾਂ, ਭਰਮਾਂ ਤੋਂ ਮੁਕਤ ਰਖਦੇ ਹੋਇਆਂ ਪਰ-ਸੇਵਾ ਵਿਚ ਲੀਨ ਹੋਣ ਦੀ ਪ੍ਰੇਰਣਾ ਦਿੱਤੀ।

ਰਾਜਨੀਤਿਕ ਦ੍ਰਿਸ਼ਟੀਕੋਣ ਵਾਂਗ ਭਾਈ ਗੁਰਦਾਸ ਦਾ ਸਮਾਜਕ ਦ੍ਰਿਸ਼ਟੀਕੋਣ ਵੀ ਗੁਰੂ ਨਾਨਕ ਦੇ ਦ੍ਰਿਸ਼ਟੀਕੋਣ ਦੀ ਪੁਨਰ-ਸਥਾਪਨਾ ਮਾਤਰ ਹੈ। ਗੁਰੂ ਨਾਨਕ ਦੇ ਆਗਮਨ ਸਮੇਂ ਜੋ ਸਮਾਜਕ ਚਿਤ੍ਰਣ ਭਾਈ ਸਾਹਿਬ ਨੇ ਕੀਤਾ ਹੈ, ਉਸ ਉੱਤੇ ਪ੍ਰਤੱਖ ਤੌਰ ਤੇ ਗੁਰੂ ਨਾਨਕ ਦੇ ਸਮਾਜਕ ਦ੍ਰਿਸ਼ਟੀਕੋਣ ਦੀ ਛਾਪ ਮੌਜੂਦ ਹੈ। ਉਸ ਯੁਗ ਦੀ ਅਵਸਥਾ ਨੂੰ ਬੜੀ ਯਥਾਰਥ ਸ਼ੈਲੀ ਵਿਚ ਚਿਤਰਦਿਆਂ ਕਵੀ ਨੇ ਲਿਖਿਆ ਹੈ ਕਿ ਉਦੋਂ ਸਭ ਲੋਕ ਮਨ-ਮਰਜ਼ੀ ਕਰਨ ਲੱਗ ਗਏ ਸਨ, ਕਿਸੇ ਪ੍ਰਕਾਰ ਦੀ ਮਰਯਾਦਾ ਨਹੀਂ ਰਹੀ ਸੀ। ਧਰਮ ਦੇ ਨਾਂ ਤੇ ਭਰਮਾਂ ਦਾ ਬੋਲ ਬਾਲਾ ਹੋ ਗਿਆ ਸੀ—

(1) *ਕੋਇ ਨ ਕਿਸੈ ਵਰਜਈ ਸੋਈ ਕਰੈ ਜੋਈ ਮਨ ਭਾਵੈ।*
*ਕਿਸੈ ਪੁਜਾਈ ਸਿਲਾ ਸੁੰਨ ਕੋਈ ਗੋਰੀਂ ਮੜ੍ਹੀ ਪੁਜਾਵੈ।*
*ਤੰਤ੍ਰ ਮੰਤ੍ਰ ਪਾਖੰਡ ਕਰਿ ਕਲਹ ਕਰੋਧ ਬਹੁ ਵਾਦ ਵਧਾਵੈ।*
*ਆਪੋ ਧਾਪੀ ਹੋਇ ਕੈ ਨਜਾਰੇ ਨਜਾਰੇ ਧਰਮ ਚਲਾਵੈ।*
*ਕੋਈ ਪੂਜੇ ਚੰਦ੍ਰ ਸੂਰ ਕੋਈ ਧਰਤਿ ਅਕਾਸ ਮਨਾਵੈ।*
*ਪਉਣ ਪਾਣੀ ਬੈਸੰਤਰੋ ਧਰਮਰਾਜ ਕੋਈ ਤ੍ਰਿਪਤਾਵੈ।*
*ਫੋਕਟ ਧਰਮੀ ਭਰਮ ਭੁਲਾਵੈ।* (੧/੧੮)

(2) *ਵਰਨਾ ਵਰਨ ਨ ਭਾਵਨੀ ਖਹਿ ਖਹਿ ਜਲਨ ਬਾਂਸ ਅੰਗਿਆਰਾ।* (੧/੧੭)

(3) *ਇਸਤ੍ਰੀ ਪੁਰਖੈ ਦਾਮ ਹਿਤੁ ਭਾਵੈਂ ਆਇ ਕਿਥਾਊ ਜਾਈ।*
*ਵਰਤਿਆ ਪਾਪ ਸਭਸ ਜਗ ਮਾਂਹੀ।* (੧/੩੦)

***ਵਰਣ ਵਿਵਸਥਾ :***

ਗੁਰੂ ਨਾਨਕ ਨੇ ਸਿੱਖ ਭਗਤੀ ਅੰਦੋਲਨ ਵਿਚ ਜਾਤਿ ਭੇਦ ਭਾਵ ਜਾਂ ਵਰਣ ਧਰਮ ਨੂੰ ਬਿਲਕੁਲ ਕੋਈ ਮਹੱਤਵ ਨਹੀਂ ਦਿੱਤਾ। ਅਸਲ ਵਿਚ, ਵਰਣ ਧਰਮ ਰਾਹੀਂ ਮੱਧ ਯੁਗ ਵਿਚ ਭਾਰਤੀਅਤਾ ਦੀ ਹੋਈ ਹਾਨੀ ਨੇ ਭਗਤਾਂ ਅਤੇ ਸੰਤਾਂ ਦੇ ਮਨ ਵਿਚ ਵਿਰੋਧ ਦੀ ਭਾਵਨਾ ਭਰ ਦਿੱਤੀ। ਇਹ ਭਾਵਨਾ ਨੀਵੇਂ ਵਰਗ ਤੋਂ ਆਏ ਸੰਤਾਂ ਦੀ ਬਾਣੀ ਵਿਚ ਬਹੁਤ ਅਧਿਕ ਸੀ। ਪਰ ਗੁਰੂ ਨਾਨਕ ਦੀ ਵਿਸ਼ੇਸ਼ਤਾ ਇਹ ਸੀ ਕਿ ਕੁਲੀਨ ਹੋਣ ਦੇ ਬਾਵਜੂਦ ਵੀ ਉਨ੍ਹਾਂ ਨੇ ਵਰਣ ਅਤੇ ਜਾਤਿ ਭੇਦ ਭਾਵ ਨੂੰ ਹਰਿ ਪੱਖ ਦੀ ਪ੍ਰਾਪਤੀ ਵਿਚ ਰੁਕਾਵਟ ਮੰਨਿਆ ਹੈ। ਉਹ ਤਾਂ ਬੰਦੇ ਦੇ ਕਰਮ ਅਨੁਸਾਰ ਹੀ ਜਾਤਿ ਦਾ ਨਿਰਣਾ ਕਰਦੇ ਸਨ।[1] ਕੁਲੀਨ ਭਗਤਾਂ ਪ੍ਰਤਿ ਉਨ੍ਹਾਂ ਦੇ ਮਨ ਵਿਚ ਸਤਿਕਾਰ ਜ਼ਰੂਰ ਸੀ, ਪਰ ਨੀਵੇਂ ਵਰਗ ਤੋਂ ਆਉਣ ਵਾਲਿਆਂ ਭਗਤਾਂ ਲਈ ਤਾਂ ਉਹ ਆਪਣੇ ਚਮੜੇ ਦੀਆਂ ਜੁੱਤੀਆਂ ਬਣਾ ਕੇ ਪੇਸ਼ ਕਰਨ ਵਿਚ ਆਨੰਦ ਪ੍ਰਾਪਤ ਕਰਦੇ ਸਨ—

*ਜਾਤਿ ਕੁਲੀਨੁ ਸੇਵਕੁ ਜੇ ਹੋਇ। ਤਾਕਾ ਕਹਣਾ ਕਹਹੁ ਨ ਕੋਇ।*
*ਵਿਚਿ ਸਨਾਤੀਂ ਸੇਵਕੁ ਹੋਇ। ਨਾਨਕ ਪਣ੍ਹੀਆ ਪਹਿਰੈ ਸੋਇ।*

(*ਮਲਾਰ, ਪਦੇ* ੬/੪)

---

1. ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ।
ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ। (*ਪਰਭਾਤੀ, ਪਦੇ* ੧੦/੪)

ਭਾਈ ਗੁਰਦਾਸ ਆਪਣੇ ਅਧਿਆਤਮਿਕ ਸੋਮੇ ਅਨੁਸਾਰ ਜਾਤਿ ਭੇਦ-ਭਾਵ ਦੇ ਕੱਟੜ ਵਿਰੋਧੀ ਸਨ। ਵਰਣ ਵਿਵਸਥਾ ਨੂੰ ਉਨ੍ਹਾਂ ਨੇ ਮਨੁੱਖਤਾ ਲਈ ਬਹੁਤ ਹਾਨੀਕਾਰਕ ਮੰਨਿਆ। ਗੁਰੂ ਨਾਨਕ ਆਗਮਨ ਤੋਂ ਪਹਿਲਾਂ ਦੇ ਸਮਾਜ ਦੀ ਵਿਵਸਥਾ ਨੂੰ ਚਿਤਰਦਿਆਂ ਵਰਣ ਵਿਵਸਥਾ ਦੇ ਮਾੜੇ ਪ੍ਰਭਾਵ ਦਾ ਉਨ੍ਹਾਂ ਨੇ ਬੜਾ ਸੁੰਦਰ ਚਿਤ੍ਰਣ ਕੀਤਾ ਹੈ—

*ਚਾਰਿ ਵਰਨ ਚਾਰਿ ਮਜ਼ਹਬਾ ਜਗ ਵਿਚਿ ਹਿੰਦੂ ਮੁਸਲਮਾਣੇ।*
*ਖੁਦੀ ਬਖੀਲੀ ਤਕੱਬਰੀ ਖਿੰਚੋਤਾਣ ਕਰੇਨਿ ਧਿਙਾਣੇ।*
*ਗੰਗ ਬਨਾਰਸਿ ਹਿੰਦੂਆਂ ਮੱਕਾ ਕਾਬਾ ਮੁਸਲਮਾਣੇ।*
*ਸੁੰਨਤਿ ਮੁਸਲਮਾਨ ਦੀ ਤਿਲਕ ਜੰਞੂ ਹਿੰਦੂ ਲੋਭਾਣੇ।*
*ਰਾਮ ਰਹੀਮ ਕਹਾਇੰਦੇ ਇਕੁ ਨਾਮੁ ਦੁਇ ਰਾਹ ਭੁਲਾਣੇ।*
*ਬੇਦ ਕਤੇਬ ਭੁਲਾਇਕੈ ਮੋਹੇ ਲਾਲਚ ਦੁਨੀ ਸੈਤਾਣੇ।*
*ਸਚੁ ਕਿਨਾਰੇ ਰਹਿ ਗਯਾ ਖਹਿ ਮਰਦੇ ਬਾਹਮਣ ਮਉਲਾਣੇ।*
*ਸਿਰੋਂ ਨ ਮਿਟੇ ਆਵਣ ਜਾਣੇ।* (੧/੨੧)

ਭਾਈ ਗੁਰਦਾਸ ਨੇ ਗੁਰੂ ਨਾਨਕ ਦੇ ਉਪਕਾਰਾਂ ਵਿਚ ਵਰਣ ਵਿਵਸਥਾ ਦੀ ਸਮਾਪਤੀ ਨੂੰ ਵਿਸ਼ੇਸ਼ ਰੂਪ ਵਿਚ ਸ਼ਾਮਲ ਕੀਤਾ ਹੈ—

(1) *ਚਾਰੇ ਪੈਰ ਧਰਮ ਦੇ ਚਾਰਿ ਵਰਨ ਇਕ ਵਰਨੁ ਕਰਾਇਆ।..........*
*ਕਲਿ ਤਾਰਣ ਗੁਰ ਨਾਨਕ ਆਇਆ।* (੧/੨੩)

(2) *ਚਾਰਿ ਵਰਨ ਚਾਰ ਮਜਹਬਾ ਚਰਣ ਕਵਲ ਸਰਣਾਗਤਿ ਆਇਆ।*
*ਪਾਰਸ ਪਰਸਿ ਅਪਰਸ ਜਗਿ ਅਸਟਧਾਤੁ ਇਕੁ ਧਾਤੁ ਕਰਾਇਆ।* (੧੨/੧੭)

ਅਸਲ ਵਿਚ, ਭਾਈ ਗੁਰਦਾਸ ਨੇ ਗੁਰਸਿੱਖੀ ਦਾ ਸਭ ਤੋਂ ਵੱਡਾ ਕਰਤੱਵ ਇਹੀ ਮੰਨਿਆ ਹੈ, ਮਨੁੱਖਤਾ ਵਿਚ ਪਈ ਭੇਦ-ਭਾਵ ਦੀ ਭਾਵਨਾ ਨੂੰ ਸਮਾਪਤ ਕਰਕੇ ਸਭ ਨੂੰ ਬਰਾਬਰ ਸਮਝਿਆ ਜਾਵੇ। ਇਸ ਗੱਲ ਨੂੰ ਸਪਸ਼ਟ ਕਰਨ ਲਈ ਉਨ੍ਹਾਂ ਨੇ ਪਾਨ ਦੀ ਲਾਲੀ ਦਾ ਉਪਮਾਨ ਵਰਤਿਆ ਹੈ—

*ਚਾਰਿ ਵਰਨ ਇਕ ਵਰਨ ਕਰਿ ਵਰਨ ਅਵਰਨ ਤਮੋਲ ਗੁਲਾਲੇ।*
*ਅਸਟ ਧਾਤੁ ਇਕੁ ਧਾਤੁ ਕਰਿ ਵੇਦ ਕਤੇਬ ਨ ਭੇਦੁ ਵਿਚਾਲੇ।* (੧੧/੭)

*ਆਸ਼੍ਰਮ ਵਿਵਸਥਾ :*

ਸਮਾਜ ਦੀ ਉਚਿਤ ਵਿਵਸਥਾ ਬਣਾਈ ਰਖਣ ਵਿਚ ਗ੍ਰਿਹਸਥ ਦਾ ਅਤਿ ਅਧਿਕ ਮਹੱਤਵ ਹੈ। ਇਸ ਵਿਚ ਨਿਸ਼ਚਾ ਨਾ ਰਖਣ ਵਾਲੇ ਵਿਅਕਤੀ ਸਮਾਜ ਦਾ ਕਦੇ ਵੀ ਉਪਕਾਰ ਨਹੀਂ ਕਰ ਸਕਦੇ। ਇਸ ਲਈ ਗੁਰਮਤਿ ਵਿਚ ਗ੍ਰਿਹਸਥ ਆਸ਼੍ਰਮ ਦੀ ਸਭ ਤੋਂ ਵੱਧ ਮਹਿਮਾ ਗਾਈ ਗਈ ਹੈ। ਸੱਚ ਤਾਂ ਇਹ ਹੈ ਕਿ ਗੁਰਮਤਿ ਅਨੁਸਾਰ ਗ੍ਰਿਹਸਥ ਤੋਂ ਬਿਨਾਂ ਮਨੁੱਖ ਦੀ ਗਤਿ ਸੰਭਵ ਹੀ ਨਹੀਂ ਕਿਉਂਕਿ "ਤਜੈ ਗਿਰਸਤੁ ਭਇਆ ਬਨਵਾਸੀ ਇਕੁ ਖਿਨੁ ਮਨੂਆ ਟਿਕੈ ਨ ਟਿਕਾਈਆ।"[1] ਜੋ ਮਨੁੱਖ ਗ੍ਰਿਹਸਥ ਨੂੰ ਛੱਡ ਕੇ ਸੰਨਿਆਸ ਧਾਰਣ ਕਰ ਲੈਂਦਾ ਹੈ, ਉਸ ਨੂੰ ਗੁਰੂ ਨਾਨਕ ਨੇ ਮਨਮੁਖ ਕਿਹਾ ਹੈ ਅਤੇ ਉਸ ਦੇ ਸਰੂਪ ਦਾ ਚਿਤ੍ਰਣ ਕਰਦਿਆਂ ਮਾਰੂ ਰਾਗ ਵਿਚ ਲਿਖਿਆ ਹੈ—

*ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ।*

---

1. *ਬਿਲਾਵਲ, ਮ. ੪, ਅਸ਼ਟਪਦੀ ੭/੨*

*ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਣ ਘੇਰੈ ।*
*ਦਿਸੰਤਰੁ ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ ।* (*ਮਾਰੂ, ਅਸਟਪਦੀ ੭/੧*)

ਭਾਈ ਗੁਰਦਾਸ ਨੇ ਵੀ ਪੰਛੀ, ਕੀੜੀ ਅਤੇ ਬਾਲਕ ਦੇ ਦ੍ਰਿਸ਼ਟਾਂਤਾਂ ਦੁਆਰਾ ਗ੍ਰਿਹਸਥ ਨੂੰ ਤਿਆਗ ਕੇ ਬਨਵਾਸੀ ਹੋਏ ਵਿਅਕਤੀ ਦਾ ਸਰੂਪ ਚਿਤਰਿਆ ਹੈ ਅਤੇ ਦੱਸਿਆ ਹੈ ਕਿ ਅੰਤ ਵਿਚ ਉਸ ਨੂੰ ਗ੍ਰਿਹਸਥ ਦਾ ਹੀ ਆਸਰਾ ਲੈਣਾ ਪੈਂਦਾ ਹੈ—

*ਜੈਸੇ ਪ੍ਰਾਤ ਸਮੈ ਖਗ ਜਾਤਿ ਉਡਿ ਬਿਰਖ ਸੈ,*
*ਬਹੁਰਿ ਆਇ ਬੈਠਤ ਬਿਰਖ ਹੀ ਮੈ ਆਇਕੈ ।*
*ਚੀਟੀ ਚੀਟਾ ਬਿਲ ਸੈ ਨਿਕਸਿ ਧਰ ਗਵਨ ਕੈ,*
*ਬਹੁਰਿਓ ਪੈਸਤ ਜੈਸੇ ਦਿਲ ਹੀ ਮੈ ਜਾਇ ਕੈ ।*
*ਲਰਿ ਕੈ ਲਰਕਾ ਰੂਠਿ ਜਾਤ ਤਾਤ ਮਾਤ ਸਨ,*
*ਭੂਖ ਲਾਗੈ ਤਿਆਗੈ ਹਠ ਆਵੇ ਪਛੁਤਾਇ ਕੈ ।*
*ਤੈਸੇ ਗ੍ਰਿਹਿ ਤਿਆਗਿ ਭਾਗਿ ਜਾਤ ਉਦਾਸ ਬਾਸ,*
*ਆਸਰੋ ਤਕਤ ਪੁਨਿ ਗ੍ਰਿਹਸਤ ਧਾਇ ਕੈ ॥੫੪੮॥*

ਅਸਲ ਵਿਚ, ਅਤੀਤ ਸੰਨਿਆਸੀ ਨੂੰ ਸਦਾ ਗ੍ਰਿਹਸਥੀ ਦੀ ਝਾਕ ਬਣੀ ਰਹਿੰਦੀ ਹੈ—"ਹੋਇ ਅਤੀਤੁ ਗ੍ਰਿਹਸਤਿ ਤਜਿ ਫਿਰਿ ਉਨਹੂੰ ਕੇ ਘਰਿ ਮੰਗਣਿ ਜਾਈ ।"[1] ਚਾਵਲ ਦੇ ਛਿਲਕੇ ਵਿਚ ਰਹਿਣ ਦੇ ਮਹੱਤਵ ਰਾਹੀਂ ਭਾਈ ਗੁਰਦਾਸ ਨੇ ਗੁਰਮੁਖ ਨੂੰ ਗ੍ਰਿਹਸਥ ਵਿਚ ਹੀ ਵੈਰਾਗੀ ਦੱਸਿਆ ਹੈ ਅਤੇ ਗ੍ਰਿਹਸਥ ਨੂੰ ਤਿਆਗਣ ਵਾਲੇ ਦਾ ਉਧਾਰ ਅਸੰਭਵ ਮੰਨਿਆ ਹੈ—

*ਤੁਸ ਮੈ ਤੰਦੁਲ ਬੋਏ ਨਿਪਜੈ ਸਹੰਸ੍ਰ ਗੁਨੋ,*
*ਦੇਹ ਧਾਰਿ ਕਰਤ ਹੈ ਪਰਉਪਕਾਰ ਜੀ ।*
*ਤੁਸ ਮੈ ਤੰਦੁਲ ਨਿਰਬਿਘਨ ਨ ਲਾਗੇ ਘੁਨੁ,*
*ਰਾਖੈ ਰਹੈ ਚਿਰੰਕਾਲ ਹੋਤ ਨ ਬਿਕਾਰ ਜੀ ।*
*ਤੁਸ ਸੈ ਨਿਕਸਿ ਹੋਇ ਭਗਨ ਮਲੀਨ ਰੂਪ,*
*ਸ੍ਵਾਦਿ ਕਰਵਾਇ ਰਾਧੇ ਰਹੈ ਨ ਸੰਸਾਰ ਜੀ ।*
*ਗੁਰ ਉਪਦੇਸ ਗੁਰ ਸਿਖ ਗ੍ਰਿਹ ਮੈ ਬੈਰਾਗੀ,*
*ਗ੍ਰਿਹ ਤਜਿ ਬਨ ਖੰਡ ਹੋਤ ਨ ਉਧਾਰ ਜੀ ॥੧੨੧॥*

ਭਾਈ ਗੁਰਦਾਸ ਗ੍ਰਿਹਸਥ ਜਿਤਨਾ ਮਹੱਤਵ ਕਿਸੇ ਹੋਰ ਆਸ਼੍ਰਮ ਨੂੰ ਦੇਣ ਲਈ ਤਿਆਰ ਨਹੀਂ। ਤੁਲਨਾਤਮਕ ਵਿਧੀ ਨਾਲ ਗ੍ਰਿਹਸਥ ਦਾ ਮਹੱਤਵ ਦੱਸਦਿਆਂ ਉਨ੍ਹਾਂ ਨੇ ਕਿਹਾ ਹੈ ਕਿ ਜਿਵੇਂ ਤਲਾਵਾਂ ਅਤੇ ਨਦੀਆਂ ਵਿਚੋਂ ਸਮੁੰਦਰ ਵੱਡਾ ਹੈ ਅਤੇ ਪਹਾੜਾਂ ਵਿਚੋਂ ਸੁਮੇਰ ਪ੍ਰਮੁੱਖ ਹੈ, ਜਿਵੇਂ ਬ੍ਰਿਛਾਂ ਵਿਚੋਂ ਚੰਦਨ ਅਤੇ ਧਾਤਾਂ ਵਿਚੋਂ ਸੋਨਾ ਉੱਤਮ ਹੈ, ਜਿਵੇਂ ਪੰਛੀਆਂ ਵਿਚੋਂ ਹੰਸ, ਸ਼ੇਰਾਂ ਵਿਚੋਂ ਬੱਬਰ ਸ਼ੇਰ, ਰਾਗਾਂ ਵਿਚੋਂ ਸਿਰੀ ਰਾਗ ਅਤੇ ਪੱਥਰਾਂ ਵਿਚੋਂ ਪਾਰਸ ਸ੍ਰੇਸ਼ਠ ਹੈ, ਉਸੇ ਤਰ੍ਹਾਂ ਗਿਆਨਾਂ ਵਿਚੋਂ ਗੁਰੂ ਗਿਆਨ, ਧਿਆਨਾਂ ਵਿਚੋਂ ਗੁਰੂ ਧਿਆਨ ਅਤੇ ਸਾਰੇ ਧਰਮਾਂ ਵਿਚੋਂ ਗ੍ਰਿਹਸਥ ਧਰਮ ਪ੍ਰਧਾਨ ਹੈ—

1. *'ਵਾਰਾਂ ਭਾਈ ਗੁਰਦਾਸ'*, ੧/੪੦

*ਜੈਸੇ ਸੁਰ ਸਰਿਤਾ ਸਕਲ ਮੈ ਸਮੁੰਦਰ ਬਡੋ,*
*ਮੇਰ ਮੈ ਸੁਮੇਰ ਬਡੋ ਜਗਤ ਬਖਾਨ ਹੈ।*
*ਤਰਵਰ ਬਿਖੈ ਜੈਸੇ ਚੰਦਨ ਬਿਰਖੁ ਬਡੋ,*
*ਧਾਤੁ ਮੈ ਕਨਿਕ ਅਤਿ ਉਤਮ ਕੈ ਮਾਨਿ ਹੈ।*
*ਪੰਛੀਅਨ ਮੈ ਹੰਸੁ ਮ੍ਰਿਗ ਰਾਜਨ ਮੈ ਸਾਰਦੂਲੁ,*
*ਰਾਗਨ ਮੈ ਸ੍ਰੀ ਰਾਗੁ ਪਾਰਸ ਪਖਾਨ ਹੈ।*
*ਗਿਆਨਨ ਮੈ ਗਿਆਨ ਅਰੁ ਧਿਆਨਨ ਮੈ ਧਿਆਨ ਗੁਰ,*
*ਸਕਲ ਧਰਮ ਮੈ ਗ੍ਰਿਹਸਤੁ ਪ੍ਰਧਾਨ ਹੈ ॥੩੭੬॥*

ਇਸ ਤੋਂ ਸਪਸ਼ਟ ਹੈ ਕਿ ਭਾਈ ਗੁਰਦਾਸ ਸਮਾਜ ਦੀ ਉਚਿਤ ਉਸਾਰੀ ਅਤੇ ਵਿਵਸਥਾ ਵਿਚ ਸਮਾਜ ਦਾ ਸਰਬ ਪ੍ਰਮੁੱਖ ਮਹੱਤਵ ਮੰਨਦੇ ਹਨ।

*ਇਸਤਰੀ ਦਾ ਮਹੱਤਵ :*

ਸਮਾਜ ਦਾ ਅੱਧਾ ਅੰਗ ਇਸਤਰੀ ਹੈ। ਅਪਮਾਨੀ ਹੋਈ ਇਸਤਰੀ ਵਾਲਾ ਸਮਾਜ ਕਦੇ ਉੱਨਤੀ ਵਲ ਵੱਧ ਨਹੀਂ ਸਕਦਾ। ਗੁਰੂ ਨਾਨਕ ਨੇ ਇਸਤਰੀ ਸੰਬੰਧੀ ਪਰੰਪਰਾਗਤ ਭਾਵਨਾ ਦਾ ਖੰਡਨ ਕਰਕੇ ਇਸ ਦਾ ਬਹੁਤ ਉੱਚਾ ਦਰਜਾ ਮਿਥਿਆ ਅਤੇ ਨਿਸ਼ਕਰਸ਼ ਰੂਪ ਵਿਚ ਕਿਹਾ ਕਿ "ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ"।[1] ਭਾਈ ਗੁਰਦਾਸ ਨੇ ਗੁਰਮੁਖ ਦੇ ਮਹੱਤਵ ਦੀ ਪਤਿਬ੍ਰਤ ਨਾਰੀ ਨਾਲ ਤੁਲਨਾ ਕਰਕੇ ਨਾਰੀ ਦੇ ਸਰੂਪ ਨੂੰ ਗੌਰਵਤਾ ਪ੍ਰਦਾਨ ਕਰਦਿਆਂ ਉਸ ਨੂੰ 'ਅਰਧ ਸਰੀਰੀ' ਅਤੇ 'ਮੋਖ ਦੁਆਰੀ' ਲਿਖਿਆ ਹੈ—

*ਪੇਵਕੜੈ ਘਰਿ ਲਾਡੁਲੀ ਮਾਊ ਪੀਊ ਖਰੀ ਪਿਆਰੀ।*
*ਵਿਚਿ ਭਰਾਵਾਂ ਭੈਣੜੀ ਨਾਨਕ ਦਾਦਕ ਸਣ ਪਰਵਾਰੀ।*
*ਲਖ ਖਰਚ ਵੀਵਾਹੀਐ ਗਹਿਣੇ ਦਾਜੁ ਸਾਜ ਅਤਿ ਭਾਰੀ।*
*ਸਾਹੁਰੜੇ ਘਰਿ ਮੰਨੀਐ ਸਨਪਤੀ ਪਰਵਾਰ ਸੁਧਾਰੀ।*
*ਸੁਖ ਮਾਣੇ ਪਿਰੁ ਸੇਜੜੀ ਛਤੀਹ ਭੋਜਨ ਸਦਾ ਸੀਂਗਾਰੀ।*
*ਲੋਕ ਵੇਦ ਗੁਣ ਗਿਆਨ ਵਿਚਿ ਅਰਧ ਸਰੀਰੀ ਮੋਖ ਦੁਆਰੀ।*
*ਗੁਰਮੁਖਿ ਸੁਖ ਫਲ ਨਿਹਚਉ ਨਾਰੀ।* (੫/੧੬)

ਇਸਤਰੀ ਦੇ ਸਮਾਜਕ ਮਹੱਤਵ ਤੇ ਪ੍ਰਕਾਸ਼ ਪਾਉਣ ਦੇ ਨਾਲ-ਨਾਲ ਭਾਈ ਗੁਰਦਾਸ ਨੇ ਬਾਰ-ਬਾਰ ਇਹ ਵੀ ਚੇਤਾਵਨੀ ਕੀਤੀ ਹੈ ਕਿ ਇਸਤਰੀ ਨੂੰ ਭੋਗ ਵਿਲਾਸ ਦਾ ਸਾਧਨ ਬਣਾਉਣਾ ਪਾਪ ਹੈ। ਇਸ ਨਾਲ ਸਮਾਜ ਵਿਚ ਦੁਰਵਿੱਤੀਆਂ ਦਾ ਜਨਮ ਹੁੰਦਾ ਹੈ ਅਤੇ ਉਸ ਦੀ ਸਾਵੀਂ ਅਵਸਥਾ ਵਿਗੜ ਜਾਂਦੀ ਹੈ। ਇਸ ਲਈ ਉਨ੍ਹਾਂ ਨੇ ਤਾਕੀਦ ਕੀਤੀ ਹੈ ਕਿ ਪਰ-ਨਾਰੀ ਨੂੰ ਧੀ, ਭੈਣ ਅਤੇ ਮਾਤਾ ਵਾਂਗ ਸਮਝਣਾ ਚਾਹੀਦਾ ਹੈ ਅਤੇ ਜੋ ਅਜਿਹੇ ਬ੍ਰਤ ਦੀ ਪਾਲਨਾ ਕਰਨ ਵਿਚ ਸਫਲ ਹੁੰਦਾ ਹੈ, ਉਸ ਉੱਤੇ ਭਾਈ ਗੁਰਦਾਸ ਆਪਣੇ ਆਪ ਨੂੰ ਨਿਛਾਵਰ ਕਰਦੇ ਹਨ—

(1) *ਏਕਾ ਨਾਰੀ ਜਤੀ ਹੋਇ ਪਰਨਾਰੀ ਧੀ ਭੈਣ ਵਖਾਣੈ।* (੬/੮)
(2) *ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ।* (੨੯/੧੧)

---

1. *'ਆਸਾ ਕੀ ਵਾਰ'*, ਪਉੜੀ ੧੯, ਸ਼ਲੋਕ ੨

(3) *ਹਉ ਤਿਸੁ ਘੋਲਿ ਘੁਮਾਇਆ ਪਰ ਨਾਰੀ ਦੇ ਨੇੜਿ ਨ ਜਾਵੈ।* (੧੨/੪)

ਸਪਸ਼ਟ ਹੈ ਕਿ ਭਾਈ ਗੁਰਦਾਸ ਨਾ ਕੇਵਲ ਇਸਤਰੀ ਨੂੰ ਗੌਰਵ ਪ੍ਰਦਾਨ ਕਰਦੇ ਹਨ, ਸਗੋਂ ਉਸ ਨੂੰ ਵਿਲਾਸ ਦਾ ਸਾਧਨ ਬਣਾਉਣ ਤੋਂ ਪੁਰਸ਼ ਨੂੰ ਰੋਕਦੇ ਵੀ ਹਨ।

***ਸੇਵਾ :***

ਗੁਰਮਤ ਵਿਚ ਸੇਵਾ ਦਾ ਬਹੁਤ ਮਹੱਤਵ ਹੈ। ਲੋਕ ਕਲਿਆਣ ਲਈ ਹਰ ਖੇਤਰ ਵਿਚ ਸੇਵਾ ਦੀ ਲੋੜ ਦੱਸੀ ਗਈ ਹੈ। ਇਹ ਇਕ ਤਰ੍ਹਾਂ ਦੀ ਬੜੀ ਉੱਚੀ ਸਾਧਨਾ ਹੈ। ਮਨੁੱਖ ਦਾ ਹਰ ਕਾਰਜ ਹੰਕਾਰ ਯੁਕਤ ਹੁੰਦਾ ਹੈ। ਸੇਵਾ ਦੀ ਭਾਵਨਾ ਹੀ ਹੰਕਾਰ ਨੂੰ ਨਸ਼ਟ ਕਰ ਸਕਦੀ ਹੈ, ਕਿਉਂਕਿ ਹੰਕਾਰ ਅੰਧਕਾਰ ਵਾਂਗ ਹੈ ਅਤੇ ਸੇਵਾ ਪ੍ਰਕਾਸ਼ ਦੇ ਸਮਾਨ ਹੈ। ਹੰਕਾਰ ਆਪਣੇ ਆਪ ਲਈ ਜਾਂ ਆਪਣੇ-ਪਨ ਵਿਚ ਜੀਣਾ ਹੈ, ਸੇਵਾ ਨਾਲ ਦੂਜਿਆਂ ਲਈ ਜੀਵਿਆਂ ਜਾਂਦਾ ਹੈ। ਜਦ ਤਕ ਜਿਗਿਆਸੂ ਹੰਕਾਰ ਜਾਂ ਆਪਣੇਪਨ ਦੀ ਭਾਵਨਾ ਨੂੰ ਨਸ਼ਟ ਨਹੀਂ ਕਰਦਾ ਤਦ ਤਕ ਉਹ ਸੇਵਾ ਕਰਨ ਦਾ ਗੌਰਵ ਪ੍ਰਾਪਤ ਨਹੀਂ ਕਰ ਸਕਦਾ। ਸੇਵਾ ਕਰਨ ਦੀ ਰੁਚੀ ਹਰ ਵਿਅਕਤੀ ਦੇ ਮਨ ਵਿਚ ਪੈਦਾ ਨਹੀਂ ਹੋ ਸਕਦੀ। ਇਸ ਰੁਚੀ ਲਈ ਬੜੇ ਉੱਚੇ ਆਚਰਣ ਦੀ ਲੋੜ ਹੈ। ਇਸ ਖੇਡ ਵਿਚ ਕੋਈ ਸੰਤੋਸ਼ੀ ਸਾਧਕ ਹੀ ਪੁਗ ਸਕਦਾ ਹੈ। ਸੇਵਾ ਦੀ ਭਾਵਨਾ ਨਾਲ ਓਤ-ਪੋ੍ਤ ਵਿਅਕਤੀ ਹੀ ਚੰਗਾ ਸਮਾਜਕ ਪ੍ਰਾਣੀ ਬਣ ਸਕਦਾ ਹੈ, ਇਸ ਤੋਂ ਬਿਨਾ ਸਮਾਜ ਦੀ ਵਿਵਸਥਾ ਸਦਾ ਡਾਂਵਾਂਡੋਲ ਰਹਿੰਦੀ ਹੈ। ਗੁਰੂ ਨਾਨਕ ਬਾਣੀ ਵਿਚ ਇਸ ਦਾ ਸਮਾਜਕ ਹੀ ਨਹੀਂ, ਅਧਿਆਤਮਿਕ ਮਹੱਤਵ ਵੀ ਮੰਨਿਆ ਗਿਆ ਹੈ—

*ਵਿਚਿ ਦੁਨੀਆ ਸੇਵ ਕਮਾਈਐ ਤਾ ਦਰਗਹ ਬੈਸਣੁ ਪਾਈਐ।*
*ਕਹੁ ਨਾਨਕ ਬਾਹ ਲੁਡਾਈਐ।* (ਸਿਰੀ, ਪਦੇ ੩੩/੪)

ਗੁਰੂ ਜੀ ਦੀ ਸੁਰ ਵਿਚ ਸੁਰ ਮਿਲਾਂਦਿਆਂ ਭਾਈ ਗੁਰਦਾਸ ਨੇ ਵੀ ਸੇਵਾ ਦੀ ਸਾਧਨਾ ਨੂੰ ਬੜਾ ਉੱਚਾ ਮੰਨਿਆ ਹੈ। ਉਨ੍ਹਾਂ ਅਨੁਸਾਰ, "ਵਿਣੁ ਸੇਵਾ ਧ੍ਰਿਗ ਹਥ ਪੈਰ, ਹੋਰ ਨਿਹਫਲ ਕਰਣੀ।"[1] ਅਸਲ ਵਿਚ ਭਾਈ ਗੁਰਦਾਸ ਦਾ ਗੁਰਸਿੱਖਾਂ ਦੇ ਜਿਸ ਸਮਾਜ ਨਾਲ ਸੰਬੰਧ ਸੀ ਅਤੇ ਜਿਸ ਦਾ ਮਹੱਤਵ ਦਿਨੋ ਦਿਨ ਵੱਧ ਰਿਹਾ ਸੀ, ਉਸ ਲਈ ਸੇਵਾ ਇਕ ਮਹੱਤਵਪੂਰਣ ਜੀਵਨ ਜੁਗਤ ਸੀ। ਇਹੀ ਕਾਰਣ ਹੈ ਕਿ ਇਸ ਭਗਤੀ ਅੰਦੋਲਨ ਵਿਚ ਸੇਵਾ ਦਾ ਮਹੱਤਵ ਉਤਰੋਤਰ ਵੱਧਦਾ ਗਿਆ ਅਤੇ ਸਮਾਂ ਪਾ ਕੇ ਸਿੱਖਾਂ ਵਿਚ ਸੇਵਾ ਪੰਥੀਆਂ ਦਾ ਇਕ ਸੰਪ੍ਰਦਾਇ ਹੀ ਚਲ ਪਿਆ। ਇਸ ਵਿਚ ਸ਼ੱਕ ਨਹੀਂ ਕਿ ਲਗਭਗ ਸਾਰੇ ਧਰਮਾਂ ਅਤੇ ਸਮਾਜਾਂ ਵਿਚ ਸੇਵਾ ਨੂੰ ਉੱਚੀ ਥਾਂ ਪ੍ਰਾਪਤ ਹੈ, ਪਰ ਮਨੁੱਖਤਾ ਦੇ ਕਲਿਆਣ ਲਈ ਹੋਂਦ ਵਿਚ ਆਏ ਸਿੱਖ ਸਮਾਜ ਅੰਦਰ ਇਸ ਦਾ ਅਤਿ ਅਧਿਕ ਮਹੱਤਵ ਹੈ। ਅਸਲੋਂ, ਸਿੱਖ ਸੇਵਾ ਦਾ ਪ੍ਰਤੀਕ ਹੈ। ਆਪਾ ਵਾਰ ਕੇ ਦੂਜਿਆਂ ਨੂੰ ਸੁਖੀ ਰਖਣਾ ਸਿੱਖ ਇਤਿਹਾਸ ਦੀ ਕੋਈ ਭੁਲੀ ਵਿਸਰੀ ਗੱਲ ਨਹੀਂ। ਤਦੇ ਤਾਂ ਭਾਈ ਗੁਰਦਾਸ ਕਹਿੰਦੇ ਹਨ—

*ਗੁਰ ਸਿਖਾਂ ਗੁਰ ਸਿਖ ਸੇਵਾ ਲਾਇਆ।*
*ਸਾਧ ਸੰਗਤਿ ਕਰਿ ਸੇਵ ਸੁਖ ਫਲੁ ਪਾਇਆ।*
*ਤੱਪੜੁ ਝਾੜਿ ਵਿਛਾਇ ਧੂੜੀ ਨ੍ਹਾਇਆ।*
*ਕੋਰੇ ਮਟ ਅਣਾਇ ਨੀਰੁ ਭਰਾਇਆ।*
*ਆਣਿ ਮਹਾਂ ਪਰਸ਼ਾਦ ਵੰਡ ਖੁਆਇਆ।* (੨੦/੧੦)

1. *ਵਾਰਾਂ ਭਾਈ ਗੁਰਦਾਸ*, ੨੭/੧੦

***ਨਵੀਨ ਸਮਾਜ :***

ਭਾਈ ਗੁਰਦਾਸ ਨੇ ਉਦੋਂ ਹੋਂਦ ਵਿਚ ਆ ਰਹੇ ਨਵੀਨ ਸਿੱਖ ਭਾਈਚਾਰੇ ਦੇ ਸਰੂਪ ਉੱਤੇ ਵੀ ਪ੍ਰਕਾਸ਼ ਪਾਇਆ ਹੈ। ਉਸ ਭਾਈਚਾਰੇ ਨੂੰ ਸਿੱਖ ਸਮਾਜ ਦਾ ਨਾਂ ਵੀ ਦਿੱਤਾ ਜਾ ਸਕਦਾ ਹੈ। ਸਿੱਖ ਦਾ ਜੀਵਨ ਲਕਸ਼ ਕੀ ਹੈ, ਉਸ ਲਕਸ਼ ਨੂੰ ਪ੍ਰਾਪਤ ਕਰਨ ਲਈ ਉਸ ਨੂੰ ਕਿਹੋ ਜਿਹਾ ਜੀਵਨ ਜੀਣਾ ਚਾਹੀਦਾ ਹੈ ਅਤੇ ਸਮਾਜ ਪ੍ਰਤਿ ਉਸ ਦੀ ਜ਼ਿੰਮੇਵਾਰੀ ਕੀ ਹੈ? ਇਨ੍ਹਾਂ ਪੱਖਾਂ ਨਾਲ ਸੰਬੰਧਿਤ ਉਕਤੀਆਂ ਭਾਈ ਗੁਰਦਾਸ ਦੀ ਬਾਣੀ ਵਿਚ ਕਿਤੇ ਕਿਤੇ ਮਿਲ ਜਾਂਦੀਆਂ ਹਨ, ਜਿਨ੍ਹਾਂ ਤੋਂ ਉਸ ਸਮਾਜ ਦੇ ਕੁਝ ਸੂਤਰ ਲੱਭੇ ਜਾ ਸਕਦੇ ਹਨ।

ਭਾਈ ਗੁਰਦਾਸ ਨੇ ਮਾਣਸ ਜਨਮ ਨੂੰ ਬਹੁਤ ਅਧਿਕ ਮਹੱਤਵ ਪ੍ਰਦਾਨ ਕੀਤਾ ਹੈ। ਸੰਸਾਰ ਸਾਗਰ ਤੋਂ ਪਾਰ ਹੋਣ ਦਾ ਇਕੋ ਇਕ ਸਾਧਨ ਸਰੀਰ ਨੂੰ ਧਾਰਨ ਕਰਨਾ ਹੈ—"ਮਾਣਸ ਦੇਹੀ ਪਾਰਿ ਉਤਾਰਾ।"[1] ਇਹ ਮਾਣਸ ਜਨਮ ਦੁਰਲਭ ਹੈ। ਇਸ ਲਈ ਬਾਰ-ਬਾਰ ਤਾਕੀਦ ਕੀਤੀ ਗਈ ਹੈ ਕਿ ਉਚਿਤ ਜੀਵਨ ਬਤੀਤ ਕਰਕੇ ਇਸ ਨੂੰ ਸਫਲ ਬਣਾਇਆ ਜਾਵੇ। ਜੋ ਵਿਅਕਤੀ ਇਸ ਦਾ ਠੀਕ ਉਪਯੋਗ ਨਹੀਂ ਕਰਦੇ ਉਹ ਅਸਲੋਂ ਭੁਲੇ ਹਨ। ਹਰ ਪ੍ਰਕਾਰ ਦੇ ਆਨੰਦ ਪ੍ਰਦਾਨ ਕਰਨ ਵਾਲਾ ਇਹ ਜਨਮ ਉਨ੍ਹਾਂ ਲਈ ਮਾਇਆ ਜਾਲ ਸਿੱਧ ਹੁੰਦਾ ਹੈ। ਵਿਸ਼ੇ ਵਾਸਨਾ ਵਿਚ ਫਸ ਕੇ ਉਹ ਇਸ ਨੂੰ ਵਿਅਰਥ ਨਸ਼ਟ ਕਰ ਦਿੰਦੇ ਹਨ—

*ਰੋਵੈ ਰਤਨ ਗਵਾਇਕੈ ਮਾਇਆ ਮੋਹ ਅਨ੍ਹੇਰ ਗੁਬਾਰਾ।*
*ਓਹੁ ਰੋਵੈ ਦੁਖ ਆਪਣਾ ਹਸ ਹਸ ਮਾਵੈ ਸਭ ਪਰਵਾਰਾ।*
*ਸਭਨਾ ਮਨਿ ਵਾਧਾਈਆਂ ਰੁਣ ਝੁੰਝਨਣਾ ਰੁਣ ਝੁਣਕਾਰਾ।.......*
*ਸਤਿ ਸੰਤੋਖ ਦਇਆ ਕਰਮੁ ਅਰਥੁ ਸੁਗਰਥ ਵਿਸਾਰ ਵਿਸਾਰਾ।*
*ਕਾਮ ਕਰੋਧ ਵਿਰੋਧ ਵਿਚਿ ਲੋਭੁ ਮੋਹ ਧ੍ਰੋਹ ਅਹੰਕਾਰਾ।*
*ਮਹਾਂ ਜਾਲ ਫਾਥਾ ਵੇਚਾਰਾ।* (੩੭/੭)

ਭਾਈ ਗੁਰਦਾਸ ਨੇ ਨਵੇਂ ਭਾਈਚਾਰੇ ਲਈ ਨਿੱਤ ਜੀਵਨ ਦੇ ਕੁਝ ਨਿਯਮ ਵੀ ਬਣਾਏ ਹਨ, ਜਿਨ੍ਹਾਂ ਦੀ ਪਾਲਣਾ ਕਰਕੇ ਮਨੁੱਖ ਸੁਚੱਜਾ ਮਨੁੱਖ ਬਣ ਸਕਦਾ ਹੈ। ਸੁਚੱਜੇ ਮਨੁੱਖ ਦੀ ਇਕ ਸੰਗਿਆ 'ਗੁਰਮੁਖ' ਹੈ। ਇਸ ਪ੍ਰਕਾਰ ਦੇ ਜੀਵਨ ਵਾਲੇ ਵਿਅਕਤੀਆਂ ਦਾ ਸਮੂਹ ਸਚਮੁੱਚ ਇਸ ਧਰਤੀ ਦਾ ਭਾਰ ਹਰਨ ਵਾਲਾ ਹੈ। ਇਸ ਰਾਹੀਂ ਮਨੁੱਖਤਾ ਦੀ ਸਰਬਪੱਖੀ ਉੱਨਤੀ ਸੰਭਵ ਹੋ ਸਕਦੀ ਹੈ। ਨਵੇਂ ਭਾਈਚਾਰੇ ਲਈ ਬਣਾਏ ਨਿਯਮਾਂ ਵਿਚੋਂ ਇਕ ਵੰਨਗੀ ਇਸ ਪ੍ਰਕਾਰ ਹੈ—

*ਅੰਮ੍ਰਿਤ ਵੇਲੇ ਉਠਕੈ ਜਾਇ ਅੰਦਰ ਦਰੀਆਇ ਨ੍ਹਵੰਦੇ।*
*ਸਹਜ ਸਮਾਧ ਅਗਾਧ ਵਿਚ ਇਕ ਮਨਿ ਹੋ ਗੁਰ ਜਾਪੁ ਜਪੰਦੇ।*
*ਮੱਥੇ ਟਿਕੇ ਲਾਲ ਲਾਇ ਸਾਧ ਸੰਗਤ ਚਲ ਜਾਇ ਬਹੰਦੇ।*
*ਸ਼ਬਦੁ ਸੁਰਤ ਲਿਵਲੀਣ ਹੋਇ ਸਤਿਗੁਰ ਬਾਣੀ ਗਾਵ ਸੁਣੰਦੇ।*
*ਭਾਇ ਭਗਤ ਭੈ ਵਰਤਮਾਨ ਗੁਰ ਸੇਵਾ ਗੁਰਪੁਰਬ ਕਰੰਦੇ।*
*ਸੰਝੈ ਸੋਦਰ ਗਾਵਣਾ ਮਨ ਮੇਲੀ ਕਰ ਮੇਲ ਮਲੰਦੇ।*

---

1. *ਵਾਰਾਂ ਭਾਈ ਗੁਰਦਾਸ,* ੩੭/੫

*ਰਾਤੀ ਕੀਰਤਿ ਸੋਹਿਲਾ ਕਰਿ ਆਰਤੀ ਪਰਸਾਦ ਵੰਡੰਦੇ।*
*ਗੁਰਮੁਖ ਸੁਖ ਫਲੁ ਪਿਰਮ ਚਖੰਦੇ।*(੬/੩)

ਬਾਰ੍ਹਵੀਂ ਵਾਰ ਵਿਚ ਅਜਿਹੇ ਸੁਲਝੇ ਹੋਏ ਵਿਅਕਤੀਆਂ ਤੋਂ ਭਾਈ ਗੁਰਦਾਸ ਨੇ ਆਪਣੇ ਆਪ ਨੂੰ ਵਾਰਨ ਲਈ ਤਿਆਰ ਦੱਸਿਆ ਹੈ। ਜਿਨ੍ਹਾਂ ਗੁਣਾਂ ਦੀ ਉਨ੍ਹਾਂ ਨੇ ਚੰਗੇ ਪੁਰਸ਼ਾਂ ਵਿਚ ਕਲਪਨਾ ਕੀਤੀ ਹੈ, ਉਹ ਅਸਲੋਂ ਸਮਾਜਕ ਗੁਣ ਹਨ ਅਤੇ ਅਜਿਹੇ ਗੁਣਾਂ ਵਾਲੇ ਵਿਅਕਤੀਆਂ ਦਾ ਸਮਾਜ ਸਚਮੁੱਚ ਧੰਨ ਹੋ ਸਕਦਾ ਹੈ—

*ਹਉਂ ਤਿਸੁ ਵਿਟਹੁ ਵਾਰਿਆ ਹੋਦੇ ਤਾਣਿ ਜੁ ਹੋਇ ਨਿਤਾਣਾ।*
*ਹਉਂ ਤਿਸੁ ਵਿਟਹੁ ਵਾਰਿਆ ਹੋਦੈ ਮਾਣਿ ਜੁ ਹੋਇ ਨਿਮਾਣਾ।*
*ਹਉਂ ਤਿਸੁ ਵਿਟਹੁ ਵਾਰਿਆ ਛੋਡਿ ਸਿਆਣਪ ਹੋਇ ਇਆਣਾ।*
*ਹਉਂ ਤਿਸੁ ਵਿਟਹੁ ਵਾਰਿਆ ਖਸਮੈ ਦਾ ਭਾਵੈ ਜਿਸੁ ਭਾਣਾ।*
*ਹਉਂ ਤਿਸੁ ਵਿਟਹੁ ਵਾਰਿਆ ਗੁਰਮੁਖੁ ਮਾਰਗੁ ਦੇਖਿ ਲੁਭਾਣਾ।*
*ਹਉਂ ਤਿਸੁ ਵਿਟਹੁ ਵਾਰਿਆ ਚਲਣ ਜਾਣ ਜੁਗਤਿ ਮਿਹਮਾਣਾ।*
*ਦੀਨ ਦੁਨੀ ਦਰਗਹ ਪਰਵਾਣਾ।*(੧੨/੩)

ਭਾਈ ਗੁਰਦਾਸ ਨੇ ਸਮੁੱਚੀ ਮਨੁੱਖਤਾ ਨੂੰ ਦੋ ਹਿੱਸਿਆਂ ਵਿਚ ਵੰਡਿਆ ਹੈ—ਗੁਰਮੁਖ ਅਤੇ ਮਨਮੁਖ। ਇਨ੍ਹਾਂ ਦੋਹਾਂ ਬਾਰੇ ਕੁਝ ਵਿਸਤਾਰ ਨਾਲ ਵਿਚਾਰ ਕਰ ਲੈਣਾ ਜ਼ਰੂਰੀ ਪ੍ਰਤੀਤ ਹੁੰਦਾ ਹੈ।

***ਗੁਰਮੁਖ :***

'ਗੁਰਮੁਖ' ਕੌਣ ਹੈ? ਇਹ ਦੱਸਣਾ ਇਤਨਾ ਹੀ ਕਠਿਨ ਹੈ, ਜਿਤਨਾ ਰਹੱਸਮਈ ਅਨੁਭਵ ਦਾ ਪ੍ਰਗਟਾਵਾ ਕਰਨਾ ਔਖਾ ਹੈ। ਫਿਰ ਵੀ ਕੁਝ ਕੁ ਵਿਦਵਾਨਾਂ ਨੇ ਇਸ ਦੀਆਂ ਪਰਿਭਾਸ਼ਾਵਾਂ ਲਿਖੀਆਂ ਹਨ। ਭਾਈ ਕਾਨ੍ਹ ਸਿੰਘ ਦੇ ਮਤ ਅਨੁਸਾਰ ਜੋ ਵਿਅਕਤੀ ਗੁਰੂ ਦੇ ਸਨਮੁਖ ਹੈ, ਜਿਨ੍ਹਾਂ ਨੇ ਗੁਰੂ ਦੇ ਉਪਦੇਸ਼ ਦੀ ਪੂਰੀ ਤਰ੍ਹਾਂ ਪਾਲਨਾ ਕੀਤੀ ਹੈ, ਉਨ੍ਹਾਂ ਦੀ 'ਗੁਰਮੁਖ' ਜਾਂ 'ਸਨਮੁਖ' ਸੰਗਿਆ ਹੈ।[1] ਡਾ. ਮਨਮੋਹਨ ਸਹਿਗਲ ਨੇ ਉਸ ਵਿਅਕਤੀ ਨੂੰ 'ਗੁਰਮੁਖ' ਕਿਹਾ ਹੈ, ਜੋ ਸਤਿਗੁਰੂ ਦੀ ਸਤਿਅਤਾ ਪਛਾਣ ਕੇ ਆਪਣਾ ਸਭ ਕੁਝ ਉਸ ਨੂੰ ਅਰਪਣ ਕਰ ਦਿੰਦਾ ਹੈ, ਉਸ ਦੇ ਸ਼ਬਦਾਂ ਵਿਚ ਅਟਲ ਵਿਸ਼ਵਾਸ ਰਖ ਕੇ ਸਚਖੰਡ ਦੇ ਮਾਰਗ ਉੱਤੇ ਸਦਾ ਅੱਗੇ ਵੱਧਦਾ ਹੈ, ਜੋ ਗੁਰੂ ਵਿਚ ਹੀ ਪ੍ਰਤੱਖ ਬ੍ਰਹਮ ਦੇ ਦਰਸ਼ਨ ਕਰਨ ਦਾ ਅਭਿਲਾਸ਼ੀ ਹੈ, ਜੋ ਰਾਤ ਦਿਨ ਰਾਮ ਨਾਮ ਵਿਚ ਲੀਨ ਰਹਿੰਦਾ ਹੈ ਅਤੇ ਜੋ ਕੇਵਲ ਆਪਣੇ ਆਪ ਨੂੰ ਹੀ ਨਹੀਂ, ਆਪਣੇ ਸਮੁੱਚੇ ਪਰਿਵਾਰ, ਸਾਥੀਆਂ ਅਤੇ ਮਿੱਤਰਾਂ ਨੂੰ ਭਵਸਾਗਰ ਤੋਂ ਪਾਰ ਉਤਾਰਨ ਵਿਚ ਸਮਰੱਥ ਹੁੰਦਾ ਹੈ।[2] ਡਾ. ਜਯਰਾਮ ਮਿਸ਼ਰ ਅਨੁਸਾਰ 'ਗੁਰਮੁਖ' ਉਹ ਹੈ ਜਿਸ ਨੇ ਗੁਰੂ ਰਾਹੀਂ ਦੀਖਿਆ ਲਈ ਹੋਵੇ ਜਾਂ ਉਹ ਵਿਅਕਤੀ ਜਿਸ ਨੂੰ ਨਾਮ ਪ੍ਰਾਪਤ ਹੋ ਗਿਆ ਹੋਵੇ ਜਾਂ ਉਹ ਸਾਧਕ ਜੋ ਰਾਤ ਦਿਨ ਨਾਮ ਦਾ ਜਾਪ ਕਰਦਾ ਹੋਵੇ ਜਾਂ ਉਹ ਸਿੱਧ ਪੁਰਸ਼ ਜਿਸ ਨੇ ਇਕ ਲਿਵ ਲਗਾ ਕੇ ਮਨ ਨੂੰ ਜਿੱਤ ਲਿਆ ਹੋਵੇ।[3] ਮੇਰੀ ਸਮਝ ਵਿਚ ਇਹ ਇਕ ਧਰਮੋ-ਸਮਾਜਕ ਪਦਵੀ ਹੈ ਅਤੇ ਇਸ ਪਦਵੀ ਦਾ ਅਧਿਕਾਰੀ ਉਹ ਵਿਅਕਤੀ ਹੈ ਜੋ ਆਪਣਾ ਜੀਵਨ ਗੁਰੂ ਦੀ

1. *ਗੁਰਮਤ ਮਾਰਤੰਡ*, ਭਾਗ ਪਹਿਲਾ, ਪੰਨਾ 397
2. *ਸੰਤ ਕਾਵਿ ਕਾ ਦਾਰਸ਼ਨਿਕ ਵਿਸ਼ਲੇਸ਼ਣ*, ਪੰਨੇ 78-79
3. *'ਨਾਨਕ ਬਾਣੀ'*, ਪੰਨਾ 827

ਸਿੱਖਿਆ ਅਨੁਸਾਰ ਬਤੀਤ ਕਰਦਾ ਹੈ। ਗੁਰੂ ਨਾਨਕ ਨੇ ਗੁਰੂ ਦਾ ਸਰਬ ਪ੍ਰਮੁੱਖ ਕਰਤੱਵ ਮਨੁੱਖ ਨੂੰ ਦੈਵੀ ਗੁਣ ਪ੍ਰਦਾਨ ਕਰਨਾ ਮੰਨਿਆ ਹੈ।[1] ਅਸਲ ਵਿਚ, ਇਹ ਦੈਵੀ ਗੁਣ ਹੀ 'ਗੁਰਮੁਖਤਾ' ਹੈ ਅਤੇ ਇਸ ਦਾ ਅਧਿਕਾਰੀ ਵਿਅਕਤੀ 'ਗੁਰਮੁਖ' ਹੈ।

ਸਿੱਖ ਧਰਮ ਦੇ ਸੰਚਾਲਕ ਗੁਰੂ ਨਾਨਕ ਕਿਸੇ ਵਿਸ਼ੇਸ਼ ਮਨੁੱਖੀ ਆਦਰਸ਼ ਦੀ ਸਥਾਪਨਾ ਕਰਨ ਆਏ ਸਨ। ਉਨ੍ਹਾਂ ਦੀ ਸਭ ਤੋਂ ਵੱਡੀ ਸਮੱਸਿਆ 'ਕੂੜ ਦੀ ਪਾਲ' ਨੂੰ ਤੋੜ ਕੇ ਮਨੁੱਖ ਨੂੰ ਸਦਾਚਾਰੀ ਬਣਾਉਣਾ ਸੀ।[2] ਇਹ ਸਦਾਚਾਰ ਹੀ ਦੈਵੀ ਗੁਣ ਹੈ ਅਤੇ ਸਦਾਚਾਰੀ ਵਿਅਕਤੀ ਹੀ 'ਗੁਰਮੁਖ' ਹੈ। ਸੁੰਦਰ, ਸ਼ਕਤੀਸ਼ਾਲੀ ਅਤੇ ਸਤਿ ਉੱਤੇ ਨਿਰਭਰ ਵਿਅਕਤਿਤਵ ਹੀ ਗੁਰੂ ਨਾਨਕ ਦੇ ਆਦਰਸ਼ ਮਨੁੱਖ ਦਾ ਮੂਲ ਆਧਾਰ ਹੈ। ਅਜਿਹੇ ਗੁਣਵਾਨ ਵਿਅਕਤੀ ਨੂੰ ਗੁਰੂ ਨਾਨਕ ਦੇ ਭਾਵਨਾ ਲੋਕ ਵਿਚ 'ਗੁਰਮੁਖ' ਕਿਹਾ ਜਾਂਦਾ ਹੈ। ਸੰਸਾਰ ਦੇ ਮਹਾਨ ਵਿਚਾਰਵਾਨਾਂ ਨੇ ਜਿਸ ਵਿਅਕਤੀ ਉੱਤੇ ਆਪਣੇ ਦੁਆਰਾ ਨਿਰਧਾਰਿਤ ਆਦਰਸ਼ਾਂ ਨੂੰ ਲਾਗੂ ਕੀਤਾ ਹੈ, ਉਸ ਨੂੰ ਕੋਈ ਨਾ ਕੋਈ ਵਿਸ਼ੇਸ਼ ਨਾਂ ਅਵੱਸ਼ ਪ੍ਰਦਾਨ ਕੀਤਾ ਹੈ। ਕੋਈ ਉਸ ਨੂੰ superior man ਕਹਿੰਦਾ ਹੈ, ਕੋਈ wise man, ਕੋਈ high sould man, ਕੋਈ super man ਅਤੇ ਕੋਈ ਪੁਰਸ਼ੋਤਮ ਜਾਂ ਪਰਮ ਮਨੁੱਖ। ਗੁਰੂ ਨਾਨਕ ਨੇ ਆਪਣੇ ਆਦਰਸ਼ਾਂ ਨੂੰ ਜਿਸ ਵਿਅਕਤੀ ਉੱਤੇ ਲਾਗੂ ਕੀਤਾ ਹੈ, ਉਸ ਦਾ ਵਿਸ਼ੇਸ਼ ਨਾਂ 'ਗੁਰਮੁਖ' ਹੈ।

ਗੁਰਮੁਖ ਦਾ ਦੈਵੀ ਗੁਣ ਕੋਈ ਪਰਲੋਕ ਦਾ ਅਜੂਬਾ ਨਹੀਂ, ਸਗੋਂ ਇਸੇ ਮਾਤ ਲੋਕ ਵਿਚ ਹੀ ਇਸ ਦਾ ਵਿਕਾਸ ਹੁੰਦਾ ਹੈ। ਮਾਯਾ ਵਿਚ ਰਹਿ ਕੇ ਮਾਯਾ ਤੋਂ ਪਰੇ ਰਹਿਣਾ ਗੁਰਮੁਖ ਵਿਅਕਤੀ ਦਾ ਸਭ ਤੋਂ ਪਹਿਲਾ ਗੁਣ ਹੈ।[3] 'ਸਿਧ ਗੋਸਟਿ' ਵਿਚ ਗੁਰੂ ਜੀ ਨੇ ਯੋਗੀਆਂ ਨੂੰ ਆਦਰਸ਼ ਯੋਗੀ ਬਣਨ ਲਈ ਜੋ ਉਪਦੇਸ਼ ਦਿੱਤਾ ਹੈ, ਉਹ ਉਨ੍ਹਾਂ ਦੇ ਆਦਰਸ਼ ਪੁਰਖ ਦੀ ਕਲਪਨਾ ਦੀ ਸਪੱਸ਼ਟ ਜਾਣਕਾਰੀ ਕਰਾਂਦਾ ਹੈ। ਜਿਵੇਂ ਜਲ ਵਿਚ ਰਹਿੰਦੇ ਹੋਇਆਂ ਵੀ ਕਮਲ ਨਿਰਲਿਪਤ ਰਹਿੰਦਾ ਹੈ ਅਤੇ ਜਿਵੇਂ ਮੁਰਗ਼ਾਬੀ ਨਦੀ ਵਿਚ ਤਰਦੇ ਹੋਇਆਂ ਵੀ ਅਣਭਿਜ ਰਹਿੰਦੀ ਹੈ, ਉਸੇ ਤਰ੍ਹਾਂ ਆਦਰਸ਼ ਯੋਗੀ ਆਪਣੀ ਸੁਰਤਿ ਨੂੰ ਸ਼ਬਦ ਵਿਚ ਟਿਕਾ ਕੇ ਮਾਯਾ ਦੇ ਪ੍ਰਭਾਵ ਤੋਂ ਮੁਕਤ ਰਹਿੰਦੇ ਹੋਇਆਂ ਭਵ-ਸਾਗਰ ਤਰ ਜਾਂਦਾ ਹੈ।[4] ਪਰ ਗੁਰੂ ਨਾਨਕ ਦਾ ਆਦਰਸ਼ ਪੁਰਸ਼ ਕੇਵਲ ਆਪਣੀ ਉੱਨਤੀ ਜਾਂ ਮੁਕਤੀ ਨਾਲ ਸੰਤੁਸ਼ਟ ਨਹੀਂ, ਉਹ ਇਕ ਸਮਾਜਕ ਪ੍ਰਾਣੀ ਹੈ, ਇਸ ਲਈ ਆਪਣੇ ਜਨਮ ਨੂੰ ਉਹ ਤਦੇ ਸਫਲ ਅਤੇ ਸਾਰਥਕ ਸਮਝਦਾ ਹੈ ਜੇ ਉਹ ਆਪਣੀ ਮੁਕਤੀ ਦੇ ਨਾਲ-ਨਾਲ ਸੰਗਤਿ ਅਤੇ ਕੁਲ ਨੂੰ ਵੀ ਭਵ-ਸਾਗਰ ਤੋਂ ਤਰਨ ਵਿਚ ਮਦਦ ਕਰਦਾ ਹੈ, ਪਰ—

*ਐਸੇ ਜਨ ਵਿਰਲੇ ਸੰਸਾਰੇ। ਗੁਰ ਸਬਦੁ ਬੀਚਾਰਹਿ ਰਹਹਿ ਨਿਰਾਰੇ।*
*ਆਪਿ ਤਰਹਿ ਸੰਗਤਿ ਕੁਲ ਤਾਰਹਿ ਤਿਨ ਸਫਲ ਜਨਮੁ ਜਗਿ ਆਇਆ।*

(*ਮਾਰੂ ਸੋਲਹੇ, ਮ. ੧, ੧੮/੧੧*)

---

1. ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦਵਾਰ।
   ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ। (*ਆਸਾ ਦੀ ਵਾਰ, ਸਲੋਕ ੧*)
2. ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ। (*ਜਪੁ, ਪਉੜੀ ੧*)
3. ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ। (*ਸੂਹੀ, ਪਦੇ ੮/੧*)
4. ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ।
   ਸੁਰਤਿ ਸਬਦਿ ਭਵਸਾਗਰ ਤਰੀਐ ਨਾਨਕ ਨਾਮੁ ਵਖਾਣੇ। (*ਰਾਮਕਲੀ, ਸਿਧ ਗੋਸ਼ਟਿ ੫*)

ਗੁਰੂ ਨਾਨਕ ਅਤੇ ਹੋਰ ਸਿੱਖ ਗੁਰੂਆਂ ਦੀ ਬਾਣੀ ਵਿਚ ਗੁਰਮੁਖ ਦੇ ਸਰੂਪ ਅਤੇ ਸਮਰਥਾਂ ਦਾ ਵਿਸਤਾਰ ਸਹਿਤ ਵਰਣਨ ਹੋਇਆ ਹੈ।

ਭਾਈ ਗੁਰਦਾਸ ਜੀ ਦੀ ਬਾਣੀ ਵਿਚ ਗੁਰਮੁਖ ਦੀ ਬੜੀ ਮਹਾਨਤਾ ਦੱਸੀ ਗਈ ਹੈ। ਇਹ ਮਹਾਨਤਾ ਗੁਰਬਾਣੀ ਦੇ ਅਨੁਕੂਲ ਹੈ। ਅਸਲ ਵਿਚ, ਭਾਈ ਗੁਰਦਾਸ ਲਈ ਇਹ ਬੜਾ ਜ਼ਰੂਰੀ ਸੀ ਕਿ ਜਿਸ ਧਰਮ ਦੀ ਸਥਾਪਨਾ ਸਿੱਖ ਗੁਰੂਆਂ ਨੇ ਕੀਤੀ ਸੀ, ਉਸ ਵਿਚ ਨਿਪੁੰਨ ਸਿੱਖਾਂ ਦੇ ਸਰੂਪ ਉੱਤੇ ਪ੍ਰਕਾਸ਼ ਪਾ ਕੇ ਉਨ੍ਹਾਂ ਦਾ ਸਮਾਜ ਵਿਚ ਮਹੱਤਵ ਦਰਸਾਇਆ ਜਾਏ ਤਾਂ ਜੋ ਹੋਰ ਲੋਕੀਂ ਉਨ੍ਹਾਂ ਦੇ ਜੀਵਨ ਆਦਰਸ਼ ਨੂੰ ਅਪਣਾ ਕੇ ਆਪਣਾ ਜਨਮ ਸਫਲ ਕਰ ਸਕਣ। ਭਾਈ ਸਾਹਿਬ ਅਨੁਸਾਰ ਗੁਰਮੁਖ ਵਿਅਕਤੀ ਨੇ ਸਾਧ ਸੰਗਤ ਕਰਦੇ ਹੋਇਆਂ ਸ਼ਬਦ ਵਿਚ ਸੁਰਤ ਨੂੰ ਜੋੜ ਕੇ ਸਾਰਿਆਂ ਜੀਵਾਂ ਵਿਚ ਬ੍ਰਹਮ ਨੂੰ ਵਿਦਮਾਨ ਮੰਨਿਆ ਹੈ। ਉਨ੍ਹਾਂ ਦੇ ਹਿਰਦੇ ਵਿਚ ਸਹਿਜ, ਸ਼ਰਧਾ, ਭਗਤੀ ਅਤੇ ਪ੍ਰੇਮ ਦੀ ਭਾਵਨਾ ਹੈ। ਉਹ ਸਾਰਿਆਂ ਨੂੰ ਹੱਸ ਹੱਸ ਕੇ ਮਿਲਦੇ ਹਨ ਅਤੇ ਸਮਦਰਸ਼ੀ ਹਨ। ਉਨ੍ਹਾਂ ਵਿਚ ਨਿਮਰਤਾ ਦਾ ਨਿਵਾਸ ਹੈ, ਉਹ ਆਪਣੇ ਆਪ ਨੂੰ ਦਾਸਾਂ ਦਾ ਦਾਸ ਮੰਨਦੇ ਹਨ। ਇਸ ਲਈ ਉਹ ਸਦਾ ਮਿੱਠੇ ਬਚਨ ਬੋਲਦੇ ਹੋਇਆਂ ਬੇਨਤੀ ਭਰੇ ਬੋਲ ਬੋਲਦੇ ਹਨ। ਉਹ ਬ੍ਰਹਮ ਗਿਆਨ ਦੀ ਪ੍ਰਾਪਤੀ ਲਈ ਸੁਆਸ ਸੁਆਸ ਆਰਾਧਨਾ ਕਰਦੇ ਹਨ, ਆਗਿਆਕਾਰੀ ਹੋ ਕੇ ਗੁਰੂ ਦੇ ਸਾਹਮਣੇ ਖੜੇ ਰਹਿੰਦੇ ਹਨ। ਉਨ੍ਹਾਂ ਨੇ ਪਰਮਾਤਮਾ ਵਿਚ ਆਪਣੇ ਆਪ ਨੂੰ ਪੂਰੀ ਤਰ੍ਹਾਂ ਲੀਨ ਕਰ ਲਿਆ ਹੈ—

*ਗੁਰਮੁਖਿ ਸਾਧ ਸੰਗੁ ਸਬਦ ਸੁਰਤਿ ਲਿਵ,*
*ਪੂਰਨ ਬ੍ਰਹਮ ਸਰਬਾਤਮ ਕੈ ਜਾਨੀਐ।*
*ਸਹਜਿ ਸੁਭਾਇ ਰਿਦੈ ਭਾਵਨੀ ਭਗਤਿ ਭਾਇ,*
*ਬਿਹਸਿ ਮਿਲਨ ਸਮ ਦਰਸ ਧਿਆਨੀਐ।*
*ਨਿੰਮ੍ਰਤਾ ਨਿਵਾਸ ਦਾਸ ਦਾਸਨ ਦਾਸਾਨੁ,*
*ਮਤਿ ਮਧੁਰ ਬਚਨ ਮੁਖਿ ਬੇਨਤੀ ਬਖਾਨੀਐ।*
*ਪੂਜਾ ਪ੍ਰਾਨ ਗਿਆਨ ਗੁਰ ਆਗਿਆਕਾਰੀ ਅਗ੍ਰਭਾਗ,*
*ਆਤਮ ਅਵੇਸ ਪਰਮਾਤਮ ਨਿਧਾਨੀਐ ॥੧੩੭॥*

ਸਾਧ ਸੰਗਤ ਵਿਚ ਆਉਣ ਵਾਲਾ ਗੁਰਮੁਖ ਵਿਅਕਤੀ ਹੋਰਨਾਂ ਕੁਸੰਗੀਆਂ ਦੀ ਸੰਗਤ ਵਿਚ ਨਹੀਂ ਜਾਂਦਾ। ਉਸ ਦਾ ਪੰਥ ਜੋਗੀਆਂ ਦੇ ਬਾਰ੍ਹਾਂ ਪੰਥਾਂ ਨਾਲੋਂ ਵਧੇਰੇ ਸ਼ੋਭਨੀਕ ਹੈ। ਉਹ ਭਾਵੇਂ ਉੱਚੇ ਕੁਲ ਜਾਂ ਨੀਵੇਂ ਕੁਲ ਵਿਚੋਂ ਹੋਵੇ, ਪਾਨ ਦੇ ਲਾਲ ਰੰਗ ਵਾਂਗ ਉਹ ਇਕਮਿਕ ਹੋ ਜਾਂਦਾ ਹੈ। ਗੁਰਮੁਖ ਦੀ ਬੁੱਧੀ ਅਟਲ ਹੈ, ਉਹ ਗੁਰਮੁਖਾਂ ਦੀ ਰੀਤ ਪਾਲਣ ਤੋਂ ਨਹੀਂ ਸੰਗਦਾ ਅਤੇ ਪ੍ਰੇਮਾ ਭਗਤੀ ਦੀ ਖੁਸ਼ੀ ਵਿਚ ਮਸਤ ਰਹਿੰਦਾ ਹੈ—

*ਗੁਰਮੁਖਿ ਹੋਵੈ ਸਾਧ ਸੰਗੁ ਹੋਰਤੁ ਸੰਗਿ ਕੁਸੰਗਿ ਨ ਰਚੈ।*
*ਗੁਰਮੁਖਿ ਪੰਥੁ ਸੁਹੇਲੜਾ ਬਾਰਹ ਪੰਥ ਨ ਖੇਚਲ ਖਚੈ।*
*ਗੁਰਮੁਖਿ ਵਰਨ ਅਵਰਨ ਹੋਇ ਰੰਗ ਸੁਰੰਗ ਤੰਬੋਲ ਪਰਚੈ।*
*ਗੁਰਮੁਖਿ ਦਰਸਨੁ ਦੇਖਣਾ ਛਿਅ ਦਰਸਨ ਪਰਸਣ ਨ ਸਰੱਚੈ।*
*ਗੁਰਮੁਖਿ ਸਬਦ ਕਮਾਵਣਾ ਪੈਰੀਂ ਪੈ ਰਹਿਰਾਸਿ ਨ ਹਚੈ।*
*ਗੁਰਮੁਖਿ ਭਾਇ ਭਗਤਿ ਚਹ ਮਚੈ।* (੫/੧)

ਗੁਰਮੁਖ ਵਿਅਕਤੀ ਇਕ ਮਨ ਹੋ ਕੇ ਇਕ ਈਸ਼ਵਰ ਆਰਾਧਦੇ ਹਨ, ਦੁਚਿੱਤੀ ਵਿਚ ਨਹੀਂ ਪੈਂਦੇ। ਉਹ ਆਪਣਾ ਆਪ ਗਵਾ ਦਿੰਦੇ ਹਨ, ਜੀਵਨ ਮੁਕਤ ਹੋ ਜਾਂਦੇ ਹਨ। ਉਨ੍ਹਾਂ ਦਾ ਹਿਰਦਾ ਤਮੋਗੁਣੀ ਨਹੀਂ ਹੁੰਦਾ। ਗੁਰੂ ਦੇ ਉਪਦੇਸ਼ ਨਾਲ ਵਿਸ਼ੇ ਵਾਸਨਾਵਾਂ ਤੇ ਕਾਬੂ ਪਾ ਲੈਂਦੇ ਹਨ। ਉਹ ਪੈਰਾਂ ਦੀ ਖ਼ਾਕ ਬਣ ਕੇ ਪੂਜਨੀਕ ਹੁੰਦੇ ਹਨ। ਉਹ ਗੁਰਸਿੱਖਾਂ ਦੀ ਸੇਵਾ ਕਰਦੇ ਹਨ ਅਤੇ ਉਨ੍ਹਾਂ ਨਾਲ ਹੀ ਸੰਬੰਧ ਕਾਇਮ ਕਰਦੇ ਹਨ। ਦੁਰਮਤ ਅਤੇ ਦੁਬਿਧਾ ਨੂੰ ਤਿਆਗ ਕੇ ਗੁਰੂ ਦੀ ਸਿੱਖਿਆ ਲੈ ਕੇ ਸ਼ਬਦ ਦੀ ਸੋਝੀ ਵਿਚ ਮਨ ਟਿਕਾਂਦੇ ਹਨ। ਉਹ ਖੋਟੇ ਕਰਮ ਅਤੇ ਕੁਬੁੱਧੀ ਨੂੰ ਛੱਡ ਦਿੰਦੇ ਹਨ—

*ਗੁਰਮੁਖਿ ਇਕ ਅਰਾਧਣਾ ਇਕ ਮਨ ਹੋਇ ਨ ਹੋਇ ਦੁਚਿੱਤਾ।*
*ਗੁਰਮੁਖਿ ਆਪੁ ਗਵਾਇਆ ਜੀਵਨ ਮੁਕਤਿ ਨ ਤਾਮਸ ਪਿੱਤਾ।*
*ਗੁਰ ਉਪਦੇਸ਼ ਅਦੇਸ਼ ਕਰ ਸਣ ਦੂਤਾ ਵਿਖੜਾ ਗੜ੍ਹ ਜਿੱਤਾ।*
*ਪੈਰੀਂ ਪੈ ਪਾਖਾਕ ਹੋਇ ਪਾਹੁਨੜਾ ਜਗ ਹੋਇ ਅਥਿੱਤਾ।*
*ਗੁਰਮੁਖਿ ਸੇਵਾ ਗੁਰ ਸਿਖਾਂ ਗੁਰ ਸਿਖ ਮਾ ਪਿਉ ਭਾਈ ਮਿਤਾ।*
*ਦੁਰਮਤਿ ਦੁਬਿਧਾ ਦੂਰਿ ਕਰਿ ਗੁਰਮਤਿ ਸਬਦ ਸੁਰਤ ਮਨੁ ਸਿਤਾ।*
*ਛਡਿ ਕੁਫਕੜੁ ਕੂੜੁ ਕੁਧਿਤਾ।* (੫/੨)

ਗੁਰਮੁਖ ਦੇ ਸਰੂਪ ਅਤੇ ਲੱਛਣਾਂ ਸੰਬੰਧੀ ਇਕ ਹੋਰ ਮਿਸਾਲ ਵੇਖੋ—

*ਗੁਰਮੁਖਿ ਮਿਠਾ ਬੋਲਣਾ ਜੋ ਬੋਲੈ ਸੋਈ ਜਪੁ ਜਾਪੈ।*
*ਗੁਰਮੁਖਿ ਅਖੀਂ ਦੇਖਣਾ ਬ੍ਰਹਮ ਧਿਆਨ ਧਰੈ ਆਪੁ ਆਪੈ।*
*ਗੁਰਮੁਖਿ ਸੁਨਣਾ ਸੁਰਤਿ ਕਰਿ ਪੰਚ ਸ਼ਬਦੁ ਗੁਰ ਸ਼ਬਦਿ ਅਲਾਪੈ।*
*ਗੁਰਮੁਖਿ ਮਾਰਗਿ ਚਲਣਾ ਪਰਦਖਣਾ ਪੂਰਨ ਪਰਤਾਪੈ।*
*ਗੁਰਮੁਖਿ ਖਾਣਾ ਪੈਨਣਾ ਜੱਗ ਭੋਗ ਸੰਜੋਗ ਪਛਾਪੈ।*
*ਗੁਰਮੁਖਿ ਸਵਣੁ ਸਮਾਧਿ ਹੈ ਆਪੈ ਆਪਿ ਨ ਥਾਪਿ ਉਥਾਪੈ।*
*ਘਰਿਬਾਰੀ ਜੀਵਨ ਮੁਕਤਿ ਲਹਿਰ ਨਹੀਂ ਲਬ ਲੋਭ ਵਿਆਪੈ।*
*ਪਾਰਿ ਪਏ ਲੰਘ ਵਰੈ ਸਰਾਪੈ।* (੬/੧੮)

***ਮਨਮੁਖ*** : ਭਾਈ ਕਾਨ੍ਹ ਸਿੰਘ ਅਨੁਸਾਰ ਜਿਸ ਨੇ ਆਪਣੇ ਮਨ (ਸੰਕਲਪ) ਨੂੰ ਹੀ ਮੁੱਖ ਜਾਣਿਆ ਹੈ, ਉਹ 'ਮਨਮੁਖ' ਹੈ।[1] ਅਸਲ ਵਿਚ, ਗੁਰਬਾਣੀ ਅੰਦਰ 'ਮਨਮੁਖ' ਸ਼ਬਦ ਅਜਿਹੇ ਮਨੁੱਖ ਲਈ ਵਰਤਿਆ ਗਿਆ ਹੈ, ਜੋ ਮਨ ਦੇ ਅਨੁਕੂਲ ਆਪਣਾ ਜੀਵਨ ਬਤੀਤ ਕਰਦਾ ਹੈ। ਮਨ ਦੇ ਦੋ ਰੂਪ ਹਨ—ਪ੍ਰਕਾਸ਼ਮਈ ਮਨ ਅਤੇ ਅੰਧਕਾਰਮਈ ਮਨ। ਜੋ ਮਨੁੱਖ ਅੰਧਕਾਰਮਈ ਮਨ ਦਾ ਆਸਰਾ ਲੈਂਦਾ ਹੈ, ਸੰਸਾਰਿਕਤਾ ਨੂੰ ਹੀ ਸਭ ਕੁਝ ਸਮਝ ਲੈਂਦਾ ਹੈ ਅਤੇ ਪਰਮਾਰਥਿਕ ਆਨੰਦ ਵਲ ਧਿਆਨ ਨਹੀਂ ਦਿੰਦਾ, ਉਹ ਗੁਰੂ ਨਾਨਕ ਦੀ ਬੋਲੀ ਵਿਚ 'ਮਨਮੁਖ' ਹੈ। ਗੁਰੂ ਨਾਨਕ ਅਜਿਹੇ ਸਮੇਂ ਵਿਚ ਪ੍ਰਗਟ ਹੋਏ ਸਨ ਜਦੋਂ ਹਰ ਪਾਸੇ ਪਾਖੰਡ ਤੇ ਆਡੰਬਰ ਪਸਰਿਆ ਹੋਇਆ ਸੀ, ਧਰਮ ਦਾ ਵਾਸਤਵਿਕ ਰੂਪ ਲਗਭਗ ਲੁਪਤ ਹੋ ਚੁੱਕਿਆ ਸੀ ਅਤੇ ਮਨੁੱਖ ਆਪਣੇ ਜੀਵਨ ਮਨੋਰਥ ਨੂੰ ਛੱਡ ਕੇ ਕਰਮ ਕਾਂਡਾਂ ਵਿਚ ਗ਼ਲਤਾਨ ਸਨ। ਗੁਰੂ ਨਾਨਕ ਨੇ ਅਜਿਹੇ ਕੁਮਾਰਗੀ ਲੋਕਾਂ ਦਾ ਆਪਣੀ ਬਾਣੀ ਵਿਚ ਵਿਸਤਾਰ ਸਹਿਤ ਚਿਤ੍ਰਣ ਕੀਤਾ ਹੈ। ਧਰਮ ਕਰਮ ਤੋਂ ਵਾਂਝੇ ਅਜਿਹੇ ਮਨੁੱਖਾਂ ਲਈ ਉਨ੍ਹਾਂ ਨੇ

1. *'ਮਹਾਨ ਕੋਸ਼'*, ਪੰਨਾ 711

'ਮਨਮੁਖ' ਸ਼ਬਦ ਵਰਤਿਆ ਹੈ ਅਤੇ ਕਿਤੇ ਕਿਤੇ 'ਸਾਕਤ' ਨਾਂ ਨਾਲ ਵੀ ਉਨ੍ਹਾਂ ਨੂੰ ਯਾਦ ਕੀਤਾ ਹੈ।

ਭਾਈ ਗੁਰਦਾਸ ਨੇ 'ਮਨਮੁਖ' ਲਈ 'ਬੇਮੁਖ' 'ਦੋਬਾਜਰਾ' ਆਦਿ ਅਨੇਕ ਸ਼ਬਦ ਵਰਤੇ ਹਨ। 'ਮੀਣਾ' ਵੀ ਇਸੇ ਦਾ ਵਾਚਕ ਹੈ। ਮਨਮੁਖ ਦੇ ਸਰੂਪ, ਸਮਰੱਥਾ ਅਤੇ ਲੱਛਣਾਂ ਨਾਲ ਵਾਰਾਂ ਭਰੀਆਂ ਪਈਆਂ ਹਨ। ਭਾਈ ਸਾਹਿਬ ਅਨੁਸਾਰ ਮਨਮੁਖ ਦੁਸ਼ਟਾਂ ਦੀ ਸੰਗਤ ਕਰਨ ਵਾਲਾ ਅਤੇ ਵੇਸਵਾ ਦੇ ਪੁੱਤਰ ਵਾਂਗ ਆਪਣੇ ਪਿਤਾ ਦੇ ਨਾਂ ਤੋਂ ਅਨਜਾਣ ਹੈ—

*ਜਿਉ ਬਹੁ ਮਿਤੀ ਵੇਸਿਆ ਸਭਿ ਕੁਲੱਖਣ ਪਾਪ ਕਮਾਵੈ।*
*ਲੋਕਹੁੰ ਦੇਸਹੁੰ ਬਾਹਰੀ ਤਿਹੁ ਪਖਾਂ ਕਾਲੰਕ ਲਗਾਵੈ।*
*ਡੁਬੀ ਡੋਬੈ ਹੋਰਨਾ ਮਹੁਰਾ ਮਿਠਾ ਹੋਇ ਪਚਾਵੈ।*
*ਘੰਡਾ ਹੇੜਾ ਮਿਰਗ ਜਿਉਂ ਦੀਪਕ ਹੋਇ ਪਤੰਗ ਜਲਾਵੈ।*
*ਦੁਹੀ ਸਰਾਈਂ ਜ਼ਰਦਰੂ ਪੱਥਰ ਬੇੜੀ ਪੂਰ ਡੁਬਾਵੈ।*
*ਮਨਮੁਖ ਮਨ ਅਠ ਖੰਡ ਹੋਇ ਦੁਸ਼ਟਾ ਸੰਗਤਿ ਭਰਮ ਭੁਲਾਵੈ।*
*ਵੇਸੁਆ ਪੁਤੁ ਨਿਨਾਉ ਸਦਾਵੈ।* (੫/੧੭)

ਮਨਮੁਖ ਵਿਅਕਤੀ ਕਦੇ ਸਹੀ ਕੰਮ ਨਹੀਂ ਕਰਦਾ। ਉਹ ਸਤਿਗੁਰੂ ਰੂਪੀ ਤੀਰਥ ਨੂੰ ਛੱਡ ਕੇ ਅਠਸੱਠ ਤੀਰਥ ਨਾਉਣ ਦੇ ਚੱਕਰ ਵਿਚ ਰਹਿੰਦਾ ਹੈ, ਬਗਲੇ ਵਾਂਗ ਸਮਾਧੀ ਲਗਾ ਕੇ ਜੀਅ ਨੂੰ ਘੁੱਟ ਘੁੱਟ ਕੇ ਖਾਂਦਾ ਹੈ, ਨਦੀ ਵਿਚ ਨਾਉਣ ਦੇ ਬਾਵਜੂਦ ਤੂੰਬੜੀ ਵਾਂਗ ਆਪਣੀ ਕੌੜਤਣ ਨਹੀਂ ਛੱਡਦਾ, ਪਾਣੀ ਵਿਚ ਡੁੱਬਣ ਨਾਲ ਵੀ ਉਸ ਦਾ ਪੱਥਰ ਵਰਗਾ ਕਠੋਰ ਚਿੱਤ ਨਹੀਂ ਭਿੱਜਦਾ, ਉਹ ਭੰਭਲ ਭੂਸੇ ਖਾਂਦਾ ਰਹਿੰਦਾ ਹੈ ਅਤੇ ਪੂਰੇ ਗੁਰੂ ਤੋਂ ਬਿਨਾਂ ਉਸ ਦਾ ਉਧਾਰ ਨਹੀਂ ਹੁੰਦਾ—

*ਸਤਿਗੁਰ ਤੀਰਥ ਛਡਿ ਕੇ ਅਠਿਸਠਿ ਤੀਰਥ ਨਾਵਣ ਜਾਹੀਂ।*
*ਬਗਲ ਸਮਾਧ ਲਗਾਇਕੇ ਜਿਉਂ ਜਲ ਜੰਤਾਂ ਘੁਟਿ ਘੁਟਿ ਖਾਹੀਂ।*
*ਹਸਤੀ ਨੀਰ ਨਵਾਲੀਅਨਿ ਬਾਹਰ ਨਿਕਲ ਖੇਹ ਉਡਾਹੀ।*
*ਨਦੀ ਨ ਡੁਬੈ ਤੂੰਬੜੀ ਤੀਰਥੁ ਵਿਸੁ ਨਿਵਾਰੈ ਨਾਹੀਂ।*
*ਪੱਥਰੁ ਨੀਰ ਪਖਾਲੀਐ ਚਿਤ ਕਠੋਰ ਨ ਭਿਜੇ ਕਾਹੀਂ।*
*ਮਨਮੁਖ ਭਰਮ ਨ ਉਤਰੈ ਭੰਭਲ ਭੂਸੇ ਖਾਇ ਭਵਾਹੀਂ।*
*ਗੁਰ ਪੂਰੇ ਵਿਣ ਪਾਰ ਨ ਪਾਹੀਂ।* (੧੫/੧੦)

ਮਨਮੁਖ ਨੂੰ ਭਾਈ ਸਾਹਿਬ ਨੇ ਅਕ੍ਰਿਤਘਨ ਵੀ ਕਿਹਾ ਹੈ ਕਿਉਂਕਿ ਉਹ ਆਪਣੇ ਸਿਰਜਨਹਾਰ ਨੂੰ ਚਿੱਤ ਵਿਚ ਨਹੀਂ ਵਸਾਂਦਾ। ਇਸ ਤੱਥ ਨੂੰ ਉਨ੍ਹਾਂ ਨੇ ਸਰੋਵਰ, ਪਾਰਸ, ਸੱਪ, ਸੰਖ, ਘੁਘੂ ਆਦਿ ਦੇ ਦ੍ਰਿਸ਼ਟਾਂਤਾਂ ਦੁਆਰਾ ਸਪਸ਼ਟ ਕੀਤਾ ਹੈ—

*ਅਮਿਅ ਸਰੋਵਰ ਮਰੈ ਡੁਬਿ ਤਰੈ ਨ ਮਨਤਾਰੂ ਸੁ ਅਵਾਈ।*
*ਪਾਰਸ ਪਰਸਿ ਨ ਪਥਰਹੁੰ ਕੰਚਨ ਹੋਇ ਨ ਅਘੜੁ ਘੜਾਈ।*
*ਬਿਸੀਅਰੁ ਵਿਸੁ ਨ ਪਰਹਰੈ ਅਠੇ ਪਹਿਰਿ ਚੰਨਣ ਲਪਟਾਈ।*
*ਸੰਖ ਸਮੁੰਦਹੁੰ ਸੱਖਣਾ ਰੋਵੈ ਧਾਹਾਂ ਮਾਰਿ ਸੁਣਾਈ।*
*ਘੁੱਘੂ ਸੁਝ ਨ ਸੁਝਈ ਸੂਰਜ ਜੋਤਿ ਨ ਲੁਕੈ ਲੁਕਾਈ।*
*ਮਨਮੁਖ ਵਡਾ ਅਕਿਰਤਘਨ ਦੂਜੈ ਭਾਇ ਸੁਆਇ ਲੁਭਾਈ।*

*ਸਿਰਜਨਹਾਰ ਨ ਚਿਤ ਵਸਾਈ।* (੩੭/੨੩)

ਕਈ ਥਾਂਵਾ ਤੇ ਭਾਈ ਗੁਰਦਾਸ ਨੇ ਗੁਰਮੁਖ ਅਤੇ ਮਨਮੁਖ ਵਿਅਕਤੀਆਂ ਦੀ ਪਰਸਪਰ ਤੁਲਨਾ ਕਰਕੇ ਦੋਹਾਂ ਦਾ ਬੜਾ ਸੁੰਦਰ ਸਰੂਪ ਚਿਤਰਿਆ ਹੈ, ਜਿਵੇਂ—

*ਗੁਰਮੁਖਿ ਪੰਥ ਸੁਹੇਲੜਾ, ਮਨਮੁਖ ਬਾਰਹ ਵਾਟ ਫਿਰੰਦੇ।*
*ਗੁਰਮੁਖਿ ਪਾਰਿ ਲੰਘਾਇਦਾ, ਮਨਮੁਖ ਭਵਜਲ ਵਿਚ ਡੁਬੰਦੇ।*
*ਗੁਰਮੁਖਿ ਜੀਵਨ ਮੁਕਤਿ ਕਰਿ, ਮਨਮੁਖ ਫਿਰਿ ਫਿਰਿ ਜਨਮ ਮਰੰਦੇ।*
*ਗੁਰਮੁਖਿ ਸੁਖਫਲੁ ਪਾਇੰਦੇ, ਮਨਮੁਖਿ ਦੁਖ ਫਲੁ ਦੁਖ ਲਹੰਦੇ।*
*ਗੁਰਮੁਖਿ ਦਰਗਹ ਸੁਰਖੁਰੂ ਮਨਮੁਖਿ ਜਮਪੁਰ ਡੰਡੁ ਸਹੰਦੇ।*
*ਗੁਰਮੁਖਿ ਆਪ ਗਵਾਇਆ ਮਨਮੁਖ ਹਉਮੈਂ ਅਗਨਿ ਜਲੰਦੇ।*
*ਬੰਦੀ ਅੰਦਰ ਵਿਰਲੇ ਬੰਦੇ।* (੫/੧੫)

ਇਸ ਵਿਸ਼ਲੇਸ਼ਣ ਤੋਂ ਸਪਸ਼ਟ ਹੈ ਕਿ ਭਾਈ ਗੁਰਦਾਸ ਨੇ ਆਪਣਾ ਜੋ ਸਮਾਜਕ ਸੰਕਲਪ ਪੇਸ਼ ਕੀਤਾ ਹੈ, ਉਸ ਦਾ ਮੂਲ ਆਧਾਰ ਧਰਮ ਹੈ। ਧਰਮ ਤੋਂ ਬਿਨਾਂ ਉਨ੍ਹਾਂ ਦੇ ਸਮਾਜਕ ਸੰਕਲਪ ਦਾ ਕੋਈ ਮਤਲਬ ਹੀ ਨਹੀਂ ਰਹਿ ਜਾਂਦਾ। ਧਰਮ ਆਧਾਰਿਤ ਸਮਾਜ ਦੇ ਵਿਅਕਤੀਆਂ ਦਾ ਸਰੂਪ ਵੀ ਧਰਮ ਨੂੰ ਸਾਹਮਣੇ ਰਖ ਕੇ ਚਿਤਰਿਆ ਗਿਆ ਹੈ। ਧਰਮ ਅਨੁਕੂਲ ਜੀਵਨ ਬਤੀਤ ਕਰਨ ਵਾਲਾ ਵਿਅਕਤੀ ਨਿਰਾ ਸਮਾਜਕ ਪ੍ਰਾਣੀ ਨਹੀਂ, ਪਹਿਲਾਂ ਉਹ ਧਰਮ ਪਰਾਇਣ ਸਾਧਕ ਹੈ ਅਤੇ ਫਿਰ ਹੋਰ ਕੁਝ ਹੈ। ਧਰਮ ਤੋਂ ਬੇਮੁਖ ਹੋ ਕੇ ਕੇਵਲ ਸਮਾਜਕ ਪ੍ਰਾਣੀ ਮਨਮੁਖ ਤੋਂ ਸਿਵਾ ਹੋਰ ਕੁਝ ਨਹੀਂ। ਅਸਲ ਵਿਚ, ਭਾਈ ਗੁਰਦਾਸ ਦਾ ਸਮਾਜ ਅਤੇ ਵਿਅਕਤੀ ਦੋਵੇਂ ਧਰਮ ਉੱਤੇ ਨਿਰਭਰ ਸਦਾਚਾਰੀ ਆਚਰਨ ਵਾਲੇ ਹਨ।

ਪ੍ਰਕਾਸ਼ 5

# ਧਾਰਮਿਕ ਵਿਚਾਰਧਾਰਾ

ਭਾਈ ਗੁਰਦਾਸ ਨੇ ਜੋ ਬਾਣੀ ਵੀ ਲਿਖੀ, ਉਸ ਦਾ ਮੁੱਖ ਮਨੋਰਥ ਸਿੱਖ ਧਰਮ ਦਾ ਪ੍ਰਚਾਰ ਕਰਨਾ ਸੀ। ਉਨ੍ਹਾਂ ਨੇ ਆਪਣੀ ਕਰਨੀ ਰਾਹੀਂ ਜੋ ਕੁਝ ਕੀਤਾ, ਉਸ ਨੂੰ ਹੀ ਸਾਹਿਤਿਕ ਜਾਮਾ ਪਵਾਇਆ। ਅਸਲ ਵਿਚ, ਉਨ੍ਹਾਂ ਦੇ ਜੀਵਨ ਦੀ ਸਾਰੀ ਗਤਿ-ਵਿਧੀ ਹੀ ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਨਾਲ ਸੰਬੰਧਿਤ ਹੈ। ਉਹ ਸਿੱਖ ਧਰਮ ਦੇ ਦਾਰਸ਼ਨਿਕ ਵਿਸ਼ਲੇਸ਼ਣ ਵਿਚ ਨਹੀਂ ਪਏ, ਸਗੋਂ ਉਨ੍ਹਾਂ ਨੇ ਸਿੱਖ ਧਰਮ ਦੀ ਸਾਧਨਾ ਪ੍ਰਣਾਲੀ ਬਾਰੇ ਆਪਣੇ ਅਨੁਭਵ ਆਧਾਰਿਤ ਵਿਚਾਰਾਂ ਨੂੰ ਪੇਸ਼ ਕੀਤਾ ਹੈ। ਉਨ੍ਹਾਂ ਦਾ ਸਾਰਾ ਕਾਵਿ ਸਿੱਖ ਧਰਮ ਦੀ ਸਾਧਨਾ ਦੇ ਕਿਸੇ ਨਾ ਕਿਸੇ ਪੱਖ ਨੂੰ ਚਿਤਰਦਾ ਹੈ। ਭਾਵੇਂ ਇਨ੍ਹਾਂ ਧਾਰਮਿਕ ਵਿਚਾਰਾਂ ਦੇ ਮੂਲ ਸੰਕੇਤ ਗੁਰਬਾਣੀ ਵਿਚ ਮਿਲ ਜਾਂਦੇ ਹਨ, ਪਰ ਭਾਈ ਗੁਰਦਾਸ ਨੇ ਇਨ੍ਹਾਂ ਨੂੰ ਅਧਿਕ ਵਿਸਤਾਰ ਅਤੇ ਸਪਸ਼ਟਤਾ ਨਾਲ ਇਤਨੇ ਸੁਚੱਜੇ ਰੂਪ ਵਿਚ ਪੇਸ਼ ਕੀਤਾ ਹੈ ਕਿ ਉਹ ਆਪਣੇ ਆਪ ਵਿਚ ਮੌਲਿਕ ਬਣ ਗਏ ਹਨ। ਪਰ ਇਸ ਦਾ ਇਹ ਮਤਲਬ ਨਹੀਂ ਕਿ ਉਹ ਗੁਰਮਤਿ ਦੇ ਸਿਧਾਂਤ ਪੱਖ ਨੂੰ ਕਿਤੇ ਲੈਂਦੇ ਹੀ ਨਹੀਂ। ਉਨ੍ਹਾਂ ਦੀ ਬਾਣੀ ਵਿਚ ਅਧਿਆਤਮਿਕ ਵਿਚਾਰਾਂ ਬਾਰੇ ਕਈ ਸੰਕੇਤ ਮਿਲ ਜਾਂਦੇ ਹਨ, ਪਰ ਉਨ੍ਹਾਂ ਸਬੰਧੀ ਭਾਈ ਗੁਰਦਾਸ ਦੀ ਕੋਈ ਮੌਲਿਕ ਦੇਣ ਨਹੀਂ। ਉਨ੍ਹਾਂ ਦੀ ਵਾਸਤਵਿਕ ਦੇਣ ਸਿੱਖ ਧਰਮ ਦੀ ਵਿਧੀ, ਸਰੂਪ ਅਤੇ ਮਹੱਤਵ ਦੇ ਚਿਤ੍ਰਣ ਵਿਚ ਹੈ।

ਭਾਈ ਗੁਰਦਾਸ ਨੇ ਬ੍ਰਹਮ ਨੂੰ ਅਲੱਖ, ਬੇਅੰਤ, ਅਸਗਾਹ, ਨਿਰੰਜਨ, ਅਗੰਮ, ਅਗੋਚਰ ਕਰਤਾ ਰੂਪ, ਓਅੰਕਾਰ ਆਦਿ ਨਾਂ ਦੇ ਕੇ ਉਸ ਦੇ ਨਿਰਗੁਣ ਰੂਪ ਨੂੰ ਸਪਸ਼ਟ ਕੀਤਾ ਹੈ। ਨਾਲ ਹੀ ਗੁਰਬਾਣੀ ਦੇ ਇਸ ਸਿਧਾਂਤ ਦੀ ਵਿਆਖਿਆ ਵੀ ਕੀਤੀ ਹੈ ਕਿ ਸਭ ਕੁਝ ਪਰਮਾਤਮਾ ਹੀ ਹੈ, ਉਸ ਤੋਂ ਬਿਨਾਂ ਹੋਰ ਕੁਝ ਵੀ ਨਹੀਂ—

(1) *ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ।*
*ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ।*[1]

(2) *ਆਪੇ ਰਸੀਆ ਆਪਿ ਰਸੁ ਆਪੇ ਰਾਵਣ ਹਾਰੁ।*
*ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ।*[2]

ਭਾਈ ਗੁਰਦਾਸ ਨੇ ਇਸ ਸਿਧਾਂਤਿਕ ਤੱਥ ਨੂੰ ਦੂਜੀ ਵਾਰ ਵਿਚ ਪੇਸ਼ ਕਰਦਿਆਂ ਕਿਹਾ ਹੈ ਕਿ ਉਹ ਆਪ ਭੁੱਖਾ ਹੋ ਕੇ ਆਪ ਹੀ ਰਸੋਈ ਵਿਚ ਜਾਂਦਾ ਹੈ। ਆਪ ਹੀ ਰਸਦਾਇਕ ਭੋਜਨ ਬਣਾਂਦਾ,

1. *ਮਲਾਰ ਦੀ ਵਾਰ*, ਪਉੜੀ ੨੮ ਸਲੋਕ ੨
2. *ਸਿਰੀ ਰਾਗ*, ਮ. ੧, ਚਉਪਦੇ ੨੫/੧

ਖਾਂਦਾ ਅਤੇ ਸਲਾਹੁੰਦਾ ਹੈ। ਉਹ ਆਪ ਹੀ ਰਸ, ਰਸੀਆ ਅਤੇ ਰਸਨਾ ਹੈ, ਉਹ ਆਪ ਹੀ ਦਾਤਾ, ਭੁਗਤਾ ਅਤੇ ਭੋਗਾਯਤਨ ਹੈ। ਆਪ ਹੀ ਮੰਜੀ ਵਿਛਾ ਕੇ ਉਪਰ ਆਪ ਹੀ ਸੌਂਦਾ ਹੈ। ਸੁਪਨਿਆਂ ਵਿਚ ਆਪ ਹੀ ਘੁੰਮਦਾ ਹੈ, ਰਾਉ ਤੋਂ ਰੰਕ ਹੁੰਦਾ ਹੈ। ਤੱਤਾ ਠੰਢਾ ਰੂਪ ਧਾਰਦਾ ਹੈ, ਹਰਖ ਅਤੇ ਸੋਗ ਨੂੰ ਮਾਣਦਾ ਹੈ। ਗੱਲ ਕੀ ਉਹ ਸਰਬਤ ਵਰਤ ਰਿਹਾ ਹੈ। ਇਸ ਭੇਦ ਨੂੰ ਕੋਈ ਗੁਰਮੁਖ ਹੀ ਸਮਝ ਕੇ ਆਨੰਦਿਤ ਹੁੰਦਾ ਹੈ—

*ਆਪੇ ਭੁਖਾ ਹੋਇਕੈ ਆਪਿ ਜਾਇ ਰਸੋਈ।*
*ਭੋਜਨ ਆਪਿ ਬਣਾਇਦਾ ਰਸ ਵਿਚਿ ਰਸ ਗੋਈ।*
*ਆਪੇ ਖਾਇ ਸਲਾਹਿ ਕੈ ਹੋਇ ਤ੍ਰਿਪਤ ਸਮੋਈ।*
*ਆਪੇ ਰਸੀਆ ਆਪਿ ਰਸੁ ਰਸੁ ਰਸਨਾ ਭੋਈ।*
*ਦਾਤਾ ਭੁਗਤਾ ਆਪਿ ਹੈ ਸਰਬੰਗ ਸਮੋਈ।*
*ਆਪੇ ਆਪਿ ਵਰਤਦਾ ਗੁਰਮੁਖਿ ਸੁਖੁ ਹੋਈ ॥੩॥*
*ਆਪੇ ਪਲੰਘੁ ਵਿਛਾਇਕੈ ਆਪਿ ਅੰਦਰਿ ਸਉਂਦਾ।*
*ਸੁਹਣੇ ਅੰਦਰਿ ਜਾਇਕੈ ਦਸੰਤਰ ਭਉਂਦਾ।*
*ਰੰਕ ਰਾਉ ਰਾਉ ਰੰਕੁ ਹੋਇ ਦੁਖ ਸੁਖ ਵਿਚਿ ਪਉਂਦਾ।*
*ਤਤਾ ਸੀਅਰਾ ਹੋਇ ਜਲੁ ਆਵਟਣੁ ਖਉਂਦਾ।*
*ਹਰਖ ਸੋਗ ਵਿਚਿ ਪਾਵਦਾ ਚਾਵਾਏ ਚਾਉਂਦਾ ॥੪॥* (ਵਾਰ ੨)

ਨਿਰਗੁਣ ਭਗਤੀ ਵਿਚ ਸਿੱਖ ਗੁਰੂਆਂ ਨੇ ਕਿਸੇ ਦੇਵੀ ਦੇਵਤੇ ਜਾਂ ਅਵਤਾਰ ਨੂੰ ਕੋਈ ਮਹੱਤਵ ਨਹੀਂ ਦਿੱਤਾ। ਸਗੋਂ ਥਾਂ ਥਾਂ ਇਸ ਗੱਲ ਉੱਤੇ ਬਲ ਦਿੱਤਾ ਹੈ ਕਿ ਇਹ ਸਾਰੇ ਪਰਮਾਤਮਾ ਦੁਆਰਾ ਉਤਪੰਨ ਹਨ ਅਤੇ ਸਦਾ ਪਰਮਾਤਮਾ ਦੇ ਦਰ ਉੱਤੇ ਖੜੋਤੇ ਆਪਣੀ ਸ਼ਰਧਾ ਅਰਪਣ ਕਰ ਰਹੇ ਹਨ—

(1) *ਬ੍ਰਹਮਾ ਬਿਸਨੁ ਰੁਦ੍ਰ ਤਿਸ ਕੀ ਸੇਵਾ।*
*ਅੰਤੁ ਨ ਪਾਵਹਿ ਅਲਖ ਅਭੇਵਾ।*[1]

(2) *ਨਾਰਦ ਸਾਰਦ ਸੇਵਕ ਤੇਰੇ। ਤ੍ਰਿਭਵਣਿ ਸੇਵਕ ਵਡਹੁ ਵਡੇਰੇ।*
*ਸਭ ਤੇਰੀ ਕੁਦਰਤਿ ਤੂ ਸਿਰਿ ਸਿਰਿ ਦਾਤਾ ਸਭੁ ਤੇਰੋ ਕਾਰਣ ਕੀਨਾ ਹੇ।*[2]

(3) *ਮਾਹਿਮਾ ਨ ਜਾਨਹਿ ਬੇਦ। ਬ੍ਰਹਮੇ ਨਹੀ ਜਾਨਹਿ ਭੇਦੁ।*
*ਅਵਤਾਰ ਨ ਜਾਨਹਿ ਅੰਤੁ। ਪਰਮੇਸਰੁ ਪਾਰਬ੍ਰਹਮ ਬੇਅੰਤ।*
*ਸੰਕਰ ਨਹੀਂ ਜਾਨਹਿ ਭੇਵ। ਖੋਜਤ ਹਾਰੇ ਦੇਵ।*
*ਦੇਵੀਆ ਨਹੀ ਜਾਨੈ ਮਰਮ। ਸਭ ਉਪਰਿ ਅਲਖਿ ਪਾਰਬ੍ਰਹਮ।*[3]

ਭਾਈ ਗੁਰਦਾਸ ਨੇ ਵੀ ਬਾਰ੍ਹਵੀਂ ਵਾਰ ਵਿਚ ਕਈ ਅਵਤਾਰਾਂ ਅਤੇ ਦੇਵੀ ਦੇਵਤਿਆਂ ਦਾ ਰੂਪ ਸਪਸ਼ਟ ਕਰ ਕੇ ਉਨ੍ਹਾਂ ਦੀ ਵਾਸਤਵਿਕ ਤੁੱਛਤਾ ਨੂੰ ਉਘਾੜਿਆ ਹੈ ਅਤੇ ਪਰਮਾਤਮਾ ਦੇ ਮੁਕਾਬਲੇ

---

1. *ਮਾਰੂ ਸੋਲਹੇ*, ਮ. ੩, ੧੦/੧੦
2. *ਮਾਰੂ ਸੋਲਹੇ*, ਮ. ੧, ੮/੧੫
3. *ਰਾਮਕਲੀ ਚਉਪਦੇ*, ਮ. ੫, ੩੬/੧-੨

ਉਨ੍ਹਾਂ ਨੂੰ ਬਿਲਕੁਲ ਮਹੱਤਵਹੀਨ ਦੱਸਿਆ ਹੈ—

*ਬਿਸ਼ਨ ਲਏ ਅਵਤਾਰ ਦਸ ਵੈਰ ਵਿਰੋਧ ਜੋਧ ਸੰਘਾਰੇ।*
*ਮਛ ਕਛ ਵੈਰਾਹ ਰੂਪ ਨਰਸਿੰਘ ਹੋਇ ਬਾਵਨ ਬਉਧਾਰੇ।*
*ਪਰਸਰਾਮੁ ਰਾਮੁ ਕਿਸ਼ਨੁ ਹੋਇ ਕਿਲਕਿ ਕਲੰਕੀ ਅਤਿ ਅਹੰਕਾਰੇ।*
*ਖਤ੍ਰੀ ਮਾਰਿ ਇਕੀਹ ਵਾਰ ਰਾਮਾਇਣ ਕਰਿ ਭਾਰਥ ਭਾਰੇ।*
*ਕਾਮ ਕਰੋਧ ਨ ਸਾਧਿਓ ਲੋਭੁ ਮੋਹ ਅਹੰਕਾਰ ਨ ਮਾਰੇ।*
*ਸਤਿਗੁਰ ਪੁਰਖੁ ਨ ਭੇਟਿਆ ਸਾਧ ਸੰਗਤਿ ਸਹਲੰਗ ਨ ਸਾਰੇ।*
*ਹਉਮੈਂ ਅੰਦਰਿ ਕਾਰਿ ਵਿਕਾਰੇ।* (੧੨/੮)

ਇਕ ਹੋਰ ਪ੍ਰਸੰਗ ਵਿਚ ਭਾਈ ਗੁਰਦਾਸ ਨੇ ਇਹ ਵੀ ਕਿਹਾ ਹੈ ਕਿ ਲੱਖਾਂ ਬ੍ਰਹਮਾ, ਲੱਖਾਂ ਵਾਰ ਵੇਦ ਪਾਠ ਕਰਨ ਦੇ ਬਾਵਜੂਦ ਬ੍ਰਹਮ ਦੇ ਇਕ ਅੱਖਰ ਦਾ ਵੀ ਭੇਦ ਨਹੀਂ ਪ੍ਰਾਪਤ ਕਰ ਸਕਦੇ। ਵਿਸ਼ਨੂੰ ਨੇ ਲੱਖਾਂ ਅਵਤਾਰ ਲਏ, ਪਰ ਪ੍ਰਭੂ ਦਾ ਤਿਲ ਮਾਤਰ ਗਿਆਨ ਵੀ ਨਾ ਪਾ ਸਕਿਆ। ਇਸੇ ਤਰ੍ਹਾਂ ਸ਼ੇਸ਼ ਨਾਗਾਂ ਨੇ ਵੀ ਲੱਖਾਂ ਨਵੇਂ ਨਵੇਂ ਨਾਂਵਾਂ ਰਾਹੀਂ ਪਰਮਾਤਮਾ ਨੂੰ ਸਿਮਰਨ ਦਾ ਯਤਨ ਕੀਤਾ, ਪਰ ਕੋਈ ਤੱਤ-ਸਾਰ ਨਾ ਸਮਝ ਸਕਿਆ। ਅਸਲੋਂ, ਉਹ ਮਾਇਆ ਵਿਚ ਹੀ ਲਿਪਤ ਹੋ ਕੇ ਦਾਤੇ ਨੂੰ ਭੁਲਾ ਬੈਠੇ ਹਨ—

*ਲਖ ਲਖ ਬ੍ਰਹਮਾ ਵੇਦ ਪੜ੍ਹਿ ਇਕਸ ਅਖਰੁ ਭੇਦੁ ਨ ਜਾਤਾ।*
*ਜੋਗ ਧਿਆਨ ਮਹੇਸ ਲਖ ਰੂਪ ਨ ਰੇਖ ਨ ਭੇਖ ਪਛਾਤਾ।*
*ਲਖ ਅਵਤਾਰ ਅਕਾਰ ਕਰਿ ਤਿਲੁ ਵੀਚਾਰੁ ਨ ਬਿਸਨ ਪਛਾਤਾ।*
*ਲਖ ਲਖ ਨਉਤਨ ਨਾਉਂ ਲੈ ਲਖ ਲਖ ਸੇਖ ਵਿਸੇਖ ਨ ਤਾਤਾ।*
*ਚਿਰੁ ਜੀਵਣ ਬਹੁ ਹੰਢਣੇ ਦਰਸਨ ਪੰਥ ਨ ਸਬਦ ਸਿਵਾਤਾ।*
*ਦਾਤਿ ਲੁਭਾਇ ਵਿਸਾਰਨਿ ਦਾਤਾ।* (੧੮/੧੩)

ਸ੍ਰਿਸ਼ਟੀ ਦੀ ਉਤਪਤੀ (ਕੀਤਾ ਪਸਾਉ ਏਕੋ ਕਵਾਉ), ਉਸ ਵਿਚ ਪਰਮਾਤਮਾ ਦੀ ਵਿਆਪਕਤਾ (ਕੁਦਰਤਿ ਕਰਿ ਕੈ ਵਸਿਆ ਸੋਇ) ਅਤੇ ਅਨੰਤਤਾ (ਅੰਤੁ ਨ ਸਿਫਤੀ ਕਹਣਿ ਨ ਅੰਤੁ। ਅੰਤੁ ਨ ਕਰਣੈ ਦੇਣਿ ਨ ਅੰਤੁ) ਦੇ ਸਿਧਾਂਤਿਕ ਪੱਖ ਨੂੰ ਵੀ ਭਾਈ ਗੁਰਦਾਸ ਨੇ ਚਿਤਰਿਆ ਹੈ—

*ਓਅੰਕਾਰੁ ਆਕਾਰੁ ਕਰਿ ਏਕ ਕਵਾਉ ਪਸਾਉ ਪਸਾਰਾ।*
*ਪੰਜ ਤਤ ਪਰਵਾਣੁ ਕਰਿ ਘਟਿ ਘਟਿ ਅੰਦਰ ਤ੍ਰਿਭਵਣੁ ਸਾਰਾ।*
*ਕਾਦਰ ਕਿਨੇ ਨ ਲਖਿਆ ਕੁਦਰਤਿ ਸਾਜਿ ਕੀਆ ਅਵਤਾਰਾ।*
*ਇਕ ਦੂੰ ਕੁਦਰਤਿ ਲਖ ਕਰਿ ਲਖ ਬਿਅੰਤ ਅਸੰਖ ਅਪਾਰਾ।*
*ਰੋਮ ਰੋਮ ਵਿਚਿ ਰਖਿਓਨਿ ਕਰਿ ਬ੍ਰਹਮੰਡ ਕਰੋੜਿ ਸੁਮਾਰਾ।*
*ਇਕਸ ਇਕਸ ਬ੍ਰਹਮੰਡਿ ਵਿਚਿ ਦਸ ਦਸ ਕਰਿ ਅਵਤਾਰ ਉਤਾਰਾ।*
*ਕੇਤੇ ਬੇਦ ਬਿਆਸ ਕਰਿ ਕਈ ਕਤੇਬ ਮੁਹੰਮਦ ਯਾਰਾ।*
*ਕੁਦਰਤਿ ਇਕੁ ਏਤਾ ਪਾਸਾਰਾ।* (੧/੪)

ਇਸ ਤੋਂ ਇਲਾਵਾ ਭਾਈ ਗੁਰਦਾਸ ਨੇ ਸ੍ਰਿਸ਼ਟੀ ਤੋਂ ਪਹਿਲਾਂ ਦੇ ਘੁੱਪ ਅਨ੍ਹੇਰੇ ਦੀ ਅਵਸਥਾ ਦਾ ਉਲੇਖ ਕਰਕੇ ਫਿਰ ਸਹਿਜੇ ਸਹਿਜੇ ਹੋਂਦ ਵਿਚ ਆਈ ਸ੍ਰਿਸ਼ਟੀ ਦਾ ਵਿਵਰਣ ਵੀ ਦਿੱਤਾ ਹੈ। ਮਾਤਾ

ਦੀ ਰਜ ਅਤੇ ਪਿਤਾ ਦੇ ਵੀਰਜ ਦੇ ਸੰਯੋਗ ਨਾਲ ਪੰਜ ਤੱਤਾਂ ਦੀ ਦੇਹ ਬਣੀ ਅਤੇ ਉਸ ਵਿਚ ਗੁਪਤ ਰੂਪ ਵਿਚ ਪਰਮਾਤਮਾ ਨੇ ਆਪਣਾ ਨਿਵਾਸ ਕੀਤਾ। ਅਨੇਕਾਂ ਖਾਣੀਆਂ ਬਾਣੀਆਂ ਦੀ ਰਚਨਾ ਕਰਕੇ ਆਵਾਗੌਣ ਦਾ ਚਰਿਤ੍ਰ ਦਿਖਾਇਆ ਅਤੇ ਇਸ ਪ੍ਰਕਾਰ ਚੌਰਾਸੀ ਲਖ ਜੂਨਾਂ ਰਚ ਦਿੱਤੀਆਂ—

*ਪ੍ਰਥਮੈਂ ਸਾਸ ਨ ਮਾਸ ਸਨ ਅੰਧ ਧੁੰਧ ਕਛੁ ਖਬਰ ਨ ਪਾਈ।*
*ਰਕਤ ਬਿੰਦ ਕੀ ਦੇਹ ਰਚ ਪਾਂਚ ਤਤ ਕੀ ਜੜਤ ਜੜਾਈ।*
*ਪਉਣ ਪਾਣੀ ਬੈਸੰਤਰੋ ਚਉਥੀ ਧਰਤੀ ਸੰਗ ਮਿਲਾਈ।*
*ਪੰਚਮਿ ਵਿਚ ਆਕਾਸ ਕਰ ਕਰਤਾ ਛਠਮ ਅਦਿਸਟੁ ਸਮਾਈ।*
*ਪੰਚ ਤਤ ਪਚੀਸਿ ਗੁਨਿ ਸਤ੍ਰ ਮਿਤ੍ਰ ਮਿਲਿ ਦੇਹਿ ਬਣਾਈ।*
*ਖਾਣੀ ਬਾਣੀ ਚਲਿਤ ਕਰ ਆਵਾਗਉਣ ਚਰਿਤ ਦਿਖਾਈ।*
*ਚਉਰਾਸੀਹ ਲਖ ਜੋਨ ਉਪਾਈ।* (੧/੨)

ਇਸੇ ਪ੍ਰਕਾਰ ਮਨੁੱਖੀ ਦੇਹ ਨੂੰ ਦੁਰਲਭ ਮੰਨ ਕੇ ਈਸ਼ਵਰੀ ਭਗਤੀ ਵਿਚ ਰੁਚੀ ਰਖਣ ਲਈ ਕਿਹਾ ਗਿਆ ਹੈ ਅਤੇ ਕਿਤੇ ਕਿਤੇ ਮੁਕਤੀ ਦੀ ਪ੍ਰਾਪਤੀ ਲਈ ਸਤਿਗੁਰ ਦੀ ਮਿਹਰ ਅਤੇ ਸਾਧ ਸੰਗਤ ਦੀ ਲੋੜ ਨੂੰ ਦਰਸਾਇਆ ਗਿਆ ਹੈ। ਇਹ ਸਾਰੀਆਂ ਦਾਰਸ਼ਨਿਕ ਗੱਲਾਂ ਅਸਲੋਂ ਭਾਈ ਗੁਰਦਾਸ ਦਾ ਵਿਸ਼ਾ ਜਾਂ ਰਚਨਾ ਦਾ ਮਨੋਰਥ ਨਹੀਂ। ਸਿੱਖੀ ਦੇ ਪ੍ਰਚਾਰ ਲਈ ਕਹੇ ਗਏ ਬਚਨਾਂ ਵਿਚ ਇਨ੍ਹਾਂ ਦਾ ਆਪ ਮੁਹਾਰੇ ਉਲੇਖ ਹੋ ਜਾਣਾ ਸੁਭਾਵਿਕ ਹੈ। ਇਸ ਪੱਖੋਂ ਭਾਈ ਗੁਰਦਾਸ ਦੀਆਂ ਵਾਰਾਂ ਦਾ ਮਹੱਤਵ ਘੱਟ ਹੈ। ਕਿਉਂਕਿ ਇਨ੍ਹਾਂ ਵਿਚ ਪ੍ਰਮੁੱਖਤਾ ਕੇਵਲ ਸਿੱਖ ਧਰਮ ਅਤੇ ਉਸ ਦੇ ਆਵੱਸ਼ਕ ਪੱਖਾਂ ਦੇ ਵਿਸ਼ਲੇਸ਼ਣ ਨੂੰ ਦਿੱਤੀ ਗਈ ਹੈ, ਜਿਵੇਂ ਸਿੱਖੀ ਮਾਰਗ, ਸਤਿਗੁਰੂ, ਪ੍ਰੇਮਾ ਭਗਤੀ, ਨਾਮ ਸਿਮਰਨ, ਆਤਮ ਸਮਰਪਣ, ਆਦਿ।

***ਸਿੱਖੀ ਮਾਰਗ :***

ਸਿੱਖੀ ਦਾ ਮਾਰਗ ਅਧਿਆਤਮਿਕ ਮਾਰਗ ਹੁੰਦੇ ਹੋਇਆਂ ਵੀ ਇਕ ਵਿਵਹਾਰਿਕ ਮਾਰਗ ਹੈ। ਇਹ ਨਿਰਾ ਪੁਰਾ ਸਿਧਾਂਤਾਂ ਤੇ ਕਾਇਮ ਨਹੀਂ, ਇਹ ਅਸਲੋਂ ਜੀਵਨ ਜਾਚ ਹੈ। ਇਹ ਉਹ ਧਰਮ ਵਿਧੀ ਹੈ, ਜਿਸ ਵਿਚ ਸਭ ਸਾਂਝੇ ਹਨ, ਆਪਣੇ ਪਰਾਏ ਦਾ ਭੇਦ ਨਹੀਂ ਹੈ, ਜਿੱਥੇ ਨਿਮਰਤਾ, ਸੇਵਾ, ਪਰਉਪਕਾਰ, ਪ੍ਰੇਮ ਅਤੇ ਭਗਤੀ ਦੇ ਘੋੜਿਆਂ ਨਾਲ ਜੁਤੀ ਹੋਈ ਬਘੀ ਜਿਗਿਆਸੂ ਨੂੰ ਬ੍ਰਹਮ ਲੋਕ ਵੱਲ ਲੈ ਜਾਂਦੀ ਹੈ। ਪ੍ਰਸ਼ਨ ਉਠਦਾ ਹੈ ਕਿ ਗੁਰ-ਸਿੱਖੀ ਕੀ ਹੈ? ਇਹ ਇਕ ਸਾਧਨਾ ਹੈ ਜੋ ਬਹੁਤ ਸੂਖਮ ਹੈ। ਪਹਿਲਾਂ ਇਹ ਅਲੂਣੀ ਸਿਲ ਚਿਟਣ ਵਾਂਗ ਫਿਕੀ, ਖੰਡੇ ਦੀ ਧਾਰ ਵਾਂਗ ਤਿਖੀ, ਵਾਲ ਨਾਲੋਂ ਵੀ ਪਤਲੀ ਅਤੇ ਤਿੰਨਾਂ ਕਾਲਾਂ ਵਿਚ ਅਤੁਲ ਹੈ। ਇਹ ਦਵੈਤ ਭਾਵ ਦੀ ਨਾਸਕ, ਅਨੇਕਤਾ ਤੋਂ ਏਕਤਾ ਵਲ ਲੈ ਜਾਣ ਵਾਲੀ ਅਤੇ ਅਤਿਅੰਤ ਸੁਖਦਾਇਕ ਹੈ—

*ਗੁਰ ਸਿਖੀ ਬਾਰੀਕ ਹੈ ਸਿਲ ਚਟਣ ਫਿਕੀ।*
*ਤਿਖੀ ਖੰਡੇ ਧਾਰ ਹੈ ਉਹੁ ਵਾਲਹੁੰ ਨਿਕੀ।*
*ਭੂਤ ਭਵਿਖ ਨ ਵਰਤਮਾਨ ਸਰਿ ਮਿਕਣਿ ਮਿਕੀ।*
*ਦੁਤੀਆ ਨਾਸਤਿ ਏਤੁ ਘਰਿ ਹੋਇ ਇਕਾ ਇਕੀ।*
*ਦੂਆ ਤੀਆ ਵੀਸਰੈ ਸਣ ਕਿਕਾ ਕਿਕੀ।*
*ਸਭੈ ਸਿਕਾਂ ਪਰਹਰੈ ਸੁਖੁ ਇਕਣੁ ਸਿਕੀ।*

ਉਪਰੋਕਤ ਤੱਥ ਨੂੰ ਭਾਈ ਸਾਹਿਬ ਨੇ ਬਾਰ ਬਾਰ ਦੋਹਰਾ ਕੇ ਸਿੱਖੀ ਮਾਰਗ ਦੀ ਔਖਿਆਈ ਨੂੰ ਇਸ ਤਰ੍ਹਾਂ ਸਪਸ਼ਟ ਕੀਤਾ ਹੈ—

*ਵਾਲਹੁੰ ਨਿਕੀ ਆਖੀਐ ਖੰਡੇ ਧਾਰਹੁੰ ਸੁਣੀਐ ਤਿਖੀ।*
*ਆਖਣ ਆਖ ਨ ਸਕੀਐ ਲੇਖ ਅਲੇਖ ਨ ਜਾਈ ਲਿਖੀ।*
*ਗੁਰਮੁਖ ਪੰਥੁ ਵਖਾਣੀਐ ਅਪੜ ਨ ਸਕੈ ਇਕਤੁ ਵਿਖੀ।*
*ਸਿਲ ਅਲੂਣੀ ਚਟਣੀ ਤੁਲਿ ਨ ਲਖ ਅਮਿਉ ਰਸ ਇਖੀ।*
*ਗੁਰਮੁਖ ਸੁਖ ਫਲੁ ਪਾਇਆ ਭਾਇ ਭਗਤਿ ਵਿਰਲੀ ਜੁ ਬਿਰਖੀ।*
*ਸਤਿਗੁਰ ਤੁਠੈ ਪਾਈਐ ਸਾਧ ਸੰਗਤਿ ਗੁਰਮਤਿ ਗੁਰ ਸਿਖੀ।*
*ਚਾਰ ਪਦਾਰਥ ਭਿੱਖਕ ਭਿਖੀ।* (੨੮/੧)

ਉਕਤ ਉਦਾਹਰਣਾਂ ਤੋਂ ਭਲੀ ਭਾਂਤ ਸਪਸ਼ਟ ਹੈ ਕਿ ਗੁਰਸਿੱਖੀ ਦਾ ਮਾਰਗ ਬਹੁਤ ਕਠਿਨ ਹੈ, ਇਹ ਕਹਿਣ ਦੀ ਥਾਂ ਨਹੀਂ, ਕਰਨੀ ਹੀ ਇੱਥੇ ਪ੍ਰਧਾਨ ਹੈ। ਇਸ ਦੇ ਮਹੱਤਵ ਅਤੇ ਸਰੂਪ ਨੂੰ ਬਚਨਾਂ ਰਾਹੀਂ ਪ੍ਰਗਟ ਨਹੀਂ ਕੀਤਾ ਜਾ ਸਕਦਾ। ਇਸ ਦੇ ਅਤਿਕਥਨੀ ਅਤੇ ਅਮੋਲਕ ਰੂਪ ਨੂੰ ਭਾਈ ਸਾਹਿਬ ਨੇ ੨੮ਵੀਂ ਵਾਰ ਵਿਚ ਬੜੇ ਵਿਸਤਾਰ ਨਾਲ ਦੱਸਿਆ ਹੈ। ਗੁਰਸਿੱਖੀ ਦੀ ਮਹਿਮਾ ਦਾ ਨਾਦ ਅਤੇ ਵੇਦ ਵਰਣਨ ਨਹੀਂ ਕਰ ਸਕਦੇ। ਚਿਤਰ ਅਤੇ ਗੁਪਤ ਉਸ ਨੂੰ ਲਿਖ ਨਹੀਂ ਸਕਦੇ, ਸਿਮਰਨ ਦੀ ਸੀਮਾ ਨੂੰ ਸ਼ੇਸ਼ ਨਾਗ ਤਕ ਪ੍ਰਾਪਤ ਨਹੀਂ ਕਰ ਸਕਦੇ, ਉਸ ਨੂੰ ਕੋਈ ਤੁਰੀਆ ਅਵਸਥਾ ਵਾਲਾ ਹੀ ਪਛਾਣ ਸਕਦਾ ਹੈ। ਉਸ ਨੂੰ ਗਿਆਨ ਧਿਆਨ ਦੇ ਘੇਰੇ ਵਿਚ ਵੀ ਨਹੀਂ ਲਿਆਂਦਾ ਜਾ ਸਕਦਾ। ਗੁਰੂ ਦੀ ਕ੍ਰਿਪਾ ਦੁਆਰਾ ਸਾਧ ਸੰਗਤ ਵਿਚ ਸ਼ਬਦ ਦੀ ਪ੍ਰੀਤ ਨਾਲ ਹੀ ਉਸ ਦਾ ਆਨੰਦ ਮਾਣਿਆ ਜਾ ਸਕਦਾ ਹੈ—

*ਗੁਰਸਿਖੀ ਦਾ ਸਿਖਣਾ ਨਾਦੁ ਨ ਵੇਦ ਨ ਆਖਿ ਵਖਾਣੈ।*
*ਗੁਰਸਿਖੀ ਦਾ ਲਿਖਣਾ ਲਖ ਨ ਚਿਤ੍ਰ ਗੁਪਤਿ ਲਿਖਿ ਜਾਣੈ।*
*ਗੁਰਸਿਖੀ ਦਾ ਸਿਮਰਣੋ ਸੇਖ ਅਸੰਖ ਨ ਰੇਖ ਸਿਞਾਣੈ।*
*ਗੁਰਸਿਖੀ ਦਾ ਵਰਤਮਾਨ ਵੀਹ ਇਕੀਹ ਉਲੰਘਿ ਪਛਾਣੈ।*
*ਗੁਰਸਿਖੀ ਦਾ ਬੁਝਣਾ ਗਿਆਨ ਧਿਆਨ ਅੰਦਰਿ ਕਿਵ ਆਣੈ।*
*ਗੁਰ ਪਰਸਾਦੀ ਸਾਧ ਸੰਗਿ ਸਬਦ ਸੁਰਤਿ ਹੋਇ ਮਾਣ ਨਿਮਾਣੈ।*
*ਭਾਇ ਭਗਤਿ ਵਿਰਲਾ ਰੰਗੁ ਮਾਣੈ।* (੨੮/੩)

ਗੁਰਸਿੱਖੀ ਦੀ ਸਿੱਖਿਆ ਸਾਧ ਸੰਗਤ ਵਿਚ ਗੁਰਮੁਖਾਂ ਦੀ ਸੇਵਾ ਕੀਤਿਆਂ ਪ੍ਰਾਪਤ ਹੁੰਦੀ ਹੈ। ਦਸ ਅਵਤਾਰ ਇਸ ਦੀ ਵਾਸਤਵਿਕਤਾ ਨੂੰ ਨਹੀਂ ਪਾ ਸਕੇ, ਕਿਉਂਕਿ ਇਹ ਗੰਭੀਰ ਅਤੇ ਅਕਥਨੀ ਹੈ। ਵੇਦ, ਦੇਵੀ, ਦੇਵਤੇ, ਸਿੱਧ, ਨਾਥ, ਭਗਤ ਆਦਿ ਗੁਰਸਿੱਖੀ ਨੂੰ ਲਖ ਨਹੀਂ ਸਕੇ। ਲੱਖਾਂ ਮੇਵੇ ਇਸ ਦੀ ਮਿਠਾਸ ਸਾਹਮਣੇ ਤੁਛ ਹਨ। ਸਾਧ ਸੰਗਤ ਵਿਖੇ ਗੁਰੂ ਦੇ ਸ਼ਬਦ ਵਿਚ ਸਮਾਣਾ ਹੀ ਵਾਸਤਵਿਕ ਸਿੱਖੀ ਹੈ—

*ਗੁਰਸਿਖੀ ਦਾ ਸਿਖਣਾਂ ਗੁਰਮੁਖ ਸਾਧ ਸੰਗਤਿ ਦੀ ਸੇਵਾ।*
*ਦਸ ਅਵਤਾਰ ਨ ਸਿਖਿਆ ਗੀਤਾ ਗੋਸ਼ਟਿ ਅਲਖ ਅਭੇਵਾ।*
*ਵੇਦ ਨ ਜਾਣਨ ਭੇਦ ਕਿਹੁ ਲਿਖ ਪੜ੍ਹ ਸੁਣ ਦੇਵੀ ਦੇਵਾ।*

*ਸਿਧ ਨਾਥ ਨ ਸਮਾਧਿ ਵਿਚ ਤੰਤ ਨ ਮੰਤ ਲੰਘਾਇਨਿ ਖੇਵਾ।*
*ਲਖ ਭਗਤ ਜਗਤ ਵਿਚ ਲਿਖ ਨ ਗਏ ਗੁਰੁ ਸਿੱਖੀ ਟੇਵਾ।*
*ਸਿਲ ਅਲੂਣੀ ਚਟਣੀ ਸਾਦਿ ਨ ਪੁਜੈ ਲਖ ਲਖ ਮੇਵਾ।*
*ਸਾਧ ਸੰਗਤਿ ਗੁਰ ਸਬਦ ਸਮੇਵਾ।* (੨੮/੪)

ਸਿੱਖੀ ਦੇ ਕਰਤੱਵ ਉੱਤੇ ਪ੍ਰਕਾਸ਼ ਪਾਂਦਿਆਂ ਭਾਈ ਸਾਹਿਬ ਲਿਖਦੇ ਹਨ ਕਿ ਗੁਰਸਿੱਖੀ ਦਾ ਇਸ਼ਨਾਨ ਕਰਨਾ ਹੈ, ਗੁਰੂ ਦੀ ਸਿੱਖਿਆ ਨਾਲ ਦੁਰਮਤ ਦੇ ਮੈਲ ਨੂੰ ਧੋਣਾ। 'ਗੁਰਸਿੱਖੀ ਦੀ ਪੂਜਾ ਹੈ ਗੁਰੂ ਦੇ ਸਿੱਖਾਂ ਦੀ ਪੂਜਾ ਕਰਕੇ ਪ੍ਰੇਮ ਰਸ ਵਿਚ ਭਿੱਜ ਜਾਣਾ।' ਗੁਰਸਿੱਖੀ ਦਾ ਮੰਨਣਾ ਹੈ ਗੁਰੂ ਦੇ ਬਚਨਾਂ ਦਾ ਗਲ ਵਿਚ ਹਾਰ ਪਾਉਣਾ। ਗੁਰਸਿੱਖੀ ਦਾ ਜੀਵਣਾ ਹੈ ਜੀਵੰਦੇ ਜੀ ਹਉਮੈ ਨੂੰ ਮਾਰ ਕੇ ਮਰਨਾ ਅਤੇ ਇਸ ਤਰ੍ਹਾਂ ਸਾਧ ਸੰਗਤ ਵਿਚ ਮਿਲ ਕੇ ਗੁਰੂ ਦੇ ਸ਼ਬਦ ਦਾ ਮਥਨ ਕਰਨਾ ਚਾਹੀਦਾ ਹੈ—

*ਗੁਰਸਿਖੀ ਦਾ ਨ੍ਹਾਵਣਾ ਗੁਰਮਤਿ ਲੈ ਦੁਰਮਤਿ ਮਲੁ ਧੋਵੈ।*
*ਗੁਰਸਿਖੀ ਦਾ ਪੂਜਣਾ ਗੁਰਸਿਖ ਪੂਜ ਪਿਰਮ ਰਸੁ ਭੋਵੈ।*
*ਗੁਰਸਿਖੀ ਦਾ ਮੰਨਣਾ ਗੁਰ ਬਚਨੀ ਗਲਿ ਹਾਰੁ ਪਰੋਵੈ।*
*ਗੁਰਸਿਖੀ ਦਾ ਜੀਵਣਾ ਜੀਵਦਿਆਂ ਮਰਿ ਹਉਮੈ ਖੋਵੈ।*
*ਸਾਧ ਸੰਗਤਿ ਗੁਰਸਬਦ ਵਿਲੋਵੈ।* (੨੮/੯)

ਭਾਈ ਗੁਰਦਾਸ ਨੇ ਗੁਰਸਿੱਖ ਦਾ ਸਰੂਪ ਅਤੇ ਲੱਛਣ ਵੀ ਕਈ ਥਾਵਾਂ ਉੱਤੇ ਦੱਸੇ ਹਨ। ਇਸ ਸੰਬੰਧ ਵਿਚ ਉਨ੍ਹਾਂ ਦੀ ੧੨ਵੀਂ ਵਾਰ ਵਿਸ਼ੇਸ਼ ਉਲੇਖਯੋਗ ਹੈ। ਉੱਥੇ ਉਹ ਉਨ੍ਹਾਂ ਗੁਰਸਿੱਖਾਂ ਤੋਂ ਕੁਰਬਾਨ ਜਾਂਦੇ ਹਨ ਜਿਨ੍ਹਾਂ ਨੇ ਗਰੂ ਦਾ ਦਰਸ਼ਨ ਕੀਤਾ ਹੋਵੇ, ਜੋ ਪੈਰੀਂ ਪਉਣਾ ਕਰਕੇ ਗੁਰੂ ਦੀ ਸਭਾ ਵਿਚ ਬਹਿੰਦੇ ਹੋਣ, ਜੋ ਮਿਠ ਬੋਲੇ ਹੋਣ, ਜੋ ਗੁਰ-ਭਾਈਆਂ ਨੂੰ ਬੜੇ ਸਨੇਹ ਨਾਲ ਪੇਸ਼ ਆਉਂਦੇ ਹੋਣ, ਜੋ ਗੁਰੂ ਦੀ ਸੇਵਾ ਨੂੰ ਪਿਆਰ ਕਰਦੇ ਹੋਣ, ਜੋ ਆਪ ਤਰਦੇ ਅਤੇ ਸਾਰੀ ਸ੍ਰਿਸ਼ਟੀ ਨੂੰ ਤਾਰਦੇ ਹੋਣ, ਅਤੇ ਜਿਨ੍ਹਾਂ ਦੇ ਮਿਲਿਆਂ ਪਾਪ ਦੂਰ ਹੁੰਦਾ ਹੋਵੇ—

*ਬਲਿਹਾਰੀ ਤਿਨ੍ਹਾਂ ਗੁਰਸਿਖਾਂ ਜਾਇ ਜਿਨਾ ਗੁਰਦਰਸਨੁ ਡਿਠਾ।*
*ਬਲਿਹਾਰੀ ਤਿਨ੍ਹਾਂ ਗੁਰਸਿਖਾਂ ਪੈਰੀ ਪੈ ਗੁਰ ਸਭਾ ਬਹਿਠਾ।*
*ਬਲਿਹਾਰੀ ਤਿਨ੍ਹਾਂ ਗੁਰਸਿਖਾਂ ਗੁਰਮਤਿ ਬੋਲ ਬੋਲਦੇ ਮਿਠਾ।*
*ਬਲਿਹਾਰੀ ਤਿਨ੍ਹਾਂ ਗੁਰਸਿਖਾਂ ਪੁਤ੍ਰ ਮਿਤ੍ਰ ਗੁਰਭਾਈ ਇਠਾ।*
*ਬਲਿਹਾਰੀ ਤਿਨ੍ਹਾਂ ਗੁਰਸਿਖਾਂ ਗੁਰ ਸੇਵਾ ਜਾਣਨਿ ਅਭਰਿਠਾ।*
*ਬਲਿਹਾਰੀ ਤਿਨ੍ਹਾਂ ਗੁਰਸਿਖਾਂ ਆਪ ਤਰੇ ਤਾਰੇਨਿ ਸਰਿਠਾ।*
*ਗੁਰਸਿਖ ਮਿਲਿਆ ਪਾਪ ਪਣਿਠਾ।* (੧੨/੧)

ਗੁਰਸਿੱਖਾਂ ਦੇ ਨਿਤ ਨੇਮ ਤੇ ਪ੍ਰਕਾਸ਼ ਪਾਂਦਿਆਂ ਭਾਈ ਗੁਰਦਾਸ ਕਹਿੰਦੇ ਹਨ ਕਿ ਮੈਂ ਉਨ੍ਹਾਂ ਉੱਤੇ ਨਿਛਾਵਰ ਹੁੰਦਾ ਹਾਂ, ਜੋ ਪ੍ਰਭਾਤ ਵੇਲੇ ਉਠਦੇ ਹਨ, ਜੋ ਸਵੇਰੇ ਸਰੋਵਰ ਵਿਚ ਨਹਾਂਦੇ ਹਨ, ਜੋ ਇਕ ਮਨ ਹੋ ਕੇ ਗੁਰੂ ਦਾ ਜਾਪ ਕਰਦੇ ਹਨ, ਜੋ ਸਾਧ ਸੰਗਤ ਵਿਚ ਸ਼ਾਮਲ ਹੁੰਦੇ ਹਨ, ਜੋ ਨਿਤ ਗੁਰਬਾਣੀ ਸੁਣਦੇ ਹਨ, ਜੋ ਆਪਣੇ ਵਰਗੇ ਲੱਭ ਕੇ ਉਨ੍ਹਾਂ ਨਾਲ ਮਨ ਮੇਲਦੇ ਹਨ, ਜੋ ਪ੍ਰੇਮਾ ਭਗਤੀ ਅਤੇ ਗੁਰਪੁਰਬ ਕਰਦੇ ਹਨ ਅਤੇ ਇਸ ਤਰ੍ਹਾਂ ਗੁਰੂ ਦੀ ਸੇਵਾ ਦੇ ਸਫਲ ਫਲ ਨੂੰ ਪ੍ਰਾਪਤ ਕਰਦੇ

ਹਨ—

*ਕੁਰਬਾਣੀ ਤਿਨ੍ਹਾਂ ਗੁਰਸਿਖਾਂ ਪਿਛਲ ਰਾਤੀਂ ਉਠ ਬਹੰਦੇ।*
*ਕੁਰਬਾਣੀ ਤਿਨ੍ਹਾਂ ਗੁਰਸਿਖਾਂ ਅੰਮ੍ਰਿਤੁ ਵੇਲੇ ਸਰ ਨਾਵੰਦੇ।*
*ਕੁਰਬਾਣੀ ਤਿਨ੍ਹਾਂ ਗੁਰਸਿਖਾਂ ਇਕ ਮਨਿਹੋ ਗੁਰ ਜਾਪੁ ਜਪੰਦੇ।*
*ਕੁਰਬਾਣੀ ਤਿਨ੍ਹਾਂ ਗੁਰਸਿਖਾਂ ਸਾਧ ਸੰਗਤਿ ਚਲਿ ਜਾਇ ਜੁੜੰਦੇ।*
*ਕੁਰਬਾਣੀ ਤਿਨ੍ਹਾਂ ਗੁਰਸਿਖਾਂ ਗੁਰਬਾਣੀ ਨਿਤਿ ਗਾਇ ਸੁਣੰਦੇ।*
*ਕੁਰਬਾਣੀ ਤਿਨ੍ਹਾਂ ਗੁਰਸਿਖਾਂ ਮਨ ਮੇਲੀ ਕਰਿ ਮੇਲ ਮਿਲੰਦੇ।*
*ਕੁਰਬਾਣੀ ਤਿਨ੍ਹਾਂ ਗੁਰਸਿਖਾਂ ਭਾਇ ਭਗਤਿ ਗੁਰਪੁਰਬ ਕਰੰਦੇ।*
*ਗੁਰ ਸੇਵਾ ਫਲੁ ਸੁਫਲ ਫਲੰਦੇ।* (੧੨/੨)

ਭਾਈ ਗੁਰਦਾਸ ਉਨ੍ਹਾਂ ਗੁਰ-ਸਿੱਖਾਂ ਤੋਂ ਵਾਰਨੇ ਜਾਂਦੇ ਹਨ ਜੋ ਆਪਣੇ ਆਪ ਨੂੰ ਤਾਣ ਹੁੰਦੇ ਹੋਏ ਨਿਤਾਣਾ, ਮਾਣ ਹੁੰਦੇ ਹੋਏ ਨਿਮਾਣਾ, ਸਿਆਣਾ ਹੁੰਦੇ ਹੋਇਆਂ ਇਆਣਾ ਦੱਸਣ, ਜੋ ਖਸਮ ਦਾ ਭਾਣਾ ਮੰਨਣ, ਗੁਰਮੁਖ ਮਾਰਗ ਦੇ ਚਾਹਵਾਨ ਹੋਣ ਅਤੇ ਸੰਸਾਰ ਵਿਚ ਪਰਾਹੁਣੇ ਬਣ ਕੇ ਰਹਿਣ ਦੀ ਜੁਗਤ ਜਾਣਦੇ ਹੋਣ। ਇਸ ਤਰ੍ਹਾਂ ਅੱਗੇ ਚਲ ਕੇ ਕਹਿੰਦੇ ਹਨ—

*ਹਉਂ ਤਿਸੁ ਘੋਲਿ ਘੁਮਾਇਆ ਗੁਰਮਤਿ ਰਿਦੈ ਗਰੀਬੀ ਆਵੈ।*
*ਹਉਂ ਤਿਸੁ ਘੋਲਿ ਘੁਮਾਇਆ ਪਰ ਨਾਰੀ ਦੇ ਨੇੜਿ ਨ ਜਾਵੈ।*
*ਹਉਂ ਤਿਸੁ ਘੋਲਿ ਘੁਮਾਇਆ ਪਰਦਰਬੈ ਨੋ ਹਥੁ ਨ ਲਾਵੈ।*
*ਹਉਂ ਤਿਸੁ ਘੋਲਿ ਘੁਮਾਇਆ ਪਰਨਿੰਦਾ ਸੁਣਿ ਆਪੁ ਹਟਾਵੈ।*
*ਹਉਂ ਤਿਸੁ ਘੋਲਿ ਘੁਮਾਇਆ ਸਤਿਗੁਰ ਦਾ ਉਪਦੇਸੁ ਕਮਾਵੈ।*
*ਹਉਂ ਤਿਸੁ ਘੋਲਿ ਘੁਮਾਇਆ ਥੋੜਾ ਸਵੈ ਥੋੜਾ ਹੀ ਖਾਵੈ।*
*ਗੁਰਮੁਖਿ ਸੋਈ ਸਹਿਜ ਸਮਾਵੈ।*(੧੨/੪)

*ਹਉਂ ਤਿਸਦੈ ਚਉਖੰਨੀਐ ਗੁਰ ਪਰਮੇਸ਼ਰੁ ਏਕੋ ਜਾਣੈ।*
*ਹਉਂ ਤਿਸਦੈ ਚਉਖੰਨੀਐ ਦੂਜਾ ਭਾਉ ਨ ਅੰਦਰ ਆਣੈ।*
*ਹਉਂ ਤਿਸਦੈ ਚਉਖੰਨੀਐ ਅਉਗਣ ਕੀਤੇ ਗੁਣ ਪਰਵਾਣੈ।*
*ਹਉਂ ਤਿਸਦੈ ਚਉਖੰਨੀਐ ਮੰਦਾ ਕਿਸੈ ਨ ਆਖਿ ਵਖਾਣੈ।*
*ਹਉਂ ਤਿਸਦੈ ਚਉਖੰਨੀਐ ਆਪੁ ਠਗਾਏ ਲੋਕਾਂ ਭਾਣੈ।*
*ਹਉਂ ਤਿਸਦੈ ਚਉਖੰਨੀਐ ਪਰਉਪਕਾਰ ਕਰੈ ਰੰਗ ਮਾਣੈ।*
*ਲਉਬਾਲੀ ਦਰਗਾਹ ਵਿਚ ਮਾਣਿ ਨਿਮਾਣਾ ਮਾਣੁ ਨਿਮਾਣੈ।*
*ਗੁਰ ਪੂਰਾ ਗੁਰ ਸਬਦਿ ਸਿਞਾਣੈ।* (੧੨/੫)

ਉਪਰੋਕਤ ਪੰਕਤੀਆਂ ਵਿਚ ਭਾਈ ਗੁਰਦਾਸ ਨੇ ਇਕ ਆਦਰਸ਼ ਮਨੁੱਖ ਦੇ ਸਾਰੇ ਗੁਣ ਗੁਰ-ਸਿੱਖ ਉੱਤੇ ਲਾਗੂ ਕਰ ਦਿੱਤੇ ਹਨ। ਗੁਰੂ ਨਾਨਕ ਅਤੇ ਭਾਈ ਗੁਰਦਾਸ ਦਾ ਗੁਰਮੁਖ ਵਿਅਕਤੀ ਗੁਰਸਿੱਖ ਵਾਲੀਆਂ ਸਾਰੀਆਂ ਵਿਸ਼ੇਸ਼ਤਾਵਾਂ ਦਾ ਧਾਰਨੀ ਹੈ। ਇਸ ਤਰ੍ਹਾਂ ਗੁਰਸਿੱਖ ਅਤੇ ਗੁਰਮੁਖ ਦੇ ਵਿਅਕਤਿਤਵ ਵਿਚ ਕੋਈ ਅੰਤਰ ਨਹੀਂ ਹੈ।

ਭਾਈ ਗੁਰਦਾਸ ਨੇ ਕਈ ਪਉੜੀਆਂ ਵਿਚ ਸਿੱਖ ਦੇ ਨਿੱਤ ਨੇਮ ਉੱਤੇ ਵੀ ਪ੍ਰਕਾਸ਼ ਪਾਇਆ ਹੈ।

ਇਸ ਸੰਬੰਧ ਵਿਚ ਹੇਠਾਂ ਲਿਖੀਆਂ ਦੋ ਪਉੜੀਆਂ ਵਿਸ਼ੇਸ਼ ਉਲੇਖਯੋਗ ਹਨ—

*ਪਿਛਲ ਰਾਤੀ ਜਾਗਣਾ ਨਾਮੁ ਦਾਨੁ ਇਸਨਾਨੁ ਦਿੜਾਏ।*
*ਮਿਠਾ ਬੋਲਣੁ ਨਿਵ ਚਲਣੁ ਹਥਹੁ ਦੇ ਕੈ ਭਲਾ ਮਨਾਏ।*
*ਥੋੜਾ ਸਵਣਾ ਖਾਵਣਾ ਥੋੜਾ ਬੋਲਣ ਗੁਰਮਤਿ ਪਾਏ।*
*ਘਾਲਿ ਖਾਇ ਸੁਕ੍ਰਿਤ ਕਰੈ ਵਡਾ ਹੋਇ ਨ ਆਪੁ ਗਣਾਏ।*
*ਸਾਧ ਸੰਗਤਿ ਮਿਲਿ ਗਾਂਵਦੇ ਰਾਤਿ ਦਿਹੈਂ ਨਿਤ ਚਲਿ ਚਲਿ ਜਾਏ।*
*ਸਬਦ ਸੁਰਤਿ ਪਰਚਾ ਕਰੈ ਸਤਿਗੁਰੁ ਪਰਚੈ ਮਨ ਪਰਚਾਏ।*
*ਆਸਾ ਵਿਚਿ ਨਿਰਾਸੁ ਵਲਾਏ।* (੨੮/੧੫)

*ਗੁਰਸਿਖ ਭਲਕੇ ਉਠ ਕਰਿ ਅੰਮ੍ਰਿਤ ਵੇਲੇ ਸਰੁ ਨਾਵੰਦਾ।*
*ਗੁਰ ਕੈ ਬਚਨ ਉਚਾਰਿਕੈ ਧ੍ਰਮਸਾਲ ਦੀ ਸੁਰਤਿ ਕਰੰਦਾ।*
*ਸਾਧ ਸੰਗਤਿ ਵਿਚ ਜਾਇਕੈ ਗੁਰਬਾਣੀ ਦੇ ਪ੍ਰੀਤ ਸੁਣੰਦਾ।*
*ਸ਼ੰਕਾ ਮਨਹੁੰ ਮਿਟਾਇਕੈ ਗੁਰੁ ਸਿਖਾਂ ਦੀ ਸੇਵ ਕਰੰਦਾ।*
*ਕਿਰਤ ਵਿਰਤ ਕਰਿ ਧਰਮੁ ਦੀ ਲੈ ਪਰਸਾਦਿ ਆਣਿ ਵਰਤੰਦਾ।*
*ਗੁਰ ਸਿਖਾਂ ਨੋ ਦੇਇ ਕਰਿ ਪਿਛੋਂ ਬਚਿਆ ਆਪ ਖਵੰਦਾ।*
*ਕਲੀਕਾਲ ਪਰਗਾਸ ਕਰਿ ਗੁਰੂ ਚੇਲਾ ਚੇਲਾ ਗੁਰੂ ਸੰਦਾ।*
*ਗੁਰਮੁਖ ਗਾਡੀ ਰਾਹੁ ਚਲੰਦਾ।* (੪੦/੧੧)

ਇਸ ਤੋਂ ਇਲਾਵਾ, ਭਾਈ ਸਾਹਿਬ ਨੇ ਅਨੇਕ ਥਾਵਾਂ ਤੇ ਗੁਰਸਿੱਖ ਦੀ ਰਹਿਣੀ, ਕਰਨੀ, ਕਥਨੀ ਬਾਰੇ ਵਿਸਥਾਰ ਸਹਿਤ ਅੰਕਿਤ ਕੀਤਾ ਹੈ। ਇਹ ਵੀ ਦੱਸਿਆ ਹੈ ਕਿ ਸਾਰੇ ਸੰਸਾਰਿਕ ਰਿਸ਼ਤੇ ਝੂਠੇ ਹਨ। ਗੁਰਸਿੱਖ ਦਾ ਰਿਸ਼ਤਾ ਗੁਰਸਿਖ ਨਾਲ ਹੀ ਹੈ, ਬਾਕੀ ਰਿਸ਼ਤੇ ਵਿਅਰਥ ਹਨ, ਮੋਹ ਜਾਲ ਹਨ, ਸੰਸਾਰ ਵਿਚ ਭਰਮੇ ਹੋਏ ਬੰਦੇ ਨੂੰ ਹੋਰ ਭਰਮਾਣ ਵਾਲੇ ਹਨ। ਸੱਚਾ ਮੇਲ ਤਾਂ ਗੁਰਸਿੱਖ ਦਾ ਗੁਰਸਿੱਖ ਨਾਲ ਹੀ ਹੈ—

*ਗੁਰਸਿਖਾਂ ਗੁਰ ਸਿਖ ਮੇਲਿ ਮਿਲਾਇਆ।*
*ਭਾਇ ਭਗਤਿ ਗੁਰਪੁਰਬ ਕਰੈ ਕਰਾਇਆ।*
*ਗੁਰਸਿਖ ਦੇਵੀ ਦੇਵ ਜਠੇਰੇ ਭਾਇਆ।*
*ਗੁਰਸਿਖ ਮਾਂ ਪਿਉ ਵੀਰ ਕੁਟੰਬ ਸਬਾਇਆ।*
*ਗੁਰਸਿਖ ਖੇਤੀ ਵਣਜੁ ਲਾਹਾ ਪਾਇਆ।*
*ਹੰਸ ਵੰਸ ਗੁਰਸਿਖ ਗੁਰਸਿਖ ਜਾਇਆ।* (੨੦/੭)

***ਸਤਿਗੁਰ :*** ਸਤਿਗੁਰੂ ਜਾਂ ਗੁਰੂ ਸਿੱਖੀ ਮਾਰਗ ਦਾ ਚਾਨਣ ਮੁਨਾਰਾ ਹੈ। ਬਿਨਾਂ ਚਾਨਣ ਮੁਨਾਰੇ ਦੇ ਜਿਵੇਂ ਕੋਈ ਯਾਤਰੀ ਭਟਕ ਸਕਦਾ ਹੈ, ਤਿਵੇਂ ਗੁਰੂ ਦੀ ਅਗਵਾਈ ਤੋਂ ਬਿਨਾਂ ਸਾਧਕ ਵਾਸਤਵਿਕ ਮਾਰਗ ਤੋਂ ਖੁੰਝ ਜਾਂਦਾ ਹੈ। ਇਸ ਲਈ ਭਾਈ ਗੁਰਦਾਸ ਦੀ ਬਾਣੀ ਵਿਚ ਗੁਰੂ ਜਾਂ ਸਤਿਗੁਰੂ ਦੀ ਬੜੇ ਵਿਸਤਾਰ ਨਾਲ ਚਰਚਾ ਹੋਈ ਹੈ। ਕੋਈ ਪਉੜੀ ਅਜਿਹੀ ਨਹੀਂ ਜਿਸ ਵਿਚ ਗੁਰੂ ਜਾਂ ਸਤਿਗੁਰੂ ਪ੍ਰਤਿ ਭਾਵਨਾ ਨੂੰ ਨਾ ਪ੍ਰਗਟਾਇਆ ਗਿਆ ਹੋਵੇ। ਇਸ ਦੇ ਦੋ ਕਾਰਣ ਮੰਨੇ ਜਾ ਸਕਦੇ ਹਨ। ਇਕ ਤਾਂ ਇਹ ਕਿ ਗੁਰਬਾਣੀ ਵਿਚ ਗੁਰੂ ਦੇ ਮਹੱਤਵ ਉੱਤੇ ਬਹੁਤ ਅਧਿਕ ਬਲ ਦਿੱਤਾ ਗਿਆ

ਹੈ। ਇਥੋਂ ਤਕ ਕਿ ਗੁਰੂ ਨਾਨਕ ਨੇ ਮੂਲ ਮੰਤਰ ਵਿਚ ਪਰਮਾਤਮਾ ਦੀ ਪ੍ਰਾਪਤੀ 'ਗੁਰਪ੍ਰਸਾਦਿ' ਦੁਆਰਾ ਮੰਨੀ ਹੈ। ਗੁਰੂ ਦੇ ਮਹੱਤਵ ਦੀ ਇਹ ਬੜੀ ਪੁਰਾਣੀ ਪਰੰਪਰਾ ਹੈ। ਵੈਦਿਕ ਯੁਗ ਤੋਂ ਲੈ ਕੇ ਮੱਧ ਯੁਗ ਦੇ ਸੰਤਾਂ ਤਕ ਅਧਿਆਤਮਿਕ ਸਾਧਨਾਂ ਦੀ ਸਫਲਤਾ ਲਈ ਗੁਰੂ ਦੀ ਲੋੜ ਤੇ ਬਹੁਤ ਬਲ ਦਿੱਤਾ ਗਿਆ ਹੈ। ਤਾਂਤ੍ਰਿਕ ਅਤੇ ਸਿੱਧਾਂ-ਨਾਥਾਂ ਦੀਆਂ ਗੁੱਝੀਆਂ ਸਾਧਨਾਵਾਂ ਵਿਚ ਤਾਂ ਗੁਰੂ ਤੋਂ ਬਿਨਾਂ ਕੋਈ ਸਾਧਨ ਸਫਲ ਹੋ ਹੀ ਨਹੀਂ ਸਕਦਾ। ਸੂਫ਼ੀਆਂ ਨੇ ਵੀ ਮੁਰਸ਼ਿਦ ਦੀ ਲੋੜ ਦੇ ਮਹੱਤਵ ਨੂੰ ਸਵੀਕਾਰ ਕੀਤਾ ਹੈ। ਗੁਰੂ ਨਾਨਕ ਨੇ ਗੁਰੂ ਦੀ ਮਹਾਨਤਾ ਦਾ ਇਤਨੀ ਭਾਵੁਕਤਾ ਨਾਲ ਚਿਤ੍ਰਣ ਕੀਤਾ ਹੈ ਕਿ ਗੁਰੂ ਦਾ ਵਿਅਕਤਿਤਵ ਦੇਸ਼ ਕਾਲ ਦੀਆਂ ਸੀਮਾਵਾਂ ਤੋਂ ਉਠ ਕੇ ਬ੍ਰਹਮ ਦਾ ਪ੍ਰਤਿਰੂਪ ਹੀ ਹੋ ਗਿਆ ਹੈ। ਪਰ ਚੂੰਕਿ ਗੁਰੂ ਨਾਨਕ ਦਾ ਕੋਈ ਸਰੀਰੀ ਗੁਰੂ ਨਹੀਂ ਸੀ, ਇਸ ਲਈ ਗੁਰੂ ਸਬੰਧੀ ਉਨ੍ਹਾਂ ਦਾ ਸਾਰਾ ਵਰਣਨ ਸਿਧਾਂਤਿਕ ਹੈ। ਪਰ ਪਿਛਲੇ ਗੁਰੂਆਂ ਦੀ ਬਾਣੀ ਵਿਚ ਸਿਧਾਂਤਿਕ ਦੇ ਨਾਲ ਨਾਲ ਸੰਸਥਾਗਤ ਗੁਰੂ ਦੀ ਮਹਿਮਾ ਵੀ ਗਾਈ ਜਾਣ ਲੱਗ ਪਈ ਜਿਸ ਤੋਂ ਭਾਈ ਗੁਰਦਾਸ ਦਾ ਪ੍ਰਭਾਵਿਤ ਹੋਣਾ ਕੁਦਰਤੀ ਸੀ।

ਦੂਜਾ ਕਾਰਣ ਇਹ ਹੈ ਕਿ ਭਾਈ ਗੁਰਦਾਸ ਦਾ ਮੁੱਖ ਉਦੇਸ਼ ਸਿੱਖ ਗੁਰੂਆਂ ਦੀ ਮਹਿਮਾ ਗਾ ਕੇ ਉਨ੍ਹਾਂ ਦੇ ਚਲਾਏ ਭਗਤੀ ਧਰਮ ਅਤੇ ਉਸ ਦੀ ਮਰਯਾਦਾ ਨੂੰ ਹਰਮਨ ਪਿਆਰਾ ਬਣਾਣਾ ਸੀ। ਇਸ ਲਈ ਉਨ੍ਹਾਂ ਦੀਆਂ ਵਾਰਾਂ ਅਤੇ ਕਬਿੱਤਾਂ ਵਿਚ ਜੇ ਗੁਰੂ ਜਾਂ ਸਤਿਗੁਰੂ ਦੀ ਮਹਿਮਾ ਦਾ ਇਤਨੇ ਵਿਸਤਾਰ ਨਾਲ ਵਰਣਨ ਹੋਇਆ ਹੈ ਤਾਂ ਇਹ ਸੁਭਾਵਿਕ ਹੀ ਹੈ। ਕਿਉਂਕਿ ਅਜਿਹਾ ਕਰਨਾ ਉਨ੍ਹਾਂ ਦਾ ਮੰਤਵ ਸੀ। ਉਨ੍ਹਾਂ ਦੀਆਂ ਬਹੁਤ ਸਾਰੀਆਂ ਵਾਰਾਂ ਦਾ ਤਾਂ ਆਰੰਭ ਹੀ ਗੁਰੂ ਦੇ ਮੰਗਲ ਨਾਲ ਹੁੰਦਾ ਹੈ। ਉਨ੍ਹਾਂ ਦੀ ਪਹਿਲੀ ਵਾਰ ਦੇ ਨਮਸਕਾਰਾਤਮਕ ਮੰਗਲ ਤੋਂ ਹੀ ਗੁਰੂ ਦੀ ਮਹਿਮਾ ਸਪਸ਼ਟ ਹੋ ਜਾਂਦੀ ਹੈ—

*ਨਮਸਕਾਰ ਗੁਰਦੇਵ ਕੋ ਸਤਿਨਾਮੁ ਜਿਸ ਮੰਤ੍ਰ ਸੁਣਾਇਆ।*
*ਭਵਜਲ ਵਿਚੋਂ ਕਢਿਕੇ ਮੁਕਤਿ ਪਦਾਰਥ ਮਾਂਹਿ ਸਮਾਇਆ।*
*ਜਨਮ ਮਰਣ ਭਉ ਕਟਿਆ ਸੰਸਾ ਰੋਗ ਵਿਜੋਗ ਮਿਟਾਇਆ।*
*ਸੰਸਾ ਇਹੁ ਸੰਸਾਰ ਹੈ ਜਨਮ ਮਰਣ ਵਿਚ ਦੁਖ ਸਬਾਇਆ।*
*ਜਮਦੰਡ ਸਿਰੋਂ ਨਾ ਉਤਰੈ ਸਾਕਤ ਦੂਰਜਨ ਜਨਮੁ ਗਵਾਇਆ।*
*ਚਰਨ ਗਹੇ ਗੁਰਦੇਵ ਕੇ ਸਤਿ ਸ਼ਬਦ ਦੇ ਮੁਕਤ ਕਰਾਇਆ।*
*ਭਾਉ ਭਗਤਿ ਗੁਰਪੁਰਬ ਕਰ ਨਾਮ ਦਾਨ ਇਸ਼ਨਾਨ ਦ੍ਰਿੜਾਇਆ।*

ਭਾਈ ਗੁਰਦਾਸ ਨੇ ਗੁਰੂ ਦੀ ਲੋੜ ਉੱਤੇ ਵੀ ਬਹੁਤ ਬਲ ਦਿੱਤਾ ਹੈ। ਅਸਲ ਵਿਚ, ਅਧਿਆਤਮਿਕ ਖੇਤਰ ਦੀ ਜਿਗਿਆਸਾ ਅਤੇ ਕੁਤੂਹਲ ਨੂੰ ਸ਼ਾਂਤ ਕਰਨ ਲਈ ਕਿਸੇ ਉੱਤਮ ਮਾਰਗ-ਦਰਸ਼ਕ ਪਰਮ ਪੁਰਸ਼ ਦੀ ਅਤਿਅੰਤ ਲੋੜ ਹੁੰਦੀ ਹੈ। ਜਿਵੇਂ ਅੰਧਕਾਰ ਨੂੰ ਦੂਰ ਕਰਨ ਲਈ ਪ੍ਰਕਾਸ਼ ਦੀ ਲੋੜ ਹੁੰਦੀ ਹੈ, ਅਗਿਆਨ ਨੂੰ ਦੂਰ ਕਰਨ ਲਈ ਗਿਆਨ ਦੀ ਜ਼ਰੂਰਤ ਹੁੰਦੀ ਹੈ, ਤਿਵੇਂ ਮਾਇਆ ਦੇ ਘੁੱਪ ਅੰਨ੍ਹੇਰੇ ਨੂੰ ਖ਼ਤਮ ਕਰਨ ਲਈ ਗੁਰੂ ਦੀ ਆਵੱਸ਼ਕਤਾ ਹੁੰਦੀ ਹੈ। 'ਗੋਰਖ ਸਿਧਾਂਤ ਸੰਗ੍ਰਹਿ' ਵਿਚ ਇਕ ਥਾਂ ਲਿਖਿਆ ਹੈ ਕਿ ਜਿਵੇਂ ਭਾਰੀ ਪੱਥਰਾਂ ਨੂੰ ਉਠਾਉਣ ਲਈ ਆਮ ਤੌਰ ਤੇ ਹਜ਼ਾਰਾਂ ਬੰਦਿਆਂ ਨੂੰ ਔਖ ਹੁੰਦੀ ਹੈ, ਪਰ ਜਿਨ੍ਹਾਂ ਨੂੰ ਇਕ ਬੁੱਧੀਮਾਨ ਪੁਰਸ਼ ਆਪਣੀ ਸਿਆਣਪ ਨਾਲ ਲੱਕੜੀ ਦੀ ਤੂਲ ਦੇ ਕੇ ਬਿਨਾਂ ਯਤਨ ਉਠਾ ਲੈਂਦਾ ਹੈ। ਇਸੇ ਤਰ੍ਹਾਂ ਗੁਰੂ ਵੀ ਕੁੰਜੀ ਦੁਆਰਾ, ਬਿਨਾ

ਖਿਆਈ ਸਾਨੂੰ ਸਿੱਧੀ ਪ੍ਰਾਪਤ ਕਰਨ ਦਾ ਲਾਭ ਕਰਾ ਸਕਦਾ ਹੈ।[1] ਗੁਰੂ ਅਧਿਆਤਮਿਕਤਾ ਦੇ ਜਾਂ ਨੂੰ ਫੁੱਟਣ ਵਿਚ ਮਦਦ ਕਰਦਾ ਹੈ, ਮਨ ਦੇ ਸੰਤਾਪ ਦਾ ਇਲਾਜ ਕਰਕੇ ਆਤਮਾ ਦੇ ਸਰੂਪ ਤੋਂ ਗਇਆ ਦਾ ਪਰਦਾ ਲਾਹੁੰਦਾ ਹੈ। ਉਹ ਆਪਣੇ ਅਨੁਭਵ ਦੇ ਗਿਆਨ ਨਾਲ ਸਿੱਖ ਦੇ ਵਿਅਕਤਿਤਵ ਮਤੇ ਚਰਿਤ੍ਰ ਦਾ ਵਿਕਾਸ ਕਰਦਾ ਹੈ। ਉਸ ਦੀਆਂ ਸ਼ੰਕਾਵਾਂ ਮਿਟਾਂਦਾ ਹੈ, ਭਗਤੀ ਮਾਰਗ ਦੀਆਂ ਕਠਿਨਾਈਆਂ ਦੂਰ ਕਰਦਾ ਹੈ, ਸਿੱਖ ਦੇ ਬਾਲਕ ਵਰਗੇ ਗਿਆਨ ਨੂੰ ਪ੍ਰੌੜ੍ਹਤਾ ਬਖ਼ਸ਼ਦਾ ਹੈ। ਅਜਿਹਾ ਕਲਿਆਣਕਾਰੀ ਮਹਾਤਮਾ ਸਿੱਖ ਲਈ ਧਰਤੀ ਉੱਤੇ ਵਸਦਾ ਆਪ ਪਰਮਾਤਮਾ ਹੀ ਹੁੰਦਾ ਹੈ, ਜੋ ਬਾਹੋਂ ਫੜ ਕੇ ਸਿੱਖ ਨੂੰ ਭਵਸਾਗਰ ਵਿਚੋਂ ਪਾਰ ਉਤਾਰ ਦਿੰਦਾ ਹੈ। ਸੰਸਾਰਿਕਤਾ ਵਿਚ ਮਗਨ ਵਿਅਕਤੀ ਨੂੰ ਵਿਰਕਤ ਕਰਕੇ ਪਰਮਾਤਮਾ ਨਾਲ ਇਕ-ਮਿਕ ਹੋਣ ਲਈ ਸੋਝੀ ਦਿੰਦਾ ਹੈ ਅਤੇ ਸਾਧਕ ਦੇ ਮਨ ਵਿਚ ਈਸ਼ਵਰੀ ਪ੍ਰੇਮ ਦੀ ਚਿਣਗ ਚਮਕਾਂਦਾ ਹੈ।

ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿਚ ਗੁਰੂ ਦੀ ਆਵਸ਼ੱਕਤਾ ਤੇ ਅਨੇਕ ਥਾਂਵਾਂ ਤੇ ਬਲ ਦਿੱਤਾ ਹੈ। ਪਹਿਲੀ ਵਾਰ ਵਿਚ ਹੀ ਇਹ ਗੱਲ ਭਲੀ ਭਾਂਤ ਸਪਸ਼ਟ ਹੋ ਜਾਂਦੀ ਹੈ ਜਿਸ ਵਿਚ ਭਾਈ ਗੁਰਦਾਸ ਗੁਰੂ ਤੋਂ ਬਿਨਾਂ ਸਾਰਾ ਜਗ ਡੁੱਬਿਆ ਹੋਇਆ ਦੱਸਦੇ ਹਨ—"ਬਾਝੁ ਗੁਰੂ ਡੁਬਾ ਜਗ ਸਾਰਾ"। ਹਰ ਪਾਸੇ ਅੰਨ੍ਹੇਰਾ ਵਿਆਪਤ ਹੈ। ਉਦੋਂ ਸਾਧੂ ਪੁਰਸ਼ ਤੋਂ ਬਿਨਾਂ ਸੰਸਾਰਿਕ ਅਵਸਥਾ ਬੜੀ ਗੰਭੀਰ ਹੋ ਗਈ ਸੀ ਅਤੇ ਸਾਧੂ ਜੱਗ ਵਿਚ ਕੋਈ ਮਿਲਦਾ ਨਹੀਂ ਸੀ—

*ਬਾਝੁ ਗੁਰੂ ਅੰਧੇਰੁ ਹੈ ਖਹਿਖਹਿ ਮਰਦੇ ਬਹੁ ਬਿਧਿ ਲੋਆ।*
*ਵਰਤਿਆ ਪਾਪ ਜਗਤ੍ਰ ਤੇ ਧਉਲ ਉਡੀਣਾ ਨਿਸਦਿਨ ਰੋਆ।*
*ਬਾਝੁ ਦਇਆ ਬਲਹੀਣ ਹੋ ਨਿਘਰ ਚਲੋ ਰਸਾਤਲਿ ਟੋਆ।*
*ਖੜਾ ਇਕਤੇ ਪੈਰ ਤੇ ਪਾਪ ਸੰਗਿ ਬਹੁ ਭਾਰਾ ਹੋਆ।*
*ਥੰਮੇ ਕੋਇ ਨ ਸਾਧੁ ਬਿਨੁ ਸਾਧੁ ਨ ਦਿਸੈ ਜਗ ਵਿਚਿ ਕੋਆ ॥੨੨॥*

ਭਾਈ ਸਾਹਿਬ ਨੇ ਅੱਗੇ ਚਲ ਕੇ ਦੱਸਿਆ ਕਿ ਸੰਸਾਰ ਦੀ ਅਜਿਹੀ ਅਵਸਥਾ ਨੂੰ ਵੇਖ ਕੇ ਅਤੇ ਗੁਰੂ ਦੀ ਲੋੜ ਲਈ ਉਸ ਦੀ ਕੀਤੀ ਪੁਕਾਰ ਨੂੰ ਸੁਣ ਕੇ ਪਰਮਾਤਮਾ ਨੇ ਗੁਰੂ ਨਾਨਕ ਨੂੰ ਇਸ ਸੰਸਾਰ ਵਿਚ ਘਲਿਆ—

*ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰ ਨਾਨਕ ਜਗ ਮਾਹਿ ਪਠਾਇਆ।*
*ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤ ਸਿੱਖਾਂ ਪੀਲਾਇਆ।*
*ਪਾਰਬ੍ਰਹਮ ਪੂਰਨ ਬ੍ਰਹਮ ਕਲਿਜੁਗ ਅੰਦਰਿ ਇਕ ਦਿਖਾਇਆ।*
*ਕਲਿਜੁਗ ਬਾਬੇ ਤਾਰਿਆ ਸਤਿਨਾਮੁ ਪੜ੍ਹ ਮੰਤ੍ਰ ਸੁਣਾਇਆ।*
*ਕਲਿ ਤਾਰਣ ਗੁਰੁ ਨਾਨਕ ਆਇਆ ॥੨੩॥*

ਗੁਰੂ ਨਾਨਕ ਨੇ ਧਿਆਨ ਲਗਾ ਕੇ ਉਦੋਂ ਸੰਸਾਰ ਦੀ ਜੋ ਅਵਸਥਾ ਵੇਖੀ, ਉਹ ਭਾਈ ਗੁਰਦਾਸ ਦੀ ਜ਼ਬਾਨੀ ਇਸ ਪ੍ਰਕਾਰ ਹੈ—

*ਬਾਬਾ ਦੇਖੈ ਧਿਆਨ ਧਰਿ ਜਲਤੀ ਸਭ ਪ੍ਰਿਥਮੀ ਦਿਸ ਆਈ।*
*ਬਾਝਹੁ ਗੁਰੂ ਗੁਬਾਰਿ ਹੈ, ਹੈ ਹੈ ਕਰਦੀ ਸੁਣੀ ਲੁਕਾਈ।*
*ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ।*

---

1. *'ਗੋਰਕ ਸਿੱਧਾਂਤ ਸੰਗ੍ਰਹਿ'*, ਪੰਨਾ 14

...ਬਾਣੀ ॥੨੪॥

...ਹਿ ਤੇ ਸੰਸਾਰ ਵਿਚ ਪਸਰਿਆ...
...ਆਂ ਦਾ ਵਾਜੂਮੰਡਲ ਬਣ ਜਾਂਦਾ ਹੈ। ਗੁਰੂ...
ਅਤੇ ਅਜਿਹੀਆਂ ਹੀ ਭਾਵਨਾਵਾਂ ਨੂੰ ਅੰਕਿਤ ਕੀਤਾ ਹੈ—
ਜਾਂਦਾ ਹੈ ਨਾਨਕ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।
ਤੇ ਭਾਈ... ਕਰਿ ਸੂਰਜੁ ਨਿਕਲਿਆ ਤਾਰੇ ਛਪੇ ਅੰਧੇਰੁ ਪਲੋਆ ॥......੨੭॥

...ਗੁਰਦਾਸ ਨੇ ਥਾਂ ਥਾਂ ਤੇ ਉਪਮਾਨਾਂ ਦੁਆਰਾ ਵੀ ਗੁਰੂ ਦੀ ਮਹਿਮਾ ਤੇ ਪ੍ਰਕਾਸ਼ ਪਾਇਆ...
...ਥੇਪ ਵਿਚ ਹੇਠ ਲਿਖੀਆਂ ਦੋ ਪਉੜੀਆਂ ਵਿਸ਼ੇਸ਼ ਉਲੇਖਯੋਗ ਹਨ, ਜਿਨ੍ਹਾਂ ਵਿਚ ਗੁਰੂ ਨੂੰ
...ਤਿਸ਼ਾਹ, ਨਾਥਾਂ ਦਾ ਨਾਥ, ਦਾਤਾਰ, ਕਰਤਾ ਪੁਰਖ, ਸੱਚਾ ਵੈਦ, ਸ੍ਰੇਸ਼ਠ ਤੀਰਥ, ਪਾਰਸ,
...ਰਜਾਤ, ਸੁਖ ਸਾਗਰ, ਚਿੰਤਾਮਣੀ ਆਦਿ ਕਿਹਾ ਗਿਆ ਹੈ—

ਸਤਿਗੁਰੁ ਸਚਾ ਪਾਤਿਸਾਹ ਕੂੜੇ ਬਾਦਿਸਾਹ ਦੁਨੀਆਵੇ।
ਸਤਿਗੁਰੁ ਨਾਥਾਂ ਨਾਥੁ ਹੈ ਹੋਇ ਨਉਂ ਨਾਥ ਅਨਾਥ ਨਿਥਾਵੇ।
ਸਤਿਗੁਰੁ ਸਚੁ ਦਾਤਾਰ ਹੈ ਹੋਰੁ ਦਾਤੇ ਫਿਰਦੇ ਪਾਛਾਵੇ।
ਸਤਿਗੁਰੁ ਕਰਤਾ ਪੁਰਖੁ ਹੈ ਕਰਿ ਕਰਤੂਤਿ ਨ ਨਾਵਣ ਨਾਵੇ।
ਸਤਿਗੁਰੁ ਸਚਾ ਸ਼ਾਹੁ ਹੈ ਹੋਰੁ ਸ਼ਾਹ ਵੇਸਾਹ ਉਚਾਵੇ।
ਸਤਿਗੁਰੁ ਸਚਾ ਵੈਦੁ ਹੈ ਹੋਰੁ ਵੈਦੁ ਸਭ ਕੈਦ ਕੂੜਾਵੇ।
ਵਿਣੁ ਸਤਿਗੁਰ ਸਭਿ ਨਿਗੋਸਾਵੇ। (੧੫/੧)

ਸਤਿਗੁਰੁ ਤੀਰਥ ਜਾਣੀਐ ਅਠਸਠਿ ਤੀਰਥ ਸਰਣੀ ਆਏ।
ਸਤਿਗੁਰੁ ਦੇਉ ਅਭੇਉ ਹੈ ਹੋਰੁ ਦੇਵ ਗੁਰੁ ਸੇਵ ਤਰਾਏ।
ਸਤਿਗੁਰੁ ਪਾਰਸਿ ਪਰਸਿਐ ਲਖ ਪਾਰਸ ਪਾਖਾਕੁ ਸੁਹਾਏ।
ਸਤਿਗੁਰੁ ਪੂਰਾ ਪਾਰਿਜਾਤੁ ਪਾਰਜਾਤ ਲਖ ਸਫਲ ਧਿਆਏ।
ਸੁਖ ਸਾਗਰੁ ਸਤਿਗੁਰ ਪੁਰਖ ਹੈ ਰਤਨ ਪਦਾਰਥ ਸਿਖ ਸੁਣਾਏ।
ਚਿੰਤਾਮਣਿ ਸਤਿਗੁਰ ਚਰਣ ਚਿੰਤਾਮਣੀ ਅਚਿੰਤ ਕਰਾਏ।
ਵਿਣੁ ਸਤਿਗੁਰ ਸਭਿ ਦੂਜੈ ਭਾਏ। (੧੫/੨)

ਭਾਈ ਗੁਰਦਾਸ ਨੇ ਅਨੇਕ ਥਾਵਾਂ ਤੇ ਗੁਰੂ ਦੇ ਲੱਛਣ, ਕਰਤੱਵ ਆਦਿ ਪੱਖਾਂ ਤੇ ਵੀ ਪ੍ਰਕਾਸ਼ ਪਾਇਆ ਹੈ। ਅਸਲ ਵਿਚ, ਸਤਿਗੁਰੂ ਇਸ ਸਾਰੇ ਸੰਸਾਰ ਦਾ ਉਪਾਰਕ ਹੈ ਅਤੇ ਇਸ ਦੇ ਮੁਕਾਬਲੇ ਤੇ ਹੋਰ ਕਿਸੇ ਦਾ ਕੋਈ ਮਹੱਤਵ ਨਹੀਂ ਹੈ। ਸੱਚ ਪੁੱਛੋ ਤਾਂ ਬ੍ਰਹਮ ਆਪ ਸੰਸਾਰ ਲੋਕ ਵਿਚ ਮਨੁੱਖੀ ਜਾਮਾ ਧਾਰ ਕੇ ਪ੍ਰਗਟ ਹੋਇਆ ਹੈ। ਉਸ ਅਤੇ ਪਰਮਾਤਮਾ ਵਿਚ ਕੋਈ ਅੰਤਰ ਨਹੀਂ ਹੈ। ਦੋਵੇਂ ਇਕ... ਹਨ।[1] ਫਿਰ ਅਜਿਹੇ ਗੁਰੂ ਦੀ ਤੁਲਨਾ ਤੇ ਭਲਾ ਕਿਹੜੀ ਵਸਤੂ ਨੂੰ ਰੱਖਿਆ ਜਾ ਸਕਦਾ ਹੈ। ਇ... ਅਤੁਲ ਹੈ। ਉਹ ਕਿਤਨਾ ਮਹਾਨ, ਕਿਤਨਾ ਸ੍ਰੇਸ਼ਠ ਅਤੇ ਕਿਤਨਾ ਸੰਪੰਨ ਹੈ, ਇਸ ਦਾ ਅ...

1. ਗੁਰ ਪਰਮੇਸੁਰ ਇਕੁ ਹੈ, ਸਚਾ ਸਾਹੁ ਜਗਤੁ ਵਣਜਾਰਾ। (੧/੧੭)
ਗੁਰ ਪਰਮੇਸੁਰ ਏਕ ਜਾਣਿ ਦੂਜਾ ਭਾਉ ਮਿਟਾਇ ਉਪਾਏ। (੨੯/੩)
ਗੁਰ ਪਰਮੇਸੁਰ ਇਕੁ ਜਾਣਿ ਗੁਰਮੁਖ ਦੂਜਾ ਭਾਉ ਮਿਟਾਇਆ। (੨੯/੧੪)

ਔਖਿਆਈ ਸਾਨੂੰ ਸਿੱਧੀ ਪ੍ਰਾਪਤ ਕਰਨ ਦਾ ਲਾਭ ਕਰਾ ਸਕਦਾ ਹੈ।[1] ਗੁਰੂ ਅਧਿਆਤਮਿਕਤਾ ਦੇ ਬੀਜਾਂ ਨੂੰ ਫੁੱਟਣ ਵਿਚ ਮਦਦ ਕਰਦਾ ਹੈ, ਮਨ ਦੇ ਸੰਤਾਪ ਦਾ ਇਲਾਜ ਕਰਕੇ ਆਤਮਾ ਦੇ ਸਰੂਪ ਤੋਂ ਮਾਇਆ ਦਾ ਪਰਦਾ ਲਾਹੁੰਦਾ ਹੈ। ਉਹ ਆਪਣੇ ਅਨੁਭਵ ਦੇ ਗਿਆਨ ਨਾਲ ਸਿੱਖ ਦੇ ਵਿਅਕਤਿਤਵ ਅਤੇ ਚਰਿਤ੍ਰ ਦਾ ਵਿਕਾਸ ਕਰਦਾ ਹੈ। ਉਸ ਦੀਆਂ ਸ਼ੰਕਾਵਾਂ ਮਿਟਾਂਦਾ ਹੈ, ਭਗਤੀ ਮਾਰਗ ਦੀਆਂ ਕਠਿਨਾਈਆਂ ਦੂਰ ਕਰਦਾ ਹੈ, ਸਿੱਖ ਦੇ ਬਾਲਕ ਵਰਗੇ ਗਿਆਨ ਨੂੰ ਪ੍ਰੋੜ੍ਹਤਾ ਬਖ਼ਸ਼ਦਾ ਹੈ। ਅਜਿਹਾ ਕਲਿਆਣਕਾਰੀ ਮਹਾਤਮਾ ਸਿੱਖ ਲਈ ਧਰਤੀ ਉੱਤੇ ਵਸਦਾ ਆਪ ਪਰਮਾਤਮਾ ਹੀ ਹੁੰਦਾ ਹੈ, ਜੋ ਬਾਹੋਂ ਫੜ ਕੇ ਸਿੱਖ ਨੂੰ ਭਵਸਾਗਰ ਵਿਚੋਂ ਪਾਰ ਉਤਾਰ ਦਿੰਦਾ ਹੈ। ਸੰਸਾਰਿਕਤਾ ਵਿਚ ਮਗਨ ਵਿਅਕਤੀ ਨੂੰ ਵਿਰਕਤ ਕਰਕੇ ਪਰਮਾਤਮਾ ਨਾਲ ਇਕ-ਮਿਕ ਹੋਣ ਲਈ ਸੋਝੀ ਦਿੰਦਾ ਹੈ ਅਤੇ ਸਾਧਕ ਦੇ ਮਨ ਵਿਚ ਈਸ਼ਵਰੀ ਪ੍ਰੇਮ ਦੀ ਚਿਣਗ ਚਮਕਾਂਦਾ ਹੈ।

ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿਚ ਗੁਰੂ ਦੀ ਆਵਸ਼ੱਕਤਾ ਤੇ ਅਨੇਕ ਥਾਂਵਾਂ ਤੇ ਬਲ ਦਿੱਤਾ ਹੈ। ਪਹਿਲੀ ਵਾਰ ਵਿਚ ਹੀ ਇਹ ਗੱਲ ਭਲੀ ਭਾਂਤ ਸਪਸ਼ਟ ਹੋ ਜਾਂਦੀ ਹੈ ਜਿਸ ਵਿਚ ਭਾਈ ਗੁਰਦਾਸ ਗੁਰੂ ਤੋਂ ਬਿਨਾਂ ਸਾਰਾ ਜਗ ਡੁੱਬਿਆ ਹੋਇਆ ਦੱਸਦੇ ਹਨ—"ਬਾਝੁ ਗੁਰੂ ਡੁਬਾ ਜਗ ਸਾਰਾ"। ਹਰ ਪਾਸੇ ਅੰਨ੍ਹੇਰਾ ਵਿਆਪਤ ਹੈ। ਉਦੋਂ ਸਾਧੂ ਪੁਰਸ਼ ਤੋਂ ਬਿਨਾਂ ਸੰਸਾਰਿਕ ਅਵਸਥਾ ਬੜੀ ਗੰਭੀਰ ਹੋ ਗਈ ਸੀ ਅਤੇ ਸਾਧੂ ਜੱਗ ਵਿਚ ਕੋਈ ਮਿਲਦਾ ਨਹੀਂ ਸੀ—

*ਬਾਝੁ ਗੁਰੂ ਅੰਧੇਰੁ ਹੈ ਖਹਿਖਹਿ ਮਰਦੇ ਬਹੁ ਬਿਧਿ ਲੋਆ।*
*ਵਰਤਿਆ ਪਾਪ ਜਗਤ੍ਰ ਤੇ ਧਉਲ ਉਡੀਣਾ ਨਿਸਦਿਨ ਰੋਆ।*
*ਬਾਝੁ ਦਇਆ ਬਲਹੀਣ ਹੋ ਨਿਘਰ ਚਲੋ ਰਸਾਤਲਿ ਟੋਆ।*
*ਖੜਾ ਇਕਤੇ ਪੈਰ ਤੇ ਪਾਪ ਸੰਗਿ ਬਹੁ ਭਾਰਾ ਹੋਆ।*
*ਥੰਮੇ ਕੋਇ ਨ ਸਾਧੁ ਬਿਨੁ ਸਾਧੁ ਨ ਦਿਸੈ ਜਗ ਵਿਚਿ ਕੋਆ ॥੨੨॥*

ਭਾਈ ਸਾਹਿਬ ਨੇ ਅੱਗੇ ਚਲ ਕੇ ਦੱਸਿਆ ਕਿ ਸੰਸਾਰ ਦੀ ਅਜਿਹੀ ਅਵਸਥਾ ਨੂੰ ਵੇਖ ਕੇ ਅਤੇ ਗੁਰੂ ਦੀ ਲੋੜ ਲਈ ਉਸ ਦੀ ਕੀਤੀ ਪੁਕਾਰ ਨੂੰ ਸੁਣ ਕੇ ਪਰਮਾਤਮਾ ਨੇ ਗੁਰੂ ਨਾਨਕ ਨੂੰ ਇਸ ਸੰਸਾਰ ਵਿਚ ਘਲਿਆ—

*ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰ ਨਾਨਕ ਜਗ ਮਾਹਿ ਪਠਾਇਆ।*
*ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤ ਸਿੱਖਾਂ ਪੀਲਾਇਆ।*
*ਪਾਰਬ੍ਰਹਮ ਪੂਰਨ ਬ੍ਰਹਮ ਕਲਿਜੁਗ ਅੰਦਰਿ ਇਕ ਦਿਖਾਇਆ।*
*ਕਲਿਜੁਗ ਬਾਬੇ ਤਾਰਿਆ ਸਤਿਨਾਮੁ ਪੜ੍ਹ ਮੰਤ੍ਰ ਸੁਣਾਇਆ।*
*ਕਲਿ ਤਾਰਣ ਗੁਰੁ ਨਾਨਕ ਆਇਆ ॥੨੩॥*

ਗੁਰੂ ਨਾਨਕ ਨੇ ਧਿਆਨ ਲਗਾ ਕੇ ਉਦੋਂ ਸੰਸਾਰ ਦੀ ਜੋ ਅਵਸਥਾ ਵੇਖੀ, ਉਹ ਭਾਈ ਗੁਰਦਾਸ ਦੀ ਜ਼ਬਾਨੀ ਇਸ ਪ੍ਰਕਾਰ ਹੈ—

*ਬਾਬਾ ਦੇਖੈ ਧਿਆਨ ਧਰਿ ਜਲਤੀ ਸਭ ਪ੍ਰਿਥਮੀ ਦਿਸ ਆਈ।*
*ਬਾਝਹੁ ਗੁਰੂ ਗੁਬਾਰਿ ਹੈ, ਹੈ ਹੈ ਕਰਦੀ ਸੁਣੀ ਲੁਕਾਈ।*
*ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ।*

1. *'ਗੋਰਕ ਸਿੱਧਾਂਤ ਸੰਗ੍ਰਹਿ'*, ਪੰਨਾ 14

*ਚੜ੍ਹਿਆ ਸੋਧਣਿ ਧਰਤ ਲੁਕਾਈ ॥੨੪॥*

ਅਤੇ, ਸਤਿਗੁਰੂ ਦੇ ਪ੍ਰਗਟ ਹੋਣ ਤੇ ਸੰਸਾਰ ਵਿਚ ਪਸਰਿਆ ਮੋਹ ਦਾ ਅੰਧ-ਗੁਬਾਰ ਦੂਰ ਹੋ ਜਾਂਦਾ ਹੈ, ਹਰ ਪਾਸੇ ਸਦ-ਵ੍ਰਿੱਤੀਆਂ ਦਾ ਵਾਯੂਮੰਡਲ ਛਾ ਜਾਂਦਾ ਹੈ। ਗੁਰੂ ਨਾਨਕ ਦੇ ਪ੍ਰਗਟ ਹੋਣ ਤੇ ਭਾਈ ਗੁਰਦਾਸ ਨੇ ਕੁਝ ਅਜਿਹੀਆਂ ਹੀ ਭਾਵਨਾਵਾਂ ਨੂੰ ਅੰਕਿਤ ਕੀਤਾ ਹੈ—

*ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।*
*ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪੇ ਅੰਧੇਰੁ ਪਲੋਆ ॥.......੨੭॥*

ਭਾਈ ਗੁਰਦਾਸ ਨੇ ਥਾਂ ਥਾਂ ਤੇ ਉਪਮਾਨਾਂ ਦੁਆਰਾ ਵੀ ਗੁਰੂ ਦੀ ਮਹਿਮਾ ਤੇ ਪ੍ਰਕਾਸ਼ ਪਾਇਆ ਹੈ। ਇਸ ਸੰਬੰਧ ਵਿਚ ਹੇਠ ਲਿਖੀਆਂ ਦੋ ਪਉੜੀਆਂ ਵਿਸ਼ੇਸ਼ ਉਲੇਖਯੋਗ ਹਨ, ਜਿਨ੍ਹਾਂ ਵਿਚ ਗੁਰੂ ਨੂੰ ਸੱਚਾ ਪਾਤਿਸ਼ਾਹ, ਨਾਥਾਂ ਦਾ ਨਾਥ, ਦਾਤਾਰ, ਕਰਤਾ ਪੁਰਖ, ਸੱਚਾ ਵੈਦ, ਸ੍ਰੇਸ਼ਠ ਤੀਰਥ, ਪਾਰਸ, ਪਾਰਿਜਾਤ, ਸੁਖ ਸਾਗਰ, ਚਿੰਤਾਮਣੀ ਆਦਿ ਕਿਹਾ ਗਿਆ ਹੈ—

*ਸਤਿਗੁਰੁ ਸਚਾ ਪਾਤਿਸਾਹ ਕੂੜੇ ਬਾਦਿਸ਼ਾਹ ਦੁਨੀਆਵੇ।*
*ਸਤਿਗੁਰੁ ਨਾਥਾਂ ਨਾਥੁ ਹੈ ਹੋਇ ਨਉਂ ਨਾਥ ਅਨਾਥ ਨਿਥਾਵੇ।*
*ਸਤਿਗੁਰੁ ਸਚ ਦਾਤਾਰ ਹੈ ਹੋਰੁ ਦਾਤੇ ਫਿਰਦੇ ਪਾਛਾਵੇ।*
*ਸਤਿਗੁਰੁ ਕਰਤਾ ਪੁਰਖੁ ਹੈ ਕਰਿ ਕਰਤੂਤਿ ਨ ਨ੍ਹਾਵਨ ਨ੍ਹਾਵੇ।*
*ਸਤਿਗੁਰੁ ਸਚਾ ਸ਼ਾਹੁ ਹੈ ਹੋਰੁ ਸ਼ਾਹ ਵੇਸਾਹ ਉਚਾਵੇ।*
*ਸਤਿਗੁਰੁ ਸਚਾ ਵੈਦੁ ਹੈ ਹੋਰੁ ਵੈਦੁ ਸਭ ਕੈਦ ਕੂੜਾਵੇ।*
*ਵਿਣੁ ਸਤਿਗੁਰ ਸਭਿ ਨਿਗੋਸਾਵੇ।* (੧੫/੧)

*ਸਤਿਗੁਰੁ ਤੀਰਥ ਜਾਣੀਐ ਅਠਸਠਿ ਤੀਰਥ ਸਰਣੀ ਆਏ।*
*ਸਤਿਗੁਰੁ ਦੇਉ ਅਭੇਉ ਹੈ ਹੋਰੁ ਦੇਵ ਗੁਰੁ ਸੇਵ ਤਰਾਏ।*
*ਸਤਿਗੁਰੁ ਪਾਰਸਿ ਪਰਸਿਐ ਲਖ ਪਾਰਸ ਪਾਖਾਕੁ ਸੁਹਾਏ।*
*ਸਤਿਗੁਰੁ ਪੂਰਾ ਪਾਰਿਜਾਤੁ ਪਾਰਜਾਤ ਲਖ ਸਫਲ ਧਿਆਏ।*
*ਸੁਖ ਸਾਗਰੁ ਸਤਿਗੁਰ ਪੁਰਖ ਹੈ ਰਤਨ ਪਦਾਰਥ ਸਿਖ ਸੁਣਾਏ।*
*ਚਿੰਤਾਮਣਿ ਸਤਿਗੁਰ ਚਰਣ ਚਿੰਤਾਮਣੀ ਅਚਿੰਤ ਕਰਾਏ।*
*ਵਿਣੁ ਸਤਿਗੁਰ ਸਭਿ ਦੂਜੈ ਭਾਏ।* (੧੫/੨)

ਭਾਈ ਗੁਰਦਾਸ ਨੇ ਅਨੇਕ ਥਾਵਾਂ ਤੇ ਗੁਰੂ ਦੇ ਲੱਛਣ, ਕਰਤੱਵ ਆਦਿ ਪੱਖਾਂ ਤੇ ਵੀ ਪ੍ਰਕਾਸ਼ ਪਾਇਆ ਹੈ। ਅਸਲ ਵਿਚ, ਸਤਿਗੁਰੂ ਇਸ ਸਾਰੇ ਸੰਸਾਰ ਦਾ ਉਧਾਰਕ ਹੈ ਅਤੇ ਇਸ ਦੇ ਮੁਕਾਬਲੇ ਤੇ ਹੋਰ ਕਿਸੇ ਦਾ ਕੋਈ ਮਹੱਤਵ ਨਹੀਂ ਹੈ। ਸੱਚ ਪੁੱਛੋ ਤਾਂ ਬ੍ਰਹਮ ਆਪ ਸੰਸਾਰ ਲੋਕ ਵਿਚ ਮਨੁੱਖੀ ਜਾਮਾ ਧਾਰ ਕੇ ਪ੍ਰਗਟ ਹੋਇਆ ਹੈ। ਉਸ ਅਤੇ ਪਰਮਾਤਮਾ ਵਿਚ ਕੋਈ ਅੰਤਰ ਨਹੀਂ ਹੈ। ਦੋਵੇਂ ਇਕ ਹਨ।[1] ਫਿਰ ਅਜਿਹੇ ਗੁਰੂ ਦੀ ਤੁਲਨਾ ਤੇ ਭਲਾ ਕਿਹੜੀ ਵਸਤੂ ਨੂੰ ਰਖਿਆ ਜਾ ਸਕਦਾ ਹੈ। ਉਹ ਅਤੁਲ ਹੈ। ਉਹ ਕਿਤਨਾ ਮਹਾਨ, ਕਿਤਨਾ ਸ੍ਰੇਸ਼ਠ ਅਤੇ ਕਿਤਨਾ ਸੰਪੰਨ ਹੈ, ਇਸ ਦਾ ਅਨੁਮਾਨ

---

1. *ਗੁਰ ਪਰਮੇਸੁਰ ਇਕੁ ਹੈ, ਸਚਾ ਸਾਹੁ ਜਗਤੁ ਬਣਜਾਰਾ।* (੧/੧੭)
*ਗੁਰ ਪਰਮੇਸੁਰ ਏਕ ਜਾਣਿ ਦੂਜਾ ਭਾਉ ਮਿਟਾਇ ਉਪਾਧੇ।* (੨੯/੩)
*ਗੁਰ ਪਰਮੇਸੁਰ ਇਕੁ ਜਾਣਿ ਗੁਰਮੁਖ ਦੂਜਾ ਭਾਉ ਮਿਟਾਇਆ।* (੨੯/੧੪)

ਹੇਠਾਂ ਲਿਖੀ ਪਉੜੀ ਤੋਂ ਸਹਿਜੇ ਲਗਾਇਆ ਜਾ ਸਕਦਾ ਹੈ—

*ਸਤਿਗੁਰੂ ਪੂਰਾ ਸਾਹੁ ਹੈ ਤ੍ਰਿਭਵਣ ਜਗੁ ਤਿਸਦਾ ਵਣਜਾਰਾ।*
*ਰਤਨ ਪਦਾਰਥ ਬੇਸੁਮਾਰ ਭਾਉ ਭਗਤਿ ਲਖ ਭਰੇ ਭੰਡਾਰਾ।*
*ਪਾਰਜਾਤ ਲਖ ਬਾਗ ਵਿਚਿ ਕਾਮ ਧੇਨੁ ਦੇ ਵਗ ਹਜਾਰਾ।*
*ਲਖਮੀਆਂ ਲਖ ਗੋਲੀਆਂ ਪਾਰਸ ਦੇ ਪਰਬਤੁ ਅਪਾਰਾ।*
*ਲਖ ਅੰਮ੍ਰਿਤ ਲਖ ਇੰਦ੍ਰ ਲੈ ਹੁਇ ਸਕੇ ਛੜਕਨਿ ਦਰਬਾਰਾ।*
*ਸੂਰਜ ਚੰਦ ਚਰਾਗ ਲਖ ਰਿਧਿ ਸਿਧਿ ਨਿਧਿ ਬੋਹਲ ਅੰਬਾਰਾ।*
*ਸਭੈ ਵੰਡਿ ਵੰਡਿ ਦਿਤਿਓਨ ਭਾਉ ਭਗਤਿ ਕਰਿ ਸਚੁ ਪਿਆਰਾ।*
*ਭਗਤਿ ਵਛਲੁ ਸਤਿਗੁਰੂ ਨਿਰੰਕਾਰਾ।* (੨੬/੨੨)

ਗੁਰੂ-ਸ਼ਬਦ ਦਾ ਵੀ ਸਿੱਖੀ ਮਾਰਗ ਵਿਚ ਬੜਾ ਮਹੱਤਵ ਹੈ। ਇਸ ਤੋਂ ਭਾਵ ਹੈ, ਗੁਰੂ ਦੀ ਬਾਣੀ, ਗੁਰੂ ਦੀ ਮਤਿ ਜਾਂ ਗੁਰੂ ਦੀ ਸਿੱਖਿਆ। ਇਸ ਦਾ ਮਹੱਤਵ ਗੁਰੂ ਜਿਤਨਾ ਹੀ ਹੁੰਦਾ ਹੈ, ਕਿਉਂਕਿ ਗੁਰੂ ਆਪਣੇ ਸ਼ਬਦ ਵਿਚ ਹੀ ਵਿਆਪਤ ਹੈ। ਇਸ ਦੀ ਪੁਸ਼ਟੀ ਗੁਰਬਾਣੀ ਦੇ ਸੰਕਲਨ 'ਆਦਿ ਗ੍ਰੰਥ' ਨੂੰ ਗੁਰੂ ਗੋਬਿੰਦ ਸਿੰਘ ਦੁਆਰਾ ਗੁਰ-ਪਦ ਦਿੱਤੇ ਜਾਣ ਤੋਂ ਹੋ ਜਾਂਦੀ ਹੈ। 'ਆਦਿ ਗ੍ਰੰਥ' ਵਿਚ ਗੁਰੂਆਂ ਦਾ ਅਧਿਆਤਮਿਕ ਅਨੁਭਵ ਸੁਰੱਖਿਅਤ ਹੈ। ਉਸ ਦਾ ਪਾਠ ਜਾਂ ਅਧਿਐਨ ਗੁਰੂ ਦੇ ਉਪਦੇਸ਼ ਦੇ ਸੁਣਨ ਵਾਂਗ ਹੈ। ਭਾਈ ਗੁਰਦਾਸ ਨੇ ਗੁਰੂ-ਸ਼ਬਦ ਨੂੰ ਗੁਰੂ ਦੀ ਮੂਰਤ ਜਾਂ ਸਰੂਪ ਮੰਨ ਕੇ ਇਸ ਨੂੰ ਸਾਧ ਸੰਗਤ ਵਿਚ ਪ੍ਰਗਟ ਦੱਸਿਆ ਹੈ—

*ਗੁਰ ਮੂਰਤਿ ਗੁਰ ਸਬਦ ਹੈ ਸਾਧ ਸੰਗਤਿ ਵਿਚ ਪਰਗਟੀ ਆਇਆ।* (੨੪/੨੫)

ਕਵਿਤਾ ਵਿਚ ਇਸ ਗੱਲ ਨੂੰ ਫਲ ਅਤੇ ਬ੍ਰਿਛ, ਚੰਦਨ ਅਤੇ ਵਾਸਨਾ ਤੇ ਲੱਕੜੀ ਅਤੇ ਅਗਨੀ ਦੇ ਦ੍ਰਿਸ਼ਟਾਂਤ ਦੁਆਰਾ ਸਪਸ਼ਟ ਕਰਦਿਆਂ ਲਿਖਦੇ ਹਨ—

*ਜੈਸੇ ਫਲ ਤੇ ਬਿਰਖ ਬਿਰਖ ਤੇ ਹੋਤ ਫਲ,*
*ਅਦਭੁਤ ਗਤਿ ਕਛੁ ਕਹਤ ਨ ਆਵੈ ਜੀ।*
*ਜੈਸੇ ਬਾਸ ਬਾਵਨ ਮੈ ਬਾਵਨ ਹੈ ਬਾਸ ਬਿਖੈ,*
*ਬਿਸਮ ਚਰਿਤ੍ਰ ਕੋਊ ਮਾਰਗ ਨ ਪਾਵੈ ਜੀ।*
*ਕਾਸਟ ਮੈ ਅਗਨਿ ਅਰੁ ਅਗਨਿ ਮੈ ਕਾਸਟ ਜੈਸੇ,*
*ਅਤਿ ਅਸਚਰਯ-ਮਯ ਕੌਤਕ ਕਹਾਵੈ ਜੀ।*
*ਸਤਿਗੁਰ ਮਹਿ ਸਬਦ ਸਬਦ ਮਹਿ ਸਤਿਗੁਰ ਹੈ,*
*ਨਿਗੁਨ ਸਗੁਨ ਗਿਆਨ ਧਿਆਨ ਸਮਝਾਵੈ ਜੀ ॥੬੦੮॥*

ਭਾਈ ਗੁਰਦਾਸ ਨੇ ਕਈ ਥਾਂਵਾਂ ਤੇ ਗੁਰੂ ਅਤੇ ਸਿੱਖ ਦੇ ਰਿਸ਼ਤੇ ਉੱਤੇ ਵੀ ਪ੍ਰਕਾਸ਼ ਪਾਇਆ ਹੈ। ਅਧਿਆਤਮਿਕ ਖੇਤਰ ਵਿਚ ਇਹ ਸੰਬੰਧ ਲੌਕਿਕ ਨਹੀਂ, ਅਲੌਕਿਕ ਹੈ। ਇਸ ਨੂੰ ਦੈਵੀ ਸੰਬੰਧ ਵੀ ਕਿਹਾ ਜਾ ਸਕਦਾ ਹੈ। ਇਹੀ ਕਾਰਣ ਹੈ ਕਿ ਪਿਤਾ ਅਤੇ ਪੁੱਤਰ ਵਾਲਾ ਨਜ਼ਦੀਕੀ ਸੰਸਾਰਿਕ ਸੰਬੰਧ ਵੀ ਗੁਰੂ-ਸਿੱਖ ਸੰਬੰਧ ਦੇ ਸਾਹਮਣੇ ਤੁੱਛ ਹੈ। ਸਿੱਖ ਗੁਰੂਆਂ ਦੀ ਗੱਦੀ ਦੇ ਅਧਿਕਾਰੀ ਸਿੱਖ ਸਨ, ਪੁੱਤਰ ਨਹੀਂ। ਇਹ ਸਿੱਖ ਸੰਤਾਨ ਜਾਂ ਬਾਹਰੋਂ ਕਿਤੋਂ ਵੀ ਹੋ ਸਕਦੇ ਸਨ। ਲੋੜ ਤਾਂ ਕੇਵਲ ਸੁਪਾਤਰਤਾ ਦੀ ਹੈ। ਗੁਰੂ ਨਾਨਕ ਨੂੰ ਇਕੋ ਇਕ ਸੁਪਾਤਰ ਸਿੱਖ ਮਿਲਿਆ ਸੀ ਭਾਈ ਲਹਿਣਾ, ਜੋ ਅੰਗਦ ਨਾ ਹੁੰਦੇ

ਹੋਇਆਂ ਵੀ ਅੰਗਦ ਸੀ। ਗੁਰੂ-ਸਿੱਖ ਸੰਬੰਧ ਅਤੇ ਉਨ੍ਹਾਂ ਦੇ ਪਰਸਪਰ ਪਿਆਰ ਨੂੰ ਅਨੇਕ ਉਪਮਾਨਾਂ, ਦ੍ਰਿਸ਼ਟਾਂਤਾਂ ਅਤੇ ਯੁਕਤੀਆਂ ਦੁਆਰਾ ਸਪਸ਼ਟ ਕਰਦਿਆਂ ਭਾਈ ਗੁਰਦਾਸ ਲਿਖਦੇ ਹਨ—

*ਪੀਉ ਦੇ ਨਾਂਹ ਪਿਆਰ ਤੁਲਿ ਨ ਫੁਫੀ ਨ ਪਿਤੀਏ ਤਾਏ।*
*ਮਾਉ ਹੇਤੁ ਨ ਪੁਜਨੀ ਹੇਤੁ ਨ ਮਾਮੇ ਮਾਸੀ ਜਾਏ।*
*ਅੰਬਾਂ ਸਧਰ ਨ ਉਤਰੈ ਆਣ ਅੰਬਾਕੜੀਆਂ ਜੇ ਖਾਏ।*
*ਮੂਲੀ ਪਾਨ ਪਟੰਤਰਾ ਵਾਸੁ ਡਕਾਰ ਪਰਗਟੀ ਆਏ।*
*ਸੂਰਜ ਚੰਦ ਨ ਪੁਜਨੀ ਦੀਵੇ ਲਖ ਤਾਰੇ ਚਮਕਾਏ।*
*ਰੰਗ ਮਜੀਠ ਕਸੁੰਭ ਦਾ ਸਦਾ ਸਥੋਈ ਵੇਸ ਵਟਾਏ।*
*ਸਤਿਗੁਰੁ ਤੁਲਿ ਨ ਮਿਹਰਵਾਨ ਮਾਤਾ ਪਿਤਾ ਨ ਦੇਵ ਸਬਾਏ।*
*ਡਿਠੇ ਸਭੇ ਠੋਕਿ ਵਜਾਏ।* (੩੯/੨੦)

*ਮਾਪੇ ਹੇਤੁ ਨ ਪੁਜਨੀ ਸਤਿਗੁਰ ਹੇਤੁ ਸੁਚੇਤ ਸਹਾਈ।*
*ਸਾਹ ਵਿਸਾਹ ਨ ਪੁਜਨੀ ਸਤਿਗੁਰ ਸਾਹੁ ਅਥਾਹ ਸਮਾਈ।*
*ਸਾਹਿਬ ਤੁਲਿ ਨ ਸਾਹਿਬੀ ਸਤਿਗੁਰ ਸਾਹਿਬ ਸਚਾ ਸਾਈਂ।*
*ਦਾਤੇ ਦਾਤਿ ਨ ਪੁਜਨੀ ਸਤਿਗੁਰ ਦਾਤਾ ਸਚ ਦ੍ਰਿੜਾਈ।*
*ਵੈਦ ਨ ਪੁਜਨਿ ਵੈਦਗੀ ਸਤਿਗੁਰ ਹਉਮੈ ਰੋਗ ਮਿਟਾਈ।*
*ਦੇਵੀ ਦੇਵ ਨ ਸੇਵ ਤੁਲ ਸਤਿਗੁਰ ਸੇਵ ਸਦਾ ਸੁਖਦਾਈ।*
*ਸਾਇਰ ਰਤਨ ਨ ਪੁਜਨੀ ਸਾਧ ਸੰਗਤਿ ਗੁਰਿ ਸਬਦੁ ਸੁਭਾਈ।*
*ਅਕਥ ਕਥਾ ਵਡੀ ਵਡਿਆਈ।* (੩੯/੨੧)

ਭਾਈ ਗੁਰਦਾਸ ਨੇ ਗੁਰੂ ਦੀ ਸੇਵਾ ਉੱਤੇ ਵੀ ਬਹੁਤ ਬਲ ਦਿੱਤਾ ਹੈ। ਅਸਲੋਂ, ਗੁਰੂ ਵਿਚ ਪੂਰਣ ਭਗਤ ਦੀ ਭਾਵਨਾ ਪੈਦਾ ਹੋ ਜਾਣ ਤੇ ਆਪਣੇ ਆਪ ਹੀ ਗੁਰੂ ਦੀ ਸੇਵਾ ਕਰਨ ਲਈ ਉਤਸਾਹ ਉਗਮ ਪੈਂਦਾ ਹੈ। ਇਹ ਸੇਵਾ ਦੋ ਤਰ੍ਹਾਂ ਦੀ ਹੁੰਦੀ ਹੈ—ਅੰਦਰਲੀ ਅਤੇ ਬਾਹਰਲੀ। ਬਾਹਰਲੀ ਸੇਵਾ ਕਰਨ ਨਾਲ ਗੁਰੂ ਨੂੰ ਸਰੀਰਕ ਸੁੱਖ ਦੀ ਪ੍ਰਾਪਤੀ ਹੁੰਦੀ ਹੈ, ਜਿਵੇਂ ਪੈਰ ਦਬਾਣਾ, ਪੱਖਾ ਝੱਲਣਾ, ਪਾਣੀ ਭਰਨਾ ਆਦਿ। ਅੰਦਰਲੀ ਸੇਵਾ ਉਹ ਹੈ, ਜਿਸ ਵਿਚ ਗੁਰੂ ਦੀ ਇਕ ਮਨ, ਇਕ ਚਿੱਤ ਹੋ ਕੇ ਆਰਾਧਨਾ ਕੀਤੀ ਜਾਵੇ ਅਤੇ ਸੁਆਸ ਸੁਆਸ ਉਸ ਦਾ ਨਾਮ ਜਪਿਆ ਜਾਵੇ। ਭਾਈ ਗੁਰਦਾਸ ਦੀਆਂ ਰਚਨਾਵਾਂ ਵਿਚ ਗੁਰੂ ਦੀ ਸੇਵਾ ਦੇ ਦੋਹਾਂ ਰੂਪਾਂ ਬਾਰੇ ਬਹੁਤ ਅਧਿਕ ਲਿਖਿਆ ਗਿਆ ਹੈ। ਸਗੋਂ ਉਨ੍ਹਾਂ ਨੇ ਤਾਂ ਗੁਰੂ ਦੇ ਦਰਸ਼ਨ, ਸੇਵਾ, ਆਰਾਧਨਾ ਆਦਿ ਨਾ ਕਰਨ ਵਾਲਿਆਂ ਵਿਅਕਤੀਆਂ ਨੂੰ ਧਿਕਾਰ ਪਾਈ ਹੈ—

*ਧ੍ਰਿਗੁ ਸਿਰੁ ਜੋ ਗੁਰ ਨ ਨਿਵੈ ਗੁਰ ਲਗੈ ਨ ਚਰਣੀ।*
*ਧ੍ਰਿਗੁ ਲੋਇਣ ਗੁਰ ਦਰਸ ਵਿਣ ਵੇਖੈ ਪਰ ਤਰਣੀ।*
*ਧ੍ਰਿਗੁ ਸਰਵਣਿ ਉਪਦੇਸ ਵਿਣੁ ਸੁਣ ਸੁਰਤਿ ਨ ਧਰਣੀ।*
*ਵਿਣੁ ਸੇਵਾ ਧ੍ਰਿਗੁ ਹਥ ਪੈਰ ਹੋਰ ਨਿਹਫਲ ਕਰਣੀ।*
*ਪੀਰ ਮੁਰੀਦਾ ਪਿਰਹੜੀ ਸੁਖ ਸਤਿਗੁਰ ਸਰਣੀ।* (੨੭/੧੦)

ਭਾਈ ਸਾਹਿਬ ਨੇ ਗੁਰੂ ਦੀ ਸੇਵਾ ਤੋਂ ਪ੍ਰਾਪਤ ਹੋਏ ਫਲ ਵਲ ਵੀ ਧਿਆਨ ਦਿਵਾਇਆ ਹੈ।

ਇਹ ਫਲ ਅਮੁੱਲ ਹੈ, ਇਸ ਦੀ ਕੀਮਤ ਪਾਣਾ ਕਠਿਨ ਹੈ—

*ਗੁਰ ਸੇਵਾ ਦਾ ਫਲੁ ਘਣਾ ਕਿਨਿ ਕੀਮਤਿ ਹੋਈ।*
*ਰੰਗ ਸੁਰੰਗੁ ਆਚਰਜੁ ਹੈ ਵੇਖਾਲੈ ਸੋਈ।.........*
*ਤੋਲੁ ਅਤੋਲੁ ਅਮੋਲੁ ਹੈ ਜਰੈ ਅਜਰੁ ਕੋਈ।*
*ਪੀਰ ਮੁਰੀਦਾ ਪਿਰਹੜੀ ਜਾਣੈ ਜਾਣੋਈ।* (੨੭/੨੦)

ਪਾਖੰਡੀ ਗੁਰੂ ਦੀ ਗੁਰਦਾਸ ਬਾਣੀ ਵਿਚ ਬੜੀ ਨਿਖੇਧੀ ਹੋਈ ਹੈ। ਗੁਰੂ ਦੇ ਮਹੱਤਵ ਨੂੰ ਵੇਖ ਕੇ ਉਦੋਂ ਕਈ ਨੀਚ ਪੁਰਸ਼ ਵੀ ਗੁਰੂ-ਪਦ ਦਾ ਦਾਵਾ ਕਰਨ ਲੱਗ ਗਏ ਸਨ। ਸਿੱਖ ਗੁਰੂਆਂ ਨੇ ਗੁਰੂ ਗੱਦੀ ਨੂੰ ਕੁਲ ਪਰੰਪਰਾ ਦਾ ਅਧਿਕਾਰ ਜਾਂ ਵਿਰਸਾ ਨਾ ਸਮਝ ਕੇ ਕੇਵਲ ਉਸ ਵਿਅਕਤੀ ਨੂੰ ਇਸ ਮਾਣ ਨਾਲ ਪ੍ਰਤਿਸ਼ਠਿਤ ਕੀਤਾ ਜੋ ਅਸਲੋਂ ਇਸ ਮਾਣ ਦਾ ਅਧਿਕਾਰੀ ਸੀ। ਇਸ ਲਈ ਗੁਰੂਆਂ ਦੀ ਸੰਤਾਨ ਵਲੋਂ ਪ੍ਰਾਮਾਣਿਕ ਗੁਰੂਆਂ ਦਾ ਸਦਾ ਵਿਰੋਧ ਹੁੰਦਾ ਰਿਹਾ ਸੀ। ਅਜਿਹੇ ਵਿਰੋਧ ਦਾ ਸਭ ਤੋਂ ਗੰਭੀਰ ਰੂਪ ਗੁਰੂ ਰਾਮਦਾਸ ਦੇ ਦੇਹਾਂਤ ਤੋਂ ਬਾਅਦ ਪ੍ਰਿਥੀ ਚੰਦ ਦੁਆਰਾ ਕੀਤੇ ਦਾਵੇ ਤੋਂ ਪ੍ਰਗਟ ਹੁੰਦਾ ਹੈ। ਭਾਈ ਗੁਰਦਾਸ ਨੇ ਅਜਿਹੇ ਪਾਖੰਡੀ ਗੁਰੂ ਦੀ ਬੜੀ ਨਿਖੇਧੀ ਕਰਕੇ ਉਸ ਨੂੰ 'ਮੀਣਾ' ਸ਼ਬਦ ਨਾਲ ਸੰਬੋਧਨ ਕੀਤਾ ਹੈ। ਭਾਈ ਸਾਹਿਬ ਦੀ ੩੬ਵੀਂ ਵਾਰ ਇਸੇ ਨਿਖੇਧ ਨੂੰ ਅਰਪਿਤ ਹੈ। ਬਿਨਾਂ ਗੁਣਾਂ ਦੇ ਗੁਰੂ ਸਦਾਣਾ ਅਨੁਚਿਤ ਹੈ। ਇਸ ਸੰਬੰਧ ਵਿਚ ਉਨ੍ਹਾਂ ਨੇ ਲਿਖਿਆ ਹੈ—

*ਰਾਤੀ ਨੀਗਰ ਖੇਲਦੇ ਸਭ ਹੋਇ ਇਕਠੇ।*
*ਰਾਜਾ ਪਰਜਾ ਹੋਵਦੇ ਕਰਿ ਸਾਂਗ ਉਪਠੇ।*
*ਇਕਿ ਲਸਕਰ ਲੈ ਧਾਵਦੇ ਇਕਿ ਫਿਰਦੇ ਨਠੇ।*
*ਠੀਕਰੀਆਂ ਹਾਲੈ ਭਰਨਿ ਉਇ ਖਰੇ ਅਸਠੇ।*
*ਖਿਨ ਵਿਚਿ ਖੇਡ ਉਜਾੜਿਦੇ ਘਰੁ ਘਰੁ ਨੂੰ ਤ੍ਰਠੇ।*
*ਵਿਣੁ ਗੁਣੁ ਗੁਰੂ ਸਦਾਇੰਦੇ ਓਇ ਖੋਟੇ ਮਠੇ।* (੩੬/੯)

ਇਕ ਥਾਂ ਭਾਈ ਗੁਰਦਾਸ ਨੇ ਪਾਖੰਡੀ ਗੁਰੂ ਨੂੰ ਹੀਜੜਾ ਦੱਸ ਕੇ ਉਸ ਨੂੰ ਸਿਰਜਨ ਸ਼ਕਤੀ ਤੋਂ ਵਾਂਝਿਆ ਦੱਸਿਆ ਹੈ—

*ਪਹਿਨੇ ਪੰਜੇ ਕਪੜੇ ਪੁਰਸਾਵਾਂ ਵੇਸੁ।*
*ਮੁਛਾ ਦਾੜੀ ਸੋਹਣੀ ਬਹੁ ਦੁਰਬਲ ਵੇਸੁ।*
*ਸੈ ਹਥਿਆਰੀ ਸੂਰਮਾ ਪੰਚੀਂ ਪਰਵੇਸੁ।*
*ਮਾਹਰੁ ਦੜ ਦੀਬਾਣ ਵਿਚਿ ਜਾਣੈ ਸਭੁ ਦੇਸੁ।*
*ਪੁਰਖ ਨ ਗਣ ਪੁਰਖਤੁ ਵਿਣੁ ਕਾਮਣਿ ਕਿ ਕਰੇਸੁ।*
*ਵਿਣੁ ਗੁਣ ਗੁਰੂ ਸਦਾਇੰਦੇ ਕਉਣ ਕਰੈ ਅਦੇਸੁ।* (੩੬/੧੧)

ਭਾਈ ਗੁਰਦਾਸ ਨੇ ਗੁਰੂ ਦੇ ਨਿੰਦਕਾਂ ਦੀ ਵੀ ਬੜੀ ਨਿਖੇਧੀ ਕੀਤੀ ਹੈ। ੩੫ਵੀਂ ਵਾਰ ਵਿਚ ਇਸ ਪ੍ਰਕਾਰ ਦਾ ਵਿਵਰਣ ਕਾਫੀ ਮਿਲ ਜਾਂਦਾ ਹੈ। ਇਸ ਸੰਬੰਧ ਵਿਚ ਇਕ ਵੰਨਗੀ ਵੇਖੋ—

*ਡਾਇਣੁ ਮਾਣਸ ਖਾਵਣੀ ਪੁਤੁ ਬੁਰਾ ਨ ਮੰਗੈ।*
*ਵਡਾ ਵਿਕਰਮੀ ਆਖੀਐ ਧੀ ਭੈਣਹੁ ਸੰਗੈ।*
*ਰਾਜੇ ਧ੍ਰੋਹੁ ਕਮਾਂਵਦੇ ਰੈਬਾਰ ਸੁਰੰਗੈ।*

*ਬਜਰ ਪਾਪ ਨ ਉਤਰਨਿ ਜਾਇ ਕੀਚਨਿ ਰੰਗੈ।*
*ਥਰਹਰ ਕੰਬੈ ਨਰਕੁ ਜਮੁ ਸੁਣਿ ਨਿੰਦਕ ਡੰਗੈ।*
*ਨਿੰਦਾ ਭਲੀ ਨ ਕਿਸੈ ਦੀ ਗੁਰ ਨਿੰਦ ਕੁਢੰਗੈ।* (੩੫/੪)

ਜਿਸ ਵਿਅਕਤੀ ਨੇ ਕੋਈ ਸੱਚਾ ਗੁਰੂ ਧਾਰਣ ਨਹੀਂ ਕੀਤਾ, ਉਹ ਭਾਈ ਗੁਰਦਾਸ ਦੀ ਬੋਲੀ ਵਿਚ 'ਨਿਗੁਰਾ' ਹੈ। ਨਿਗੁਰਾ ਵਿਅਕਤੀ ਬਹੁਤ ਨੀਚ ਅਤੇ ਬੁਰਾ ਹੈ। ਉਸ ਦੇ ਸਾਰੇ ਕੰਮ ਮਾੜੇ ਹਨ—

*ਨਿਗੁਰੇ ਲਖ ਨ ਤੁਲ ਤਿਸ ਨਿਗੁਰੇ ਸਤਿਗੁਰ ਸਰਣ ਨ ਆਏ।*
*ਜੋ ਗੁਰ ਗੋਪੈ ਆਪਣਾ ਤਿਸੁ ਡਿਠੇ ਨਿਗੁਰੇ ਸਰਮਾਏ।*
*ਸੀਹ ਸਉਹਾ ਜਾਣਾ ਭਲਾ ਨ ਤਿਸੁ ਬੇਮੁਖ ਸਉਹਾਂ ਜਾਏ।*
*ਸਤਿਗੁਰੁ ਤੇ ਜੋ ਮੁਹੁ ਫਿਰੈ ਤਿਸ ਮੁਹ ਲਗਣ ਵਡੀ ਬਲਾਏ।*
*ਜੋ ਤਿਸ ਮਾਰੈ ਧਰਮ ਹੈ ਮਾਰਿ ਨ ਹੰਘੈ ਆਪ ਹਟਾਏ।*
*ਸੁਆਮਿ ਧੋਹੀ ਅਕਿਰਤਘਣ ਬਾਮ੍ਹਣ ਗਊ ਵਿਸਾਹ ਮਰਾਏ।*
*ਬੇਮੁਖ ਲੂੰ ਨ ਤੁਲ ਤੁਲਾਏ।* (੩੭/੨੫)

ਸਾਰਾਂਸ਼ ਇਹ ਹੈ ਕਿ ਭਾਈ ਗੁਰਦਾਸ ਨੇ ਆਪਣੀਆਂ ਰਚਨਾਵਾਂ ਵਿਚ ਗੁਰੂ ਦੇ ਮਹੱਤਵ ਨੂੰ ਅਨੇਕ ਤਰ੍ਹਾਂ ਨਾਲ ਦਰਸਾਇਆ ਹੈ। ਇਸ ਸੰਸਾਰ ਤੋਂ ਮੁਕਤੀ ਪ੍ਰਾਪਤ ਕਰਨ ਲਈ ਗੁਰੂ ਦੀ ਅਤਿਅੰਤ ਆਵੱਸ਼ਕਤਾ ਹੈ। ਸਤਿਗੁਰੂ ਅਤੇ ਗੁਰੂ ਨਿੰਦਕ ਦੀ ਭਾਈ ਸਾਹਿਬ ਨੇ ਬਹੁਤ ਨਿਖੇਧੀ ਕੀਤੀ ਹੈ।

***ਭਾਉ-ਭਗਤੀ :***

ਸਿੱਖੀ ਮਾਰਗ ਦੀ ਰੀੜ੍ਹ ਦੀ ਹੱਡੀ ਹੈ ਭਾਉ-ਭਗਤੀ, ਜਿਸ ਤੋਂ ਬਿਨਾਂ ਸਰੀਰ ਰੂਪੀ ਮਾਰਗ ਕਾਇਮ ਨਹੀਂ ਰਹਿ ਸਕਦਾ। ਇਸ ਲਈ ਭਾਈ ਗੁਰਦਾਸ ਨੇ ਇਸ ਤੱਥ ਨੂੰ ਬਹੁਤ ਦ੍ਰਿੜ੍ਹਾਇਆ ਹੈ। ਭਾਰਤ ਵਿਚ ਭਾਵੇਂ ਭਗਤੀ ਦੇ ਅਨੇਕ ਪ੍ਰਕਾਰ ਅਤੇ ਸਰੂਪ ਬੜੇ ਪੁਰਾਣੇ ਸਮੇਂ ਤੋਂ ਪ੍ਰਚਲਿਤ ਹਨ, ਪਰ ਮੱਧ ਯੁਗ ਦੇ ਸੰਤਾਂ ਅਤੇ ਖ਼ਾਸ ਕਰ ਗੁਰੂਆਂ ਨੇ ਆਪਣੀ ਭਗਤੀ ਨੂੰ ਕੋਈ ਪਰੰਪਰਾਗਤ ਨਾਂ ਨਾ ਦੇ ਕੇ ਆਪਣਾ ਨਵਾਂ ਨਾਂ 'ਭਾਉ-ਭਗਤੀ' ਦਿੱਤਾ ਹੈ। ਇਸ ਵਿਚ ਪ੍ਰੇਮ ਦੀ ਪ੍ਰਧਾਨਤਾ ਹੋਣ ਕਾਰਣ ਇਸ ਨੂੰ ਪ੍ਰੇਮਾ-ਭਗਤੀ ਵੀ ਕਿਹਾ ਜਾ ਸਕਦਾ ਹੈ, ਪਰ ਇਹ ਨਾਂ ਕੋਈ ਖ਼ਾਸ ਢੁਕਵਾਂ ਨਹੀਂ ਹੈ। ਕਿਉਂਕਿ 'ਪ੍ਰੇਮ' ਸ਼ਬਦ ਨਾਲੋਂ 'ਭਾਵ' ਸ਼ਬਦ ਵਧੇਰੇ ਵਿਆਪਕ ਅਰਥ ਰਖਦਾ ਹੈ।

'ਭਾਉ' ਸੰਸਕ੍ਰਿਤ ਦੇ 'ਭਾਵ' ਸ਼ਬਦ ਦਾ ਤਦਭਵ ਰੂਪ ਹੈ ਅਤੇ ਇਸ ਦਾ ਆਮ ਅਰਥ ਹੈ 'ਪ੍ਰੇਮ', ਪਰ ਇਸ ਦੇ ਅਰਥ ਦੀਆਂ ਹੱਦਾਂ ਪ੍ਰੇਮ ਤੋਂ ਕਿਤੇ ਜ਼ਿਆਦਾ ਵਿਸ਼ਾਲ ਹਨ। ਇਸ ਵਿਚ ਭਗਤੀ ਦੇ ਹੋਰਨਾਂ ਵਿਧੀ-ਵਿਧਾਨਾਂ ਦਾ ਸਹਿਜ ਰੂਪ ਮਿਲ ਜਾਂਦਾ ਹੈ। ਇਸ ਨੂੰ 'ਸਹਿਜ ਭਗਤੀ' ਦਾ ਨਾਂ ਵੀ ਦਿੱਤਾ ਜਾ ਸਕਦਾ ਹੈ। ਇਹ ਹਿਰਦੇ ਤੋਂ ਫੁੱਟਦੀ ਹੈ। ਗੁਰੂ ਨਾਨਕ ਅਨੁਸਾਰ ਕੇਵਲ ਇਹੀ ਇਕ ਸਾਧਨ ਹੈ ਜਿਸ ਰਾਹੀਂ ਭਵਸਾਗਰ ਤਰਿਆ ਜਾ ਸਕਦਾ ਹੈ—"ਨਾਨਕ ਭਾਇ ਭਗਤਿ ਨਿਸਤਾਰਾ ਦੁਬਿਧਾ ਵਿਆਪੈ ਦੂਜਾ।"[1] ਭਾਈ ਗੁਰਦਾਸ ਨੇ ਵੀ ਭਾਉ ਭਗਤੀ ਦੇ ਮਹੱਤਵ ਨੂੰ ਅਨੇਕ ਥਾਂਵਾਂ ਤੇ ਪ੍ਰਗਟਾਇਆ ਹੈ। ਦਸਵੀਂ ਵਾਰ ਵਿਚ 'ਬਿਦਰ ਅਤੇ ਦੁਰਯੋਧਨ' ਦੇ ਪ੍ਰਸੰਗ ਵਿਚ ਗੋਬਿੰਦ

1. *ਸਿਰੀ*, ਪਹਰੈ ੨/੨

ਨੂੰ ਭਾਉ ਭਗਤੀ ਦਾ ਭੁੱਖਾ ਮੰਨਿਆ ਹੈ—"ਗੋਬਿੰਦ ਭਾਉ ਭਗਤਿ ਦਾ ਭੁੱਖਾ"। ਗੁਰਸਿੱਖ ਲਈ 'ਭਾਉ ਭਗਤਿ' ਅਤੇ ਗੁਰਪੁਰਬ ਕਰਨਾ ਪਰਮ ਆਵੱਸ਼ਕ ਮੰਨਿਆ ਹੈ।

'ਪ੍ਰੇਮ' ਭਾਉ-ਭਗਤੀ ਦਾ ਜ਼ਰੂਰੀ ਤੱਤ ਹੈ। ਜਦ ਤਕ ਮਨੁੱਖ ਰੱਬ ਨਾਲ ਪ੍ਰੇਮ ਨਹੀਂ ਪਾਂਦਾ, ਤਦ ਤਕ ਭਗਤੀ ਦੀ ਭਾਵਨਾ ਪੂਰੀ ਨਹੀਂ ਹੋ ਸਕਦੀ। ਇਸ ਵਿਚ ਕੋਈ ਸ਼ੱਕ ਨਹੀਂ ਕਿ ਪਰੰਪਰਾਗਤ ਭਗਤੀ ਭਾਵਨਾ ਵਿਚ ਪ੍ਰੇਮਾ-ਭਗਤੀ ਨੂੰ ਸਭ ਤੋਂ ਉੱਤਮ ਮੰਨਿਆ ਗਿਆ ਹੈ, ਪਰ ਉਸ ਭਗਤੀ ਵਿਚ ਵੀ ਗਿਆਨ ਦੀ ਪ੍ਰਧਾਨਤਾ ਸੀ। ਗੁਰੂਆਂ ਵੇਲੇ ਸੂਫ਼ੀਆਂ ਦੀ ਪ੍ਰੇਮ ਭਾਵਨਾ ਵੀ ਭਾਰਤ ਵਿਚ ਆਪਣੀ ਧਾਕ ਜਮਾ ਚੁੱਕੀ ਸੀ, ਪਰ ਉਸ ਵਿਚ ਵਿਯੋਗ ਦੀ ਪੀੜ ਨੂੰ ਬਹੁਤ ਉਛਾਲਿਆ ਗਿਆ। ਗੁਰੂ ਨਾਨਕ ਦੀ ਪ੍ਰੇਮਾ-ਭਗਤੀ ਵਿਚ ਭਾਰਤੀ ਪ੍ਰੇਮ ਦਾ ਰੰਗ ਜ਼ਿਆਦਾ ਉਘੜਿਆ ਹੈ। ਭਾਰਤੀ ਪ੍ਰੇਮ ਦੀ ਧਾਰਾ ਨਾਰਦ ਦੇ ਭਗਤੀ ਸੂਤਰ ਤੋਂ ਲੈ ਕੇ ਮੱਧ ਯੁੱਗ ਦੇ ਸਾਧਾਂ ਸੰਤਾਂ ਦੀਆਂ ਬਾਣੀਆਂ ਵਿਚ ਬੇਰੋਕ ਟੋਕ ਨਿਰੰਤਰ ਵਹਿੰਦੀ ਰਹੀ ਹੈ। ਅਸਲ ਵਿਚ, ਵੈਸ਼ਣਵ ਸਾਧਨਾਂ, ਤਾਂਤ੍ਰਿਕ ਸ਼ੈਵ ਸਾਧਨਾਂ ਅਤੇ ਇਥੋਂ ਤਕ ਕਿ ਬੋਧ ਅਤੇ ਜੈਨ ਵਰਗੀਆਂ ਆਚਾਰ ਪ੍ਰਧਾਨ ਸਾਧਨਾਵਾਂ ਵੀ ਮੱਧ ਯੁੱਗ ਤਕ ਪਹੁੰਚ ਕੇ ਪ੍ਰੇਮ ਦੇ ਵਹਿਣ ਵਿਚ ਵਹਿ ਗਈਆਂ ਸਨ। ਪ੍ਰੇਮ ਦੀ ਅਜਿਹੀ ਵਰਖਾ ਹੋਈ ਸੀ ਕਿ ਉਸ ਵਿਚ ਭਿੱਜੇ ਬਿਨਾਂ ਕੋਈ ਵੀ ਸਾਧਨਾ ਪ੍ਰਣਾਲੀ ਬਚ ਹੀ ਨਹੀਂ ਸਕੀ ਸੀ।[1]

ਸਿੱਖ ਗੁਰੂਆਂ ਦੀ ਪ੍ਰੇਮ ਭਾਵਨਾ ਆਧਿਆਤਮਿਕ ਸੀ। ਇਸ ਨੂੰ ਕੁਝ ਹੱਦ ਤਕ ਵੈਰਾਗ ਮੂਲਕ ਵੀ ਕਿਹਾ ਜਾ ਸਕਦਾ ਸੀ। ਪਰ ਇਹ ਵੈਰਾਗ ਨਿਵ੍ਰਿੱਤੀ ਮੂਲਕ ਨਹੀਂ, ਪ੍ਰਵ੍ਰਿੱਤੀ ਮੂਲਕ ਹੈ। ਇਸ ਵਿਚ ਸੰਸਾਰਿਕਤਾ ਜਾਂ ਮਾਯਾ ਦੇ ਪਰਿਵਾਰ ਨਾਲੋਂ ਨਾਤਾ ਤੋੜਨਾ ਪੈਂਦਾ ਹੈ, ਸੰਸਾਰ ਨਾਲੋਂ ਨਹੀਂ। ਸੰਸਾਰ ਵਿਚ ਇਸ ਤਰ੍ਹਾਂ ਰਹਿਣਾ ਪੈਂਦਾ ਹੈ, "ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ।"[2] ਅਸਲ ਵਿਚ, ਇਹ ਮਾਰਗ ਬਹੁਤ ਕਠਿਨ ਹੈ। ਸਿਰ ਨੂੰ ਤਲੀ ਤੇ ਧਰ ਕੇ ਹੀ ਇਸ ਮਾਰਗ ਵਿਚ ਅੱਗੇ ਵਧਣਾ ਪੈਂਦਾ ਹੈ। ਜਿਨ੍ਹਾਂ ਨੂੰ ਪ੍ਰੇਮ ਦੇ ਤੀਰ ਲੱਗ ਜਾਂਦੇ ਹਨ, ਉਨ੍ਹਾਂ ਦਾ ਇਲਾਜ ਨਹੀਂ ਹੋ ਸਕਦਾ। ਉਹ ਲਾ-ਇਲਾਜ ਹੋ ਜਾਂਦੇ ਹਨ। ਕਿਉਂਕਿ ਉਹ ਹਿਰਦੇ ਦਾ ਰੋਗ ਹੈ, ਜਿਸ ਨੂੰ ਸਾਧਾਰਣ ਵੈਦ ਸਮਝ ਨਹੀਂ ਸਕਦਾ। ਓਹੀ ਸਮਝ ਸਕਦਾ ਹੈ ਜਿਸ ਨੂੰ ਇਸ ਪ੍ਰੇਮ ਰੋਗ ਦਾ ਨਿਜੀ ਅਨੁਭਵ ਹੋਵੇ।

ਭਾਈ ਗੁਰਦਾਸ ਨੇ ਪ੍ਰੇਮ ਉੱਤੇ ਅਤਿ-ਅਧਿਕ ਬਲ ਦਿੱਤਾ ਹੈ। ਇਸ ਵਿਚ ਸੰਦੇਹ ਨਹੀਂ ਕਿ ਕਿਤੇ ਕਿਤੇ ਉਨ੍ਹਾਂ ਦੀਆਂ ਰਚਨਾਵਾਂ ਵਿਚ ਪਰਮਾਤਮਾ ਪ੍ਰਤਿ ਪ੍ਰੇਮ ਦੀ ਭਾਵਨਾ ਪ੍ਰਗਟ ਕੀਤੀ ਗਈ ਹੈ, ਪਰ ਉਨ੍ਹਾਂ ਨੇ ਅਧਿਕਤਰ ਗੁਰੂ ਅਤੇ ਸਿੱਖ ਦੇ ਪ੍ਰੇਮ ਉੱਤੇ ਬਲ ਦਿੱਤਾ ਹੈ। ਕਾਰਣ ਇਹ ਹੈ ਕਿ ਭਾਈ ਗੁਰਦਾਸ ਸਿੱਖ ਗੁਰੂਆਂ ਨੂੰ ਸੰਸਾਰ ਵਿਚ ਸਾਕਾਰ ਪਰਮਾਤਮਾ ਵਜੋਂ ਮੰਨਦੇ ਸਨ। ਇਸ ਲਈ ਗੁਰੂ ਅਤੇ ਸਿੱਖ ਦੀ ਪ੍ਰੀਤ ਅਸਲੋਂ ਪਰਮਾਤਮਾ ਅਤੇ ਸਿੱਖ ਦੀ ਪ੍ਰੀਤ ਹੈ। 'ਪੀਰ ਮੁਰੀਦਾਂ ਪਿਰਹੜੀ' ਦੀ ਤੁਕ ਦੇ ਬਾਰ ਬਾਰ ਦੋਹਾਓ ਨਾਲ ਭਾਈ ਸਾਹਿਬ ਨੇ ੨੭ਵੀਂ ਵਾਰ ਵਿਚ ਅਨੇਕ ਉਕਤੀਆਂ ਯੁਕਤੀਆਂ ਨਾਲ ਆਪਣੀ ਗੱਲ ਕਹਿਣ ਦਾ ਯਤਨ ਕੀਤਾ ਹੈ। ਪ੍ਰਸਿੱਧ ਪ੍ਰੇਮੀ ਜੋੜੀਆਂ ਦੀ ਸੱਚੀ ਪ੍ਰੀਤ ਨਾਲ ਤੁਲਨਾਂਦੇ ਹੋਇਆਂ ਗੁਰੂ-ਸਿੱਖ ਪ੍ਰੀਤ ਬਾਰੇ ਭਾਈ ਗੁਰਦਾਸ ਕਹਿੰਦੇ ਹਨ—

*ਲੈਲੈ ਮਜਨੂੰ ਆਸਕੀ ਚਹੁ ਚਕੀ ਜਾਤੀ।*

---

1. ਡਾ. ਸ਼ਿਆਮ ਸੁੰਦਰ ਸ਼ੁਕਲ, *'ਹਿੰਦੀ ਕਾਵਿ ਕੀ ਨਿਰਗੁਣ ਧਾਰਾ ਮੇਂ ਭਗਤੀ'*, ਪੰਨਾ 188
2. *ਸਿਧ ਗੋਸਟਿ* ੫

*ਸੋਰਠਿ ਬੀਜਾ ਗਾਵੀਐ ਜਸੁ ਸੁਘੜਾਵਾਤੀ।*
*ਸਸੀ ਪੁੰਨੂੰ ਦੋਸਤੀ ਹੁਇ ਜਾਤਿ ਅਜਾਤੀ।*
*ਮਹੀਵਾਲ ਨੋ ਸੋਹਣੀ ਨੈ ਤਰਦੀ ਰਾਤੀ।*
*ਰਾਂਝਾ ਹੀਰ ਵਖਾਣੀਐ ਉਹੁ ਪਿਰਮ ਪਰਾਤੀ।*
*ਪੀਰ ਮੁਰੀਦਾ ਪਿਰਹੜੀ ਗਾਵਨਿ ਪਰਭਾਤੀ।*(੨੭/੧)

ਜਿਸ ਵਿਅਕਤੀ ਅੰਦਰ ਪ੍ਰੇਮ ਦੀ ਚਿਣਗ ਚਮਕ ਪੈਂਦੀ ਹੈ, ਉਹ ਲੁਕਾਇਆਂ ਲੁਕਾਈ ਨਹੀਂ ਜਾ ਸਕਦੀ। ਜਿਵੇਂ ਮਠਿਆਈ ਨੂੰ ਲੁਕਾ ਕੇ ਰਖਣ ਤੇ ਵੀ ਕੀੜੀਆਂ ਉਸ ਨੂੰ ਲੱਭ ਲੈਂਦੀਆਂ ਹਨ, ਜਿਵੇਂ ਦੀਪਕ ਨੂੰ ਘਰ ਵਿਚ ਲੁਕਾ ਕੇ ਰਖਣ ਨਾਲ ਵੀ ਪਤੰਗੇ ਉਸ ਨੂੰ ਲੱਭ ਲੈਂਦੇ ਹਨ, ਜਿਵੇਂ ਏਕਾਂਤ ਜਲ ਵਿਚ ਵਸਦੇ ਹੋਏ ਕਮਲ ਨੂੰ ਭੌਰਾ ਲੱਭ ਲੈਂਦਾ ਹੈ, ਉਸੇ ਤਰ੍ਹਾਂ ਜਿਸ ਦੇ ਹਿਰਦੇ ਵਿਚ ਪ੍ਰੇਮ ਪ੍ਰਗਟ ਹੋ ਗਿਆ ਹੈ, ਉਸ ਗੁਰਮੁਖ ਨੂੰ ਲੋਕੀਂ ਲੱਭ ਕੇ ਦਰਵਾਜੇ ਉੱਤੇ ਪੁਕਾਰਾਂ ਕਰਦੇ ਹਨ—

*ਜੈਸੇ ਤਉ ਮਿਠਾਈ ਰਾਖੀਐ ਛ੍ਰਪਾਇ ਜਤਨ ਕੈ।*
*ਚੀਟੀ ਚਲਿ ਜਾਇ ਚੀਨਿ ਤਾਹਿ ਲਪਟਾਤ ਹੈ।*
*ਦੀਪਕ ਜਗਾਇ ਜੈਸੇ ਰਾਖੀਐ ਦੁਰਾਇ ਗ੍ਰਿਹਿ,*
*ਪ੍ਰਗਟਿ ਪਤੰਗ ਤਾ ਮੈ ਸਹਿਜ ਸਮਾਤ ਹੈ।*
*ਜੈਸੇ ਤਉ ਬਿਮਲ ਜਲ ਕਮਲ ਇਕਾਂਤ ਬਸੈ,*
*ਮਧੁਕਰ ਮਧੁ ਅਚਵਨ ਤਹਿ ਜਾਤਿ ਹੈ।*
*ਤੈਸੇ ਗੁਰਮੁਖ ਜਿਹ ਘਟਿ ਪ੍ਰਗਟਤ ਪ੍ਰੇਮ,*
*ਸਕਲ ਸੰਸਾਰ ਤਿਹਿ ਦੁਆਰ ਬਿਲਲਾਤ ਹੈ ॥੪੧੯॥*

ਭਾਈ ਗੁਰਦਾਸ ਨੇ ਗੁਰੂ ਤੋਂ ਬਿਨਾਂ ਕਿਸੇ ਹੋਰ ਨਾਲ ਪ੍ਰੀਤ ਪਾਣ ਨੂੰ ਬਹੁਤ ਨੀਵਾਂ ਸਮਝਿਆ ਹੈ। ਉਸ ਨੂੰ ਬੁਰੀ ਕਰਤੂਤ ਸਮਝ ਕੇ ਤਿਆਗਣ-ਯੋਗ ਮੰਨਿਆ ਹੈ। ਕਿਉਂਕਿ ਅਜਿਹੇ ਮਾਰਗ ਉੱਤੇ ਚਲਣ ਨਾਲ ਬੰਦਾ ਠੱਗਿਆ ਜਾਂਦਾ ਹੈ। ਅਸਲ ਵਿਚ, ਦੂਜੇ ਦੀ ਆਸ ਕਰਨਾ ਹੀ ਨਾਸ਼ ਵਲ ਕਦਮ ਵਧਾਉਣਾ ਹੈ। ਦਵੈਤ ਭਾਵ ਦੇ ਭਾਈ ਗੁਰਦਾਸ ਕੱਟੜ ਵਿਰੋਧੀ ਸਨ—

*ਦੂਜੀ ਆਸ ਵਿਣਾਸੁ ਹੈ ਪੂਰੀ ਕਿਉ ਹੋਵੈ।*
*ਦੂਜਾ ਮੋਹ ਸੁ ਧ੍ਰੋਹ ਸਭ ਓਹੁ ਅੰਤਿ ਵਿਗੋਵੈ।*
*ਦੂਜਾ ਕਰਮੁ ਸੁਭਰਮ ਹੈ ਕਰਿ ਅਵਗਣ ਰੋਵੈ।*
*ਦੂਜਾ ਸੰਗੁ ਕੁਢੰਗ ਹੈ ਕਿਉ ਭਰਿਆ ਧੋਵੈ।*
*ਦੂਜਾ ਭਾਉ ਕੁਦਾਉ ਹੈ ਹਾਰਿ ਜਨਮੁ ਖਲੋਵੈ।*
*ਪੀਰ ਮੁਰੀਦਾ ਪਿਰਹੜੀ ਗੁਣ ਗੁਣੀ ਪਰੋਵੈ।*(੨੭/੧੨)

ਅਸਲ ਵਿਚ, ਭਾਈ ਗੁਰਦਾਸ ਦੀ ਬਾਣੀ ਵਿਚ ਗੁਰੂ ਦੇ ਮਹੱਤਵ ਅਤੇ ਸਰੂਪ ਉੱਤੇ ਪ੍ਰਕਾਸ਼ ਪਾਉਣ ਦੇ ਨਾਲ ਨਾਲ ਉਸ ਪ੍ਰਤਿ ਅਟੁੱਟ ਸ਼ਰਧਾ ਅਤੇ ਅਡਿੱਗ ਪ੍ਰੇਮ ਪਾਉਣ ਦੀ ਵੀ ਬਹੁਤ ਤਾਕੀਦ ਹੈ। ਪਰਮ ਗੁਰੂ ਤੋਂ ਬਿਨਾਂ ਹੋਰ ਧਿਆਨ, ਗਿਆਨ, ਪੂਜਾ, ਆਗਿਆ ਪਾਲਨ, ਸੰਗਤ ਆਦਿ ਸਭ ਦਵੈਤ ਭਾਵ ਨੂੰ ਵਧਾਉਣ ਵਾਲੇ ਹਨ—

*ਵਿਣੁ ਗੁਰੁ ਹੋਰੁ ਧਿਆਨ ਹੈ ਦੂਜਾ ਭਾਉ।*

*ਵਿਣੁ ਗੁਰ ਸਬਦ ਗਿਆਨ ਹੈ ਫਿਕਾ ਆਲਾਉ।*
*ਵਿਣੁ ਗੁਰ ਚਰਣਾ ਪੂਜਣਾ ਸਭੁ ਕੂੜਾ ਸੁਆਉ।*
*ਵਿਣੁ ਗੁਰ ਬਚਨੁ ਜੁ ਮੰਨਣਾ ਊਰਾ ਪਰਥਾਉ।*
*ਸਾਧ ਸੰਗਤਿ ਵਿਣੁ ਸੰਗੁ ਹੈ ਸਭੁ ਕਚਾ ਚਾਉ।*
*ਪੀਰ ਮੁਰੀਦਾ ਪਿਰਹੜੀ ਜਿਣਿ ਜਾਣਨਿ ਦਾਉ।* (੨੭/੧੭)

*ਸਤਿਸੰਗਤ :*

ਸਿੱਖੀ ਮਾਰਗ ਵਿਚ ਸਮਾਨਤਾ ਦੀ ਭਾਵਨਾ ਨੂੰ ਸਦਾ ਜੀਵਿਤ ਰਖਣ ਲਈ ਅਤੇ ਸਮੂਹਿਕ ਰੂਪ ਵਿਚ ਮਨੁੱਖਤਾ ਨੂੰ ਹਰਿ ਭਗਤੀ ਵਿਚ ਲੀਨ ਕਰਨ ਲਈ ਸਤਿਸੰਗਤ ਸਿੱਖ ਸਾਧਨਾ ਦੀ ਵਿਵਹਾਰਿਕ ਤੱਤ ਹੈ। ਇਸ ਤੋਂ ਭਾਵ ਹੈ ਸਦਾਚਾਰੀ ਅਤੇ ਪ੍ਰਭੂ ਦੇ ਨਾਮ ਵਿਚ ਜੁੜੇ ਵਿਅਕਤੀ ਦੀ ਸੰਗਤ। ਇਸ ਨੂੰ ਸਾਧ ਸੰਗਤ ਵੀ ਕਿਹਾ ਜਾ ਸਕਦਾ ਹੈ। ਸਾਧਨਾ ਮਾਰਗ ਚਾਹੇ ਗਿਆਨ ਮਾਰਗ ਹੋਵੇ, ਚਾਹੇ ਕਰਮ ਮਾਰਗ, ਯੋਗ ਮਾਰਗ ਹੋਵੇ ਚਾਹੇ ਭਗਤੀ ਮਾਰਗ, ਇਨ੍ਹਾਂ ਸਾਰਿਆਂ ਵਿਚ ਸਤਿਸੰਗਤ ਦਾ ਮਹੱਤਵ ਸਵੀਕਾਰ ਕੀਤਾ ਗਿਆ ਹੈ। ਕਿਉਂਕਿ ਆਧਿਆਤਮਿਕ ਉੱਨਤੀ ਦਾ ਇਹ ਬੜਾ ਜ਼ਰੂਰੀ ਅੰਗ ਹੈ। ਮੱਧ ਯੁੱਗ ਦੇ ਲਗਭਗ ਸਾਰੇ ਸਾਧਕਾਂ ਨੇ ਇਸ ਵਿਚ ਆਪਣਾ ਵਿਸ਼ਵਾਸ ਪ੍ਰਗਟ ਕੀਤਾ ਹੈ। ਸਿੱਖ ਧਰਮ ਵਿਚ ਇਸ ਦੀ ਵਿਸ਼ੇਸ਼ ਪ੍ਰਤਿਸ਼ਠਾ ਹੈ ਕਿਉਂਕਿ "ਸਤ ਸੰਗਤਿ ਮਿਲੇ ਸੁ ਤਰਿਆ" ਦਾ ਸਿਧਾਂਤ ਇਸ ਮਤ ਵਿਚ ਅਪਨਾਇਆ ਗਿਆ ਹੈ। ਸਾਰਿਆਂ ਕੰਮਾਂ ਵਿਚੋਂ ਸ੍ਰੇਸ਼ਠ ਕਰਮ ਸਤਿਸੰਗਤ ਵਿਚ ਜਾ ਕੇ ਹਾਜ਼ਰੀ ਭਰਨਾ ਹੈ। ਸਤਿਸੰਗਤ ਨੂੰ ਗੁਰੂ ਰੂਪ ਸਮਝਿਆ ਜਾਂਦਾ ਹੈ। ਇਸ ਦੇ ਲੱਛਣ ਦੱਸਦਿਆਂ ਗੁਰੂ ਨਾਨਕ ਨੇ ਕਿਹਾ ਹੈ—

*ਸਤਸੰਗਤ ਕੈਸੀ ਜਾਣੀਐ। ਜਿਥੇ ਏਕੋ ਨਾਮੁ ਵਖਾਣੀਐ।*
*ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥*[1]

ਸਿੱਖੀ ਮਾਰਗ ਵਿਚ ਸਤਿਸੰਗਤ ਜਾਂ ਸਾਧ-ਸੰਗਤ ਦੀ ਬੜੀ ਮਹਾਨਤਾ ਹੈ। ਇਸ ਨੂੰ ਗੁਰੂ ਰੂਪ ਸਮਝਿਆ ਗਿਆ ਹੈ—'ਸਾਧ ਸੰਗਤ ਸਚਖੰਡ ਵਿਚ ਸਤਿਗੁਰ ਪੁਰਖ ਵਸੈ ਨਿਰੰਕਾਰੀ।'[2] ਇਸ ਵਿਚ ਉਚ ਨੀਚ ਦੀ ਭਾਵਨਾ ਖਤਮ ਹੋ ਜਾਂਦੀ ਹੈ। ਸਭ ਸਿੱਖ ਇਕ ਸਮਾਨ ਹਨ, ਚਾਹੇ ਕਿਸੇ ਵੀ ਵਰਣ ਜਾਂ ਜਾਤਿ ਵਿਚੋਂ ਹੋਣ। ਸਿੱਖ ਦਾ ਇਹ ਧਰਮ ਹੈ ਕਿ ਉਹ ਸਤਿਸੰਗਤ ਵਿਚ ਪਹੁੰਚੇ। ਹੋਰ ਕੰਮਕਾਰ ਕਰਨ ਵਾਲੇ ਜਿਵੇਂ ਆਪਣੇ ਕਿੱਤੇ ਵਿਚ ਲੀਨ ਹੋ ਜਾਂਦੇ ਹਨ, ਉਸੇ ਤਰ੍ਹਾਂ ਗੁਰਸਿੱਖ ਦਾ ਕਰਤੱਵ ਹੈ ਕਿ ਉਹ ਸਾਧ ਸੰਗਤ ਵਿਚ ਪਹੁੰਚ ਕੇ ਆਪਣਾ ਧਾਰਮਿਕ ਫ਼ਰਜ ਨਿਭਾਏ—

*ਅਪਣੇ ਅਪਣੇ ਵਰਨ ਵਿਚਿ ਚਾਰਿ ਵਰਨ ਕੁਲ ਧਰਮ ਧਰੰਦੇ।*
*ਛਿਅ ਦਰਸਨ ਛਿਅ ਸਾਸਤ੍ਰਾ ਗੁਰਮਤੀ ਖਟੁ ਕਰਮ ਕਰੰਦੇ।*
*ਅਪਣੇ ਅਪਣੇ ਸਾਹਿਬੈ ਚਾਕਰ ਜਾਇ ਜੁਹਾਰ ਜੁੜੰਦੇ।*
*ਅਪਣੇ ਅਪਣੇ ਵਣਜ ਵਿਚਿ ਵਾਪਾਰੀ ਵਾਪਾਰ ਮਚੰਦੇ।*
*ਅਪਣੇ ਅਪਣੇ ਖੇਤ ਵਿਚਿ ਬੀਉ ਸਭੇ ਕਿਰਸਾਣਿ ਬੀਜੰਦੇ।*
*ਕਾਰੀਗਰਿ ਕਾਰੀਗਰਾਂ ਕਾਰਖਾਨੇ ਵਿਚਿ ਜਾਇ ਮਿਲੰਦੇ।*

---

1. *ਸਿਰੀ ਰਾਗ*, ਜੋਗੀ ਅੰਦਰ.........੫
2. *ਵਾਰਾਂ ਭਾਈ ਗੁਰਦਾਸ*, ੬/੪

*ਸਾਧ ਸੰਗਤਿ ਗੁਰ ਸਿਖ ਪੁਜੰਦੇ।* (੫/੩)

ਭਾਈ ਗੁਰਦਾਸ ਦਾ ਮਤ ਹੈ ਕਿ ਜੇ ਕੋਈ ਸਰਬ ਸ਼ਕਤੀਮਾਨ ਪਰਮਾਤਮਾ ਦਾ ਦਰਸ਼ਨ ਪ੍ਰਾਪਤ ਕਰਨਾ ਚਾਹੁੰਦਾ ਹੈ ਤਾਂ ਉਸ ਦਾ ਇਕੋ ਇਕ ਰਾਹ ਹੈ ਅਤੇ ਉਹ ਹੈ ਸਾਧ ਸੰਗਤ। ਇਸ ਪ੍ਰਕਾਰ ਸਾਧ ਸੰਗਤ ਪਰਮਾਤਮਾ ਦੀ ਪ੍ਰਾਪਤੀ ਦਾ ਸਾਧਨ ਹੈ—

*ਸਾਦਹੁ ਸਬਦਹੁੰ ਬਾਹਰਾ ਅਕਥ ਕਥਾ ਕਿਉਂ ਜਿਹਬਾ ਜਾਣੈ।*
*ਉਸਤਤਿ ਨਿੰਦਾ ਬਾਹਰਾ ਕਥਨੀ ਬਚਨੀ ਵਿਚਿ ਨ ਆਣੈ।*
*ਗੰਧ ਸਪਰਸ ਅਗੋਚਰਾ ਨਾਸ ਸਾਸ ਹੈਰਤਿ ਹੈਰਾਣੈ।*
*ਵਰਨਹੁ ਚਿਹਨਹੁ ਬਾਹਰਾ ਦਿਸਟਿ ਅਦਿਸਟਿ ਨ ਧਿਆਨੁ ਧਿਙਾਣੈ।*
*ਨਿਰਾਲੰਬੁ ਅਵਲੰਬ ਵਿਣੁ ਧਰਤਿ ਅਗਾਸਿ ਨਿਵਾਸੁ ਵਿਡਾਣੈ।*
*ਸਾਧ ਸੰਗਤਿ ਸਚਖੰਡਿ ਹੈ ਨਿਰੰਕਾਰੁ ਗੁਰ ਸਬਦੁ ਸਿਞਾਣੈ।*
*ਕੁਦਰਤਿ ਕਾਦਰ ਨੋ ਕੁਰਬਾਣੈ।* (੧੬/੧੨)

ਸਾਧ ਸੰਗਤਿ ਦੇ ਸਰੂਪ, ਲੱਛਣ ਅਤੇ ਮਹੱਤਵ ਉੱਤੇ ਪ੍ਰਕਾਸ਼ ਪਾਉਂਦਿਆਂ ਭਾਈ ਗੁਰਦਾਸ ਨੇ ਇਕ ਹੋਰ ਪ੍ਰਸੰਗ ਵਿਚ ਲਿਖਿਆ ਹੈ—

*ਕਰਣ ਕਾਰਣ ਸਮਰਥੁ ਹੈ ਸਾਧ ਸੰਗਤਿ ਦਾ ਕਰੈ ਕਰਾਇਆ।*
*ਭਰੈ ਭੰਡਾਰ ਦਾਤਾਰੁ ਹੈ ਸਾਧ ਸੰਗਤਿ ਦਾ ਦੇਇ ਦਿਵਾਇਆ।*
*ਪਾਰਬ੍ਰਹਮ ਗੁਰ ਰੂਪੁ ਹੋਇ ਸਾਧ ਸੰਗਤਿ ਗੁਰ ਸਬਦਿ ਸਮਾਇਆ।*
*ਜਗ ਭੋਗ ਜੋਗ ਧਿਆਨੁ ਕਰਿ ਪੂਜਾ ਪਰੈ ਨ ਦਰਸਨੁ ਪਾਇਆ।*
*ਸਾਧ ਸੰਗਤਿ ਪਿਉ ਪੁਤੁ ਹੋਇ ਦਿਤਾ ਖਾਇ ਪੈਨ੍ਹੈ ਪੈਨ੍ਹਾਇਆ।*
*ਘਰਬਾਰੀ ਹੋਇ ਵਰਤਿਆ ਘਰਬਾਰੀ ਸਿਖ ਪੈਰੀ ਪਾਇਆ।*
*ਮਾਇਆ ਵਿਚਿ ਉਦਾਸੁ ਰਖਾਇਆ।* (੬/੨)

ਅਸਲ ਵਿਚ, ਦਾਦਕੇ ਘਰ, ਨਾਨਕੇ ਘਰ, ਸਹੁਰੇ ਘਰ, ਮਿਤਰਾਂ ਦੇ ਘਰ ਦਾ ਅਜਿਹਾ ਨਿੱਘਾ ਪਿਆਰ ਨਹੀਂ ਹੈ, ਜਿਹੋ ਜਿਹਾ ਸਾਧ ਸੰਗਤਿ ਅਤੇ ਸਿੱਖ ਦਾ ਨਾਤਾ ਹੈ। ਇਹ ਨਾਤਾ ਸੰਸਾਰਿਕ ਨਹੀਂ, ਅਲੌਕਿਕ ਹੈ, ਇਹ ਅਨੁਭਵ ਕਰਨ ਵਾਲਾ ਹੈ, ਕਥਨੀ ਨਾਲ ਇਸ ਦਾ ਵਿਵਰਣ ਨਹੀਂ ਦਿੱਤਾ ਜਾ ਸਕਦਾ। ਇਹ ਅੰਤਰ ਆਤਮਾ ਦਾ ਰਿਸ਼ਤਾ ਹੈ, ਇਸ ਦੇ ਸਮਾਨ ਹੋਰ ਕੋਈ ਰਿਸ਼ਤਾ ਨਹੀਂ ਹੈ—

*ਨਹੀ ਦਦਸਾਰ ਪਿਤਾ ਪਿਤਾਮਾ ਪਰਿਪਿਤਾਮਾ,*
*ਸਜਨੁ ਕੁਟੰਬ ਸੁਤ ਬਾਂਧਵ ਨ ਭ੍ਰਾਤਾ ਹੈ।*
*ਨਹੀ ਨਨਸਾਰ ਮਾਤਾ ਪਰਾਮਾਤਾ ਬ੍ਰਿਧਮਾਤਾ,*
*ਮਾਮੂ ਮਾਸੀ ਮਾਸੀ ਮੌਸਾ ਬਿਬਿਧ ਬਿਖਜਾਤਾ ਹੈ।*
*ਨਹੀ ਸਸੁਰਾਰ ਸਾਸੁ ਸਸੁਰਾ ਸਾਰੋ ਅਉਸਾਰੀ,*
*ਨਹੀ ਬਿਰਤੀਸੁਰ ਔ ਜਾਚਿਕ ਨ ਦਾਤਾ ਹੈ।*
*ਅਸਨ ਬਸਨ ਧਨ ਧਾਮ ਕਾਹੂ ਮੈ ਨ ਦੇਖਿਓ,*
*ਜੈਸਾ ਗੁਰਸਿਖ ਸਾਧ ਸੰਗਤਿ ਕੋ ਨਾਤਾ ਹੈ ॥੧੦੦॥*

ਸਤਿਸੰਗਤ ਦਾ ਨਾਤਾ ਪੂਰਣ ਗੁਰਸਿੱਖ ਨਾਲ ਹੀ ਹੋ ਸਕਦਾ ਹੈ। ਕਪਟੀ ਪੁਰਸ਼ ਜੇ ਸਤਿਸੰਗਤ ਵਿਚ ਚਲਾ ਵੀ ਜਾਵੇ ਤਾਂ ਉਸ ਨੂੰ ਕੋਈ ਲਾਭ ਪ੍ਰਾਪਤ ਨਹੀਂ ਹੁੰਦਾ, ਸਗੋਂ ਅਢੁਕਵੇਂ ਵਾਤਾਵਰਣ ਵਿਚ ਆ ਕੇ ਉਸ ਨੂੰ ਦੁੱਖ ਹੀ ਦੁੱਖ ਵਿਆਪਦਾ ਹੈ। ਜਿਸ ਤਰ੍ਹਾਂ ਸਿਰ ਵਿਚ ਮਣੀ ਹੁੰਦੇ ਹੋਇਆਂ ਵੀ ਸੱਪ ਉਸ ਦੀ ਸਾਰ ਨਹੀਂ ਜਾਣ ਸਕਦਾ, ਕਸਤੂਰੀ ਨਾਭਿ ਵਿਚ ਰਖਦਾ ਹੋਇਆ ਵੀ ਹਿਰਨ ਇੱਧਰ ਉੱਧਰ ਦੌੜਦਾ ਫਿਰਦਾ ਹੈ, ਸਿੱਪ ਆਪਣੇ ਅੰਦਰ ਪਏ ਮੋਤੀ ਦੇ ਭੇਦ ਨੂੰ ਨਹੀਂ ਸਮਝਦਾ, ਗਾਂ ਦੇ ਥਣ ਨਾਲ ਚਿਮੜਿਆ ਚਿਚੜ ਦੁੱਧ ਪੀਣ ਦੀ ਥਾਂ ਤੇ ਲਹੂ ਹੀ ਪੀਂਦਾ ਹੈ, ਉਸੇ ਤਰ੍ਹਾਂ ਮੂਰਖ ਵਿਅਕਤੀ ਸਤਿਸੰਗਤ ਤੋਂ ਲਾਭ ਪ੍ਰਾਪਤ ਨਹੀਂ ਕਰ ਸਕਦਾ, ਸਗੋਂ ਚੰਗਿਆਂ ਨੂੰ ਵੀ ਵਿਗਾੜਦਾ ਹੈ—

*ਜਿਉ ਮਣਿ ਕਾਲੇ ਸਪ ਸਿਰਿ ਸਾਰ ਨ ਜਾਣੈ ਵਿਸੁ ਭਰਿਆ।*
*ਜਾਣੁ ਕਥੂਰੀ ਮਿਰਗ ਤਨਿ ਝਾੜਾਂ ਸਿੰਙਦਾ ਫਿਰੈ ਅਫਰਿਆ।*
*ਜਿਉ ਕਰਿ ਮੋਤੀ ਸਿਪ ਵਿਚਿ ਮਰਮ ਨ ਜਾਣੈ ਅੰਦਰਿ ਧਰਿਆ।*
*ਜਿਉ ਗਾਈ ਥਣਿ ਚਿਚੁੜੀ ਦੁਧੁ ਨ ਪੀਐ ਲੋਹੂ ਜਰਿਆ।*
*ਬਗਲਾ ਤਰਣਿ ਨ ਸਿਖਿਓ ਤੀਰਥਿ ਨਾਇ ਨ ਪਥਰੁ ਤਰਿਆ।*
*ਨਾਲਿ ਸਿਆਣੇ ਭਲੀ ਭਿਖ ਰਾਜਹੁ ਕਾਜੁ ਨ ਸਰਿਆ।*
*ਮੇਖੀ ਹੋਇ ਵਿਗਾੜੈ ਖਰਿਆ।* (੩੨/੮)

ਸਪੱਸ਼ਟ ਹੈ ਕਿ ਭਾਈ ਗੁਰਦਾਸ ਨੇ ਸਿੱਖ ਧਰਮ ਵਿਚ ਸਤਿਸੰਗਤ ਨੂੰ ਵਿਸ਼ੇਸ਼ ਮਹੱਤਵ ਦਿੱਤਾ ਹੈ। ਜੇ ਉਨ੍ਹਾਂ ਦੀਆਂ ਖਿੰਡੀਆਂ ਹੋਈਆਂ ਉਕਤੀਆਂ ਨੂੰ ਇਕੱਠਾ ਕਰੀਏ ਤਾਂ ਪਤਾ ਲੱਗਦਾ ਹੈ ਕਿ ਸਾਧ ਸੰਗਤ ਵਿਚ ਅਲਖ ਪਰਮਾਤਮਾ ਦੀ ਕਹਾਣੀ ਹੁੰਦੀ ਹੈ, ਗੁਰੂ ਦਾ ਸ਼ਬਦ ਪਿਆਰਾ ਲੱਗਦਾ ਹੈ, ਮਨ ਵਸ ਵਿਚ ਹੋ ਕੇ ਪਰਮਾਤਮਾ ਨੂੰ ਧਿਆਂਦਾ ਹੈ, ਸੰਸਾਰਿਕ ਪੀੜ ਨਸ਼ਟ ਹੁੰਦੀ ਹੈ, ਸਹਿਜ ਅਵਸਥਾ ਵਿਚ ਸਮਾਈ ਹੁੰਦੀ ਹੈ, ਹੁਕਮ ਨੂੰ ਕਮਾਣ ਦਾ ਉਤਸਾਹ ਮਿਲਦਾ ਹੈ ਅਤੇ ਅੰਤ ਵਿਚ ਸਾਧਕ ਭਵ ਸਾਗਰ ਨੂੰ ਤਰਨ ਦੇ ਯੋਗ ਹੁੰਦਾ ਹੈ।

*ਨਾਮ-ਸਿਮਰਨ :*

ਸਿੱਖੀ ਮਾਰਗ ਦਾ ਇਕ ਵਿਸ਼ੇਸ਼ ਮਹੱਤਵਪੂਰਣ ਅੰਗ ਹੈ ਨਾਮ ਸਿਮਰਨ। ਇਹ ਸਾਧਨਾ ਕੇਵਲ ਸਿੱਖੀ ਤਕ ਹੀ ਸੀਮਿਤ ਹੈ, ਅਜਿਹੀ ਗੱਲ ਨਹੀਂ। ਵਾਸਤਵ ਵਿਚ, ਮੱਧ ਯੁੱਗ ਦੀ ਭਗਤੀ ਭਾਵਨਾ ਵਿਚ ਨਾਮ ਸਾਧਨਾ ਦਾ ਅਤਿ ਅਧਿਕ ਮਹੱਤਵ ਹੈ। ਹਰ ਇਕ ਸੰਪ੍ਰਦਾਇ ਵਿਚ ਨਾਮ ਦੀ ਮਹਾਨਤਾ ਨੂੰ ਸਵੀਕਾਰ ਕੀਤਾ ਗਿਆ ਹੈ। ਪਰ ਸਿੱਖ ਗੁਰੂਆਂ ਨੇ ਆਪਣੇ ਭਗਤੀ ਮਾਰਗ ਵਿਚ ਇਸ ਨੂੰ ਬਾਕੀਆਂ ਨਾਲੋਂ ਅਧਿਕ ਮਹੱਤਵ ਦਿੱਤਾ ਹੈ। ਨਾਮ-ਸਾਧਨਾਂ ਦੀ ਪਿਛੋਕੜ ਮੰਤਰ ਜਪ ਵਿਚ ਵੇਖੀ ਜਾ ਸਕਦੀ ਹੈ। ਯੋਗ ਅਤੇ ਤੰਤ੍ਰ ਸੰਪ੍ਰਦਾਵਾਂ ਵਿਚ ਵੀ ਇਸ ਦੀ ਬੜੀ ਗੰਭੀਰ ਅਤੇ ਵਿਸਤਾਰਪੂਰਣ ਵਿਆਖਿਆ ਹੋਈ ਹੈ। ਮੰਤਰ ਜਾਪ ਰਾਹੀਂ ਸਾਧਕ ਆਪਣੇ ਮਨ ਨੂੰ ਵਿਸ਼ੇ ਵਾਸਨਾਵਾਂ ਤੋਂ ਹਟਾਉਣ ਦਾ ਯਤਨ ਕਰਦਾ ਹੈ ਅਤੇ ਆਪਣੇ ਇਸ਼ਟ ਦੇਵ ਨਾਲ ਇਕ ਮਿਕ ਹੋਣ ਵਿਚ ਸਫਲ ਹੁੰਦਾ ਹੈ।

ਨਾਮ ਸੰਬੰਧੀ ਗੁਰਬਾਣੀ ਦੇ ਗੰਭੀਰ ਅਧਿਐਨ ਤੋਂ ਬਾਅਦ ਇਹ ਤੱਥ ਸਾਹਮਣੇ ਆਉਂਦੇ ਹਨ—ਅਕਥਨੀ ਬ੍ਰਹਮ ਦਾ ਵਾਚਕ ਹੋਣ ਕਾਰਣ ਨਾਮ ਵੀ ਅਕਥਨੀ, ਵਰਨਣ ਤੋਂ ਪਰੇ ਅਤੇ ਅਮੁੱਲ ਹੈ। ਇਸ ਲਈ ਇਸ ਦਾ ਭੇਦ ਪਾਣਾ ਕਠਿਨ ਹੈ। ਕਲਿਯੁਗ ਵਿਚ ਨਾਮ ਸਰਬ ਸ਼੍ਰੇਸ਼ਠ ਹੈ। ਇਸੇ ਦੁਆਰਾ ਭਵ ਸਾਗਰ ਤਰਿਆ ਜਾ ਸਕਦਾ ਹੈ ਅਤੇ ਆਵਾਗੌਣ ਦਾ ਚੱਕਰ ਸਮਾਪਤ ਹੋ ਜਾਂਦਾ

ਹੈ। ਇਹ ਮਾਣ ਅਤੇ ਪ੍ਰਮਾਣਿਕਤਾ ਪ੍ਰਾਪਤ ਕਰਾਉਣ ਵਾਲਾ ਅਮਰ ਪਦਾਰਥ ਹੈ। ਇਹ ਮੁਕਤੀ ਪ੍ਰਾਪਤੀ ਦਾ ਵੀ ਇਕ ਮਾਤਰ ਵਸੀਲਾ ਹੈ। ਇਸ ਦਾ ਸਿਮਰਨ ਦੁੱਖਾਂ ਅਤੇ ਪਾਪਾਂ ਦਾ ਨਾਸ਼ਕ ਹੈ।

ਸਿੱਖ ਗੁਰੂਆਂ ਨੇ ਬਾਕੀਆਂ ਦੇ ਮੁਕਾਬਲੇ ਤੇ ਨਾਮ ਸਿਮਰਨ ਉੱਤੇ ਇਤਨਾ ਅਧਿਕ ਬਲ ਦਿੱਤਾ ਹੈ ਕਿ ਉਨ੍ਹਾਂ ਦਾ ਕੋਈ ਸ਼ਬਦ ਨਾਮ ਦੀ ਚਰਚਾ ਤੋਂ ਅਣਛੋਹਿਆ ਰਹਿ ਹੀ ਨਹੀਂ ਸਕਿਆ। ਇਸ ਲਈ ਇਨ੍ਹਾਂ ਦੀ ਸਾਧਨਾ ਦਾ ਨਾਂ 'ਨਾਮ-ਸਾਧਨਾ' ਹੀ ਪੈ ਗਿਆ। ਭਾਈ ਗੁਰਦਾਸ ਨੇ ਸਿੱਖ ਗੁਰੂਆਂ ਦੀ ਨਾਮ ਸਾਧਨਾ ਦੀ ਇਸ ਬਲਵਾਨ ਪ੍ਰਵਿੱਤ੍ਰੀ ਨੂੰ ਸਾਹਮਣੇ ਰਖਦੇ ਹੋਇਆਂ ਨਾਮ ਜਪਣ ਦੇ ਮਹੱਤਵ ਨੂੰ ਬੜੇ ਸੋਹਣੇ ਢੰਗ ਨਾਲ ਪ੍ਰਗਟਾਇਆ ਹੈ। ਪਰਮਾਤਮਾ ਦਾ ਚਿੰਤਾਮਣੀ ਨਾਮ ਚਿਤਵਣ ਨਾਲ ਚਿੱਤ ਤੋਂ ਚਿੰਤਾ ਨਸ਼ਟ ਹੋ ਜਾਂਦੀ ਹੈ ਅਤੇ ਅਜੂੰਨੀ ਪਰਮਾਤਮਾ ਨੂੰ ਆਰਾਧਣ ਨਾਲ ਜੂਨਾਂ ਦਾ ਸੰਕਟ ਕੱਟ ਜਾਂਦਾ ਹੈ। ਅਕਾਲ ਦਾ ਨਾਮ ਜਪਣ ਨਾਲ ਦੁਖਦਾਈ ਕਾਲ ਦਾ ਕਲੇਸ਼ ਖਤਮ ਹੋ ਜਾਂਦਾ ਹੈ ਅਤੇ ਨਿਰਭੈ ਦਾ ਭਜਨ ਕਰਨ ਨਾਲ ਭੈ ਅਤੇ ਭਰਮ ਉਡ ਪੁਡ ਜਾਂਦੇ ਹਨ। ਨਿਰਵੈਰ ਪਰਮਾਤਮਾ ਦਾ ਨਾਮ ਸਿਮਰਨ ਨਾਲ ਵੈਰ ਭਾਵ ਖਤਮ ਹੋ ਜਾਂਦਾ ਹੈ ਅਤੇ ਨਿਰਭੇਦ ਦਾ ਨਾਮ ਜਪਣ ਨਾਲ ਮਨ ਦਾ ਭੇਦ ਰੂਪੀ ਖੇਦ ਮਿਟ ਜਾਂਦਾ ਹੈ। ਅਕੁਲ ਪ੍ਰਭੂ ਦਾ ਨਾਮ ਸਿਮਰਨ ਨਾਲ ਕੁਲ ਦਾ ਵਿਚਾਰ ਸਮਾਪਤ ਹੋ ਜਾਂਦਾ ਹੈ ਅਤੇ ਅਟਲ ਪ੍ਰਭੂ ਦੀ ਜੋ ਸ਼ਰਨੀ ਪੈ ਜਾਈਏ ਤਾਂ ਆਵਾਗੌਣ ਮਿਟ ਜਾਂਦਾ ਹੈ—

*ਚਿੰਤਾਮਨਿ ਚਿਤਵਤ ਚਿੰਤਾ ਚਿਤ ਤੇ ਚੁਰਾਈ,*
*ਅਜੋਨੀ ਅਰਾਧੇ ਜੋਨਿ ਸੰਕਟਿ ਕਟਾਏ ਹੈ।*
*ਜਪਤ ਅਕਾਲ ਕਾਲ ਕੰਟਕ ਕਲੇਸ ਨਾਸੇ,*
*ਨਿਰਭੈ ਭਜਨ ਭ੍ਰਮ ਭੈ ਦਲ ਭਜਾਏ ਹੈ।*
*ਸਿਮਰਤ ਨਾਥ ਨਿਰਵੈਰੁ ਬੈਰ ਭਾਉ ਤਿਆਗਿਓ,*
*ਭਾਗਿਓ ਭੇਦੁ ਖੇਦੁ ਨਿਰਭੇਦ ਗੁਣ ਗਾਏ ਹੈ।*
*ਅਕੁਲ ਅੰਚਲ ਗਹੇ ਕੁਲ ਨ ਬਿਚਾਰੈ ਕੋਊ,*
*ਅਟਲ ਸਰਨਿ ਆਵਾਗਵਨ ਮਿਟਾਏ ਹੈ। (੪੦੮)*

ਵਾਰਾਂ ਵਿਚ ਵੀ ਭਾਈ ਗੁਰਦਾਸ ਨੇ ਥਾਂ ਥਾਂ ਨਾਮ, ਦਾਨ ਇਸ਼ਨਾਨ ਦੇ ਮਹੱਤਵ ਉੱਤੇ ਪ੍ਰਕਾਸ਼ ਪਾ ਕੇ ਇਨ੍ਹਾਂ ਵਿਚ ਪ੍ਰਵਿੱਤ ਹੋਣ ਲਈ ਜਿਗਿਆਸੂਆਂ ਨੂੰ ਪ੍ਰੇਰਨਾ ਦਿੱਤੀ ਹੈ—

(1) *ਭਾਉ ਭਗਤਿ ਗੁਰਪੁਰਬ ਕਰਿ ਨਾਮ ਦਾਨ ਇਸਨਾਨ ਦ੍ਰਿੜਾਇਆ।* (੧/੧)
(2) *ਸਤੁ ਸੰਤੋਖੁ ਦਇਆ ਧਰਮੁ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ।* (੧੧/੩)
(3) *ਪਰਤਨ ਪਰਧਨ ਪਰਨਿੰਦ ਮੇਟਿ ਨਾਮੁ, ਦਾਨੁ ਇਸਨਾਨੁ ਦ੍ਰਿੜਾਇਆ।* (੨੯/੨)

ਦਸਵੀਂ ਵਾਰ ਦੇ 'ਰਾਜਾ ਜਨਕ' ਪ੍ਰਸੰਗ ਵਿਚ ਮੁਕਤੀ ਅਤੇ ਜੁਗਤੀ ਨੂੰ ਨਾਮ ਦੀਆਂ ਦਾਸੀਆਂ ਮੰਨਿਆ ਹੈ—'ਮੁਕਤਿ ਜੁਗਤਿ ਨਾਵੈ ਦੀ ਦਾਸੀ।' ਅਤੇ, 'ਅਜਾਮਲ' ਦੇ ਪ੍ਰਸੰਗ ਵਿਚ 'ਨਾਇ ਲਏ ਦੁਖੁ ਡੇਰਾ ਢਹਿਆ' ਦਾ ਨਿਰਣਾ ਦਿੱਤਾ ਹੈ। ਇਸ ਤੋਂ ਸਪਸ਼ਟ ਹੈ ਕਿ ਭਾਈ ਗੁਰਦਾਸ ਸਿੱਖੀ ਮਾਰਗ ਵਿਚ ਨਾਮ ਸਿਮਰਨ ਨੂੰ ਹੀ ਸਭ ਤੋਂ ਸ੍ਰੇਸ਼ਠ ਸਥਾਨ ਦਿੰਦੇ ਹਨ। ਇਹੀ ਜਿਗਿਆਸੂ ਦੇ ਸਾਰਿਆਂ ਵਿਘਨਾਂ ਦਾ ਨਾਸ਼ਕ ਅਤੇ ਪ੍ਰਭੂ ਦੀ ਦਰਗਾਹ ਵਿਚ ਪਹੁੰਚਣ ਦਾ ਇਕ ਮਾਤਰ ਸਾਧਨ ਹੈ।

*ਆਤਮ-ਸਮਰਪਣ :*

ਸੰਤ ਸਾਧਕਾਂ ਵਿਚ ਪ੍ਰਭੂ ਅਤੇ ਗੁਰੂ ਅੱਗੇ ਆਤਮ ਸਮਰਪਣ ਦੀ ਭਾਵਨਾ ਦਾ ਹੋਣਾ ਇਕ ਮੁੱਢਲੀ ਆਵਸ਼ੱਕਤਾ ਹੈ। ਸ਼ਾਸਤ੍ਰਾਂ ਵਿਚ ਇਸ ਨੂੰ ਪ੍ਰਪੱਤੀ ਦੀ ਭਾਵਨਾ ਕਿਹਾ ਗਿਆ ਹੈ। ਸਿੱਖ ਗੁਰੂਆਂ ਦੀ ਭਾਉ ਭਗਤੀ ਦਾ ਇਹ ਵੀ ਇਕ ਸਾਧਨ ਹੈ। ਨਿਮਰਤਾ ਅਤੇ ਦੀਨਤਾ ਦੀ ਭਾਵਨਾ ਸਾਧਕ ਦੇ ਮਨ ਵਿਚ ਤਦ ਪੈਦਾ ਹੁੰਦੀ ਹੈ ਜਦ ਉਸ ਦੇ ਅੰਤਹਕਰਣ ਵਿਚ ਨਿਸ਼ਕਪਟਤਾ ਅਤੇ ਨਿਸ਼ਕਾਮਤਾ ਵਸ ਜਾਂਦੀਆਂ ਹਨ, ਹੰਕਾਰ ਦਾ ਨਾਸ ਹੋ ਜਾਂਦਾ ਹੈ, ਹਰ ਤਰ੍ਹਾਂ ਦੀ ਮੈਲ ਉਤਰ ਜਾਂਦੀ ਹੈ ਅਤੇ ਸਾਧਕ ਆਪਣੇ ਆਪ ਨੂੰ ਤੁੱਛ, ਗੁਣਹੀਨ ਸਮਝਣ ਲੱਗ ਜਾਂਦਾ ਹੈ। ਅਸਲੋਂ ਇਹ ਭਾਵਨਾ ਅਧਿਆਤਮਿਕਤਾ ਦਾ ਨੀਂਹ ਪੱਥਰ ਹੈ। ਸਿੱਖ ਗੁਰੂਆਂ ਦੀ ਬਾਣੀ ਵਿਚ ਵੀ ਇਸ ਰੁਚੀ ਦੇ ਸਭ ਥਾਂ ਦਰਸ਼ਨ ਹੋ ਜਾਂਦੇ ਹਨ। ਉਹ ਸਾਰੇ ਸੰਸਾਰਿਕ ਸੰਬੰਧਾਂ ਅਤੇ ਲੋਭਾਂ ਨੂੰ ਪਰਮਾਤਮਾ ਦੀ ਭਗਤੀ ਦੇ ਮੁਕਾਬਲੇ ਬਹੁਤ ਤੁੱਛ ਸਮਝਦੇ ਹਨ। ਮਨੁੱਖ ਦਾ ਪਰਮਾਤਮਾ ਤੋਂ ਬਿਨਾਂ ਹੋਰ ਕੋਈ ਸਹਾਰਾ ਜਾਂ ਆਸਰਾ ਹੀ ਨਹੀਂ ਹੈ। ਗੁਰੂ ਨਾਨਕ ਨੇ ਨਿਜੀ ਅਨੁਭਵ ਦੇ ਆਧਾਰ ਤੇ ਕਿਹਾ ਹੈ ਕਿ—

*ਚਾਰੇ ਕੁੰਡਾ ਢੂੰਢੀਆਂ ਕੋ ਨੀਮ੍ਹੀ ਮੈਡਾ।*
*ਜੇ ਤੁਧੁ ਭਾਵੈ ਸਾਹਿਬਾ ਤੂ ਮੈ ਹਉ ਤੈਡਾ ॥੧॥*
*ਦਰੁ ਬੀਭਾ ਮੈ ਨੀਮ੍ਹਿ ਕੋ ਕੈ ਕਰੀ ਸਲਾਮੁ।*
*ਹਿਕੋ ਮੈਡਾ ਤੂ ਧਣੀ ਸਾਚਾ ਮੁਖਿ ਨਾਮੁ ॥੧॥ ਰਹਾਉ ॥*[1]

ਭਾਈ ਗੁਰਦਾਸ ਦੀਆਂ ਰਚਨਾਵਾਂ ਵਿਚ ਅਜਿਹੇ ਅਨੇਕ ਉਲੇਖ ਮਿਲ ਜਾਂਦੇ ਹਨ ਜਿਨ੍ਹਾਂ ਤੋਂ ਉਨ੍ਹਾਂ ਦੀ ਨਿਮਰਤਾ, ਭਾਣਾ ਮੰਨਣ ਦੀ ਭਾਵਨਾ, ਗੁਰੂ ਅੱਗੇ ਆਪਣਾ ਸਭ ਕੁੱਝ ਅਰਪਣ ਕਰਨ ਦੀ ਰੁਚੀ ਦੇ ਸਪਸ਼ਟ ਦਰਸ਼ਨ ਹੋ ਜਾਂਦੇ ਹਨ। ਇਸ ਸੰਬੰਧ ਵਿਚ ਘੋੜੇ ਖਰੀਦਣ ਵਾਲਾ ਪ੍ਰਸੰਗ ਪਿੱਛੇ ਜੀਵਨੀ ਵਿਚ ਦੱਸਿਆ ਜਾ ਚੁੱਕਾ ਹੈ। ਹੇਠਾਂ ਲਿਖੀ ਪਉੜੀ ਵਿਚ ਉਹ ਆਪਣੇ ਦੋਸ਼ਾਂ ਨੂੰ ਪ੍ਰਗਟ ਕਰਦੇ ਹੋਏ ਸਤਿਗੁਰੂ ਪਾਸੋਂ ਬਖਸ਼ੇ ਜਾਣ ਦੀ ਭਾਵਨਾ ਇਸ ਪ੍ਰਕਾਰ ਚਿਤਰਦੇ ਹਨ—

*ਹਉ ਅਪਰਾਧੀ ਗੁਨਾਹਗਾਰ ਹਉ ਬੇਮੁਖ ਮੰਦਾ।*
*ਚੋਰੁ ਯਾਰੁ ਜੂਆਰਿ ਹਉ ਪਰ ਘਰਿ ਜੋਹੰਦਾ।*
*ਨਿੰਦਕੁ ਦੁਸਟੁ ਹਰਾਮ ਖੋਰੁ ਠਗ ਦੇਸ ਠਗੰਦਾ।*
*ਕਾਮ ਕ੍ਰੋਧ ਮਦੁ ਲੋਭੁ ਮੋਹੁ ਅਹੰਕਾਰ ਕਰੰਦਾ।*
*ਬਿਸਾਸਘਾਤੀ ਅਕਿਰਤਘਣ ਮੈ ਕੋ ਨ ਰਖੰਦਾ।*
*ਸਿਮਰਿ ਮੁਰੀਦਾ ਢਾਢੀਆ ਸਤਿਗੁਰ ਬਖਸੰਦਾ।* (੩੬/੨੧)

ਉਹ ਤਾਂ ਇਸ ਗੱਲ ਵਿਚ ਯਕੀਨ ਰਖਦੇ ਹਨ ਕਿ ਹਰ ਪ੍ਰਕਾਰ ਦੇ ਦਾਵੇ ਛੱਡ ਕੇ, ਸਾਧ ਸੰਗਤ ਵਿਚ ਮਿਲ ਕੇ ਅਤੇ ਨਿਮਾਣਾ ਹੋ ਕੇ ਇਸ਼ਟ ਦੇਵ ਦੇ ਦਰ ਉੱਤੇ ਡਿੱਗ ਪੈਣਾ ਚਾਹੀਦਾ ਹੈ—

*ਹਉਮੈ ਗਰਬੁ ਨਿਵਾਰੀਐ ਗੁਰਮੁਖਿ ਰਿਦੈ ਗਰੀਬੀ ਆਵੈ।*
*ਗਿਆਨ ਮਤੀ ਘਟਿ ਚਾਨਣਾ ਭਰਮ ਅਗਿਆਨੁ ਅੰਧੇਰੁ ਮਿਟਾਵੈ।*
*ਹੋਇ ਨਿਮਾਣਾ ਢਹਿ ਪਵੈ ਦਰਗਹ ਮਾਣੁ ਨਿਮਾਣਾ ਪਾਵੈ।*
*ਖਸਮੈ ਸੋਈ ਭਾਵਦਾ ਖਸਮੈ ਦਾ ਜਿਸ ਭਾਣਾ ਭਾਵੈ।* (੨੯/੧੩)

1. ਆਸਾ, ਅਸ਼ਟਪਦੀ ੧੪

ਇਨ੍ਹਾਂ ਸਦਗੁਣਾਂ ਨੂੰ ਧਾਰਣ ਕਰਨ ਦੇ ਨਾਲ ਨਾਲ ਭਾਈ ਗੁਰਦਾਸ ਨੇ ਸਿੱਖਾਂ ਨੂੰ ਵਿਸ਼ੇ ਵਾਸਨਾਵਾਂ ਅਤੇ ਦੁਰ-ਵ੍ਰਿੱਤੀਆਂ ਤੋਂ ਬਚਣ ਦਾ ਵੀ ਉਪਦੇਸ਼ ਦਿੱਤਾ ਹੈ। ਕਿਉਂਕਿ ਇਨ੍ਹਾਂ ਵਿਚ ਫਸਿਆ ਵਿਅਕਤੀ ਆਪਣੀ ਮੰਜ਼ਲੋਂ ਖੁੰਝ ਜਾਂਦਾ ਹੈ। ਧਰਮ ਧਾਮਾਂ ਦੀ ਪੂਜਾ ਦੀ ਝਾਕ ਰਖਣੋਂ ਵੀ ਭਾਈ ਗੁਰਦਾਸ ਨੇ ਸਿੱਖਾਂ ਨੂੰ ਵਰਜਿਆ ਹੈ ਕਿਉਂਕਿ ਪੂਜਾ ਦਾ ਧਨ ਵਿਸ਼ ਵਾਂਗ ਹੈ—

*ਜਿਉ ਮਿਰਜਾਦਾ ਹਿੰਦੂਆਂ ਗਊ ਮਾਸੁ ਅਖਾਜੁ।*
*ਮੁਸਲਮਾਣਾ ਸੂਅਰਹੁ ਸਉਗੰਦ ਵਿਆਜੁ।*
*ਸਹੁਰਾ ਘਰਿ ਜਾਵਾਈਐ ਪਾਣੀ ਮਦਰਾਜੁ।*
*ਸਹਾ ਨ ਖਾਈ ਚੂਹੜਾ ਮਾਇਆ ਮੁਹਤਾਜੁ।*
*ਜਿਉ ਮਿਠੈ ਮਖੀ ਮਰੈ ਤਿਸੁ ਹੋਇ ਅਕਾਜੁ।*
*ਤਿਉ ਧਰਮਸਾਲ ਦੀ ਝਾਕ ਹੈ ਵਿਚ ਖੰਡੂ ਪਾਜੁ।* (੩੫/੧੦)

ਸਾਰਾਂਸ਼ ਇਹ ਕਿ ਭਾਈ ਗੁਰਦਾਸ ਦੀ ਧਾਰਮਿਕ ਵਿਚਾਰਧਾਰਾ ਸਿੱਖੀ ਮਾਰਗ ਦੀ ਸਥਾਪਨਾ ਵਿਚ ਪਰਪਕ ਹੋਈ ਵੇਖੀ ਜਾ ਸਕਦੀ ਹੈ। ਇਕ ਤਰ੍ਹਾਂ ਉਨ੍ਹਾਂ ਦੀ ਸਾਰੀ ਰਚਨਾ ਗੁਰਮਤ ਦਾ ਰਹਿਤਨਾਮਾ ਹੀ ਹੈ। ਸਤਿਗੁਰੂ ਸਿੱਖੀ ਮਾਰਗ ਦਾ ਚਾਨਣ-ਮੁਨਾਰਾ ਹੈ ਜਿਸ ਦੇ ਪ੍ਰਕਾਸ਼ ਅਤੇ ਪਥ-ਪ੍ਰਦਰਸ਼ਨ ਵਿਚ ਸਿੱਖ ਸਾਧਕ ਭਾਉ-ਭਗਤੀ ਅਤੇ ਉਸ ਦੇ ਤੱਤਾਂ—ਸਤਿ ਸੰਗਤ, ਨਾਮ ਸਿਮਰਨ, ਆਤਮ ਸਮਰਪਣ ਦੀ ਪਾਲਨਾ ਦੁਆਰਾ ਆਪਣਾ ਜਨਮ ਸਫਲ ਕਰਕੇ ਭਵ ਸਾਗਰ ਤਰ ਜਾਂਦਾ ਹੈ ਅਤੇ ਪੂਰਣ ਬ੍ਰਹਮ ਨਾਲ ਇਕ ਰੂਪ ਹੋ ਜਾਂਦਾ ਹੈ। ਗੁਰਸਿੱਖਾਂ ਨੂੰ ਬੁਰੇ ਕੰਮ ਕਰਨ ਅਤੇ ਮਾੜੀਆਂ ਰੁਚੀਆਂ ਅਪਨਾਉਣ ਤੋਂ ਵੀ ਵਰਜਿਆ ਹੈ।

ਪ੍ਰਕਾਸ਼ 6

# ਸਾਹਿਤ ਅਤੇ ਪੰਜਾਬੀ ਬੋਲੀ ਨੂੰ ਦੇਣ

ਭਾਈ ਗੁਰਦਾਸ ਦੀਆਂ ਰਚਨਾਵਾਂ ਦੀ ਕੇਵਲ ਅਧਿਆਤਮਿਕ ਮਹਾਨਤਾ ਹੀ ਨਹੀਂ, ਸਗੋਂ ਪੰਜਾਬੀ ਸਾਹਿਤ ਅਤੇ ਬੋਲੀ ਨੂੰ ਵੀ ਉਨ੍ਹਾਂ ਦੀ ਅਨੂਪਮ ਦੇਣ ਹੈ। ਇਸ ਦੇਣ ਨੂੰ ਭਾਵੇਂ ਅਜੇ ਗੰਭੀਰਤਾ ਨਾਲ ਵਿਚਾਰਿਆ ਨਹੀਂ ਗਿਆ, ਪਰ ਹੁਣ ਇਸ ਪਾਸੇ ਵਲ ਵਿਦਵਾਨਾਂ ਦਾ ਧਿਆਨ ਜਾ ਰਿਹਾ ਹੈ। ਅਸਲ ਵਿਚ, ਧਰਮ ਦੀਆਂ ਹੱਦਾਂ ਵਿਚ ਘਿਰ ਜਾਣ ਨਾਲ ਗੁਰਦਾਸ ਬਾਣੀ ਦੀ ਬੋਲੀ ਅਤੇ ਸਾਹਿਤਿਕਤਾ ਨੂੰ ਗੌਲਿਆ ਹੀ ਨਹੀਂ ਗਿਆ। ਆਧੁਨਿਕ ਟਕਸਾਲੀ ਪੰਜਾਬੀ ਦੀ ਜਨਕ ਹੋਣ ਨਾਤੇ ਭਾਈ ਸਾਹਿਬ ਦੀ ਕਵਿਤਾ ਦਾ ਮਹੱਤਵ ਸਾਹਿਤਿਕ ਪਿੜ ਵਿਚ ਦਿਨੋ ਦਿਨ ਵੱਧ ਰਿਹਾ ਹੈ। ਇਸ ਸੰਬੰਧ ਵਿਚ ਉਨ੍ਹਾਂ ਦੀ ਦੇਣ ਦੇ ਕੁਝ ਪੱਖਾਂ ਤੇ ਵਿਚਾਰ ਕਰ ਲੈਣਾ ਜ਼ਰੂਰੀ ਪ੍ਰਤੀਤ ਹੁੰਦਾ ਹੈ।

***ਪੰਜਾਬੀ ਟੀਕਾਕਾਰੀ ਦਾ ਆਰੰਭ :***

ਪੰਜਾਬੀ ਸਾਹਿਤ ਦੀ ਉੱਨਤੀ ਵਿਚ ਭਾਈ ਗੁਰਦਾਸ ਦੀ ਪਹਿਲੀ ਦੇਣ ਇਹ ਹੈ ਕਿ ਉਨ੍ਹਾਂ ਨੇ ਪੰਜਾਬੀ ਟੀਕਾਕਾਰੀ ਦਾ ਆਰੰਭ ਕੀਤਾ। ਟੀਕਾਕਾਰੀ ਭਾਰਤ ਦੀ ਇਕ ਪ੍ਰਸਿੱਧ ਸਾਹਿਤਿਕ ਪਰੰਪਰਾ ਹੈ। ਸੂਤ੍ਰਿਕ ਅਤੇ ਰਹੱਸਮਈ ਰਚਨਾਵਾਂ ਨੂੰ ਭਲੀ ਭਾਂਤ ਸਪਸ਼ਟ ਕਰਨ ਲਈ ਉਨ੍ਹਾਂ ਦਾ ਟੀਕਾ ਕਰਨਾ ਬੜਾ ਜ਼ਰੂਰੀ ਹੈ। 'ਟੀਕਾ' ਸ਼ਬਦ ਸੰਸਕ੍ਰਿਤ ਦਾ ਹੈ ਅਤੇ ਇਸ ਦਾ ਵਿਉਂਤਪੱਤੀ ਮੂਲਕ ਅਰਥ ਹੈ ਕਿਸੇ ਵਸਤੂ ਜਾਂ ਤੱਥ ਦਾ ਬੋਧ ਅਥਵਾ ਪ੍ਰਕਾਸ਼ ਕਰਾਉਣ ਵਾਲਾ ਵਾਕ-ਵਿਧਾਨ। ਇਸ ਤਰ੍ਹਾਂ ਵਾਕ ਜਾਂ ਪਦ ਦਾ ਅਰਥ ਸਪਸ਼ਟ ਕਰਨ ਵਾਲਾ ਵਾਕ 'ਟੀਕਾ' ਅਖਵਾਂਦਾ ਹੈ। ਭਾਰਤੀ ਸਾਹਿਤ ਵਿਚ ਸੂਤ੍ਰਿਕ ਜਾਂ ਰਹੱਸਮਈ ਰਚਨਾਵਾਂ ਦੇ ਅਰਥ ਸਪਸ਼ਟ ਕਰਨ ਦੀਆਂ ਕਈ ਵਿਧੀਆਂ ਹਨ, ਜਿਵੇਂ ਟੀਕਾ, ਵਿਆਖਿਆ, ਭਾਸ਼, ਪਰਮਾਰਥ ਆਦਿ। ਇਨ੍ਹਾਂ ਸਭ ਵਿਚ ਵਿਧਾਨਕ ਅੰਤਰ ਹੈ। ਸੰਖੇਪ ਵਿਚ ਅਰਥ ਸਮਝਾਉਣ ਵਾਲੇ ਵਾਕ ਨੂੰ 'ਟੀਕਾ' ਆਖਦੇ ਹਨ ਅਤੇ ਵਿਸਤਾਰ ਵਿਚ ਅਰਥ ਸਪਸ਼ਟ ਕਰਨ ਵਾਲੀ ਰਚਨਾ ਨੂੰ 'ਵਿਆਖਿਆ' ਦਾ ਨਾਂ ਦਿੱਤਾ ਜਾਂਦਾ ਹੈ। 'ਭਾਸ਼' ਵਿਚ ਮੂਲ ਰਚਨਾ ਦੀਆਂ ਅਸਪਸ਼ਟ ਜਾਂ ਗੁੱਝੀਆਂ ਗੱਲਾਂ ਨੂੰ ਸਪਸ਼ਟ ਕੀਤਾ ਜਾਂਦਾ ਹੈ ਅਤੇ ਉਸ ਬਾਰੇ ਕੁਝ ਸਾਮਗ੍ਰੀ ਭਾਸ਼ਕਾਰ ਆਪਣੇ ਵਲੋਂ ਵੀ ਸ਼ਾਮਲ ਕਰ ਦਿੰਦਾ ਹੈ। 'ਪਰਮਾਰਥ' ਵਿਚ ਮੂਲ ਰਚਨਾ ਵਿਚਲੇ ਅਧਿਆਤਮਿਕ ਤੱਥਾਂ ਦਾ ਵਿਸ਼ੇਸ਼ ਵਿਸ਼ਲੇਸ਼ਣ ਕੀਤਾ ਜਾਂਦਾ ਹੈ। ਪੰਜਾਬੀ ਸਾਹਿਤ ਵਿਚ ਟੀਕਾ, ਵਿਆਖਿਆ, ਭਾਸ਼ਾ ਆਦਿ ਦੇ ਕਲਾਤਮਕ ਵਖੇਵਿਆਂ ਵਲ ਬਹੁਤ ਧਿਆਨ ਨਹੀਂ ਦਿੱਤਾ ਜਾਂਦਾ ਅਤੇ ਸਭ ਲਈ 'ਟੀਕਾ' ਸ਼ਬਦ ਹੀ ਵਰਤ ਲਿਆ ਗਿਆ ਹੈ।

ਪੰਜਾਬੀ ਵਿਚ ਟੀਕਿਆਂ ਦਾ ਮੁੱਢ ਗੁਰੂ ਨਾਨਕ ਦੀ ਬਾਣੀ ਦੀ ਵਿਆਖਿਆ ਨਾਲ ਬੱਝਿਆ। ਗੁਰੂ ਨਾਨਕ ਦੇ ਆਗਮਨ ਨਾਲ ਪੰਜਾਬ ਵਾਸੀਆਂ ਦੀ ਚਿੰਤਨ ਸ਼ਕਤੀ ਨੇ ਇਕ ਨਵੀਂ ਕਰਵਟ

ਬਦਲੀ। ਉਨ੍ਹਾਂ ਦੇ ਮਨ ਵਿਚ ਪਰੰਪਰਾ ਦਾ ਜੂਲਾ ਮੋਢਿਆਂ ਤੋਂ ਲਾਹ ਸੁੱਟਣ ਦੀ ਰੀਝ ਪੈਦਾ ਹੋਈ। ਗੁਰੂ ਜੀ ਦੇ ਦੇਹਾਂਤ ਤੋਂ ਬਾਅਦ ਸ਼ਰਧਾਲੂਆਂ ਅਤੇ ਅਨੁਯਾਈਆਂ ਦੇ ਮਨ ਵਿਚ ਉਨ੍ਹਾਂ ਦੇ ਬਚਨਾਂ ਨੂੰ ਸਹੀ ਰੂਪ ਵਿਚ ਸਮਝਣ ਦੀ ਲੋੜ ਮਹਿਸੂਸ ਹੋਣ ਲੱਗੀ। ਜਦੋਂ ਗੁਰੂ ਅਰਜਨ ਨੇ ਅੰਮ੍ਰਿਤਸਰ ਅਤੇ ਹੋਰਨਾਂ ਥਾਵਾਂ ਵਿਚ ਸਿੱਖ ਧਰਮ ਦੇ ਪ੍ਰਚਾਰ-ਕੇਂਦਰ ਕਾਇਮ ਕੀਤੇ ਅਤੇ 22 ਮੰਜੀਆਂ ਨੂੰ ਨਿਸ਼ਚਿਤ ਰੂਪ ਦੇ ਕੇ ਮਸੰਦਾਂ ਦੀ ਨਿਯੁਕਤੀ ਕੀਤੀ ਤਾਂ ਉਨ੍ਹਾਂ ਸੰਗਠਿਤ ਗੁਰੂ-ਧਾਮਾਂ ਉੱਤੇ ਸਿੱਖ ਸ਼ਰਧਾਲੂਆਂ ਵਿਚ ਗੁਰਬਾਣੀ ਦੇ ਸ਼ਬਦਾਂ ਦੀ ਵਿਆਖਿਆ ਸੰਬੰਧੀ ਵਿਚਾਰ ਵਟਾਂਦਰੇ ਹੋਣ ਲੱਗ ਪਏ। ਕਥਾ-ਵਾਰਤਾ ਵੀ ਚਲਣੀ ਸ਼ੁਰੂ ਹੋ ਗਈ। ਇਹੀ ਯਤਨ ਸਹਿਜੇ ਸਹਿਜੇ ਟੀਕਿਆਂ ਦੀ ਰਚਨਾ ਲਈ ਪ੍ਰੇਰਣਾ ਦੇਣ ਲੱਗੇ। ਸ਼ਰਧਾ ਅਤੇ ਭਾਵਨਾ ਨੇ ਅਜਿਹੇ ਯਤਨਾਂ ਨੂੰ ਵੀ ਵੱਖ ਵੱਖ ਸ਼ਾਖਾਵਾਂ ਵਿਚ ਵੰਡ ਦਿੱਤਾ। ਇਨ੍ਹਾਂ ਸ਼ਾਖਾਵਾਂ ਵਿਚ ਸਭ ਤੋਂ ਪ੍ਰਮੁੱਖ ਅਤੇ ਮਹੱਤਵਪੂਰਣ ਉਹ ਸ਼ਾਖਾ ਹੈ ਜਿਸ ਦਾ ਆਰੰਭ ਭਾਈ ਗੁਰਦਾਸ ਨੇ ਕੀਤਾ। ਇਸ ਪੱਖੋਂ ਪੰਜਾਬੀ ਵਿਚ ਟੀਕਾਕਾਰੀ ਦੀ ਪਿਰਤ ਪਾਉਣ ਦਾ ਸੇਹਰਾ ਭਾਈ ਗੁਰਦਾਸ ਦੇ ਸਿਰ ਹੈ। ਭਾਈ ਗੁਰਦਾਸ ਦੀ ਬਾਣੀ ਨੂੰ ਇਸੇ ਲਈ ਗੁਰਬਾਣੀ ਦੀ ਕੁੰਜੀ ਹੋਣ ਦਾ ਮਾਣ ਵੀ ਪ੍ਰਾਪਤ ਹੈ। ਭਾਈ ਗੁਰਦਾਸ ਦੀ ਟੀਕਾ ਵਿਧੀ ਗੁਰਬਾਣੀ ਦੇ ਇਕ ਇਕ ਸ਼ਬਦ ਨੂੰ ਕ੍ਰਮਵਾਰ ਲੈ ਕੇ ਉਨ੍ਹਾਂ ਦੇ ਅਰਥ ਸਪਸ਼ਟ ਕਰਨ ਵਾਲੀ ਨਹੀਂ, ਸਗੋਂ ਗੁਰਬਾਣੀ ਵਿਚਲੇ ਵਿਚਾਰਾਂ ਜਾਂ ਭਾਵਾਂ ਨੂੰ ਲੈ ਕੇ ਉਨ੍ਹਾਂ ਦਾ ਸਰਲ ਅਤੇ ਸੁਬੋਧ ਬੋਲੀ ਵਿਚ ਕਾਵਿਮਈ ਪ੍ਰਗਟਾਵਾ ਕਰਨਾ ਹੈ। ਅਜਿਹਾ ਕਰਨ ਨਾਲ ਉਨ੍ਹਾਂ ਦੀ ਰਚਨਾ ਆਪਣੀ ਮੌਲਿਕਤਾ ਨੂੰ ਕਾਇਮ ਰਖ ਸਕੀ ਹੈ। ਟੀਕਾਕਾਰੀ ਦੀ ਇਸ ਸ਼ਾਖਾ ਨੂੰ ਗੁਰੂਆਂ ਦੀ ਪ੍ਰਵਾਨਗੀ ਪ੍ਰਾਪਤ ਸੀ। ਇਸ ਦਾ ਵਿਕਾਸ ਅੱਗੇ ਚਲ ਕੇ ਭਾਈ ਮਨੀ ਸਿੰਘ ਦੇ ਜੀਵਨ ਕਾਲ ਵਿਚ ਹੋਇਆ ਅਤੇ ਬਾਅਦ ਵਿਚ ਇਹ ਸ਼ਾਖਾ ਗਿਆਨੀ ਸੰਪ੍ਰਦਾਇ ਦੇ ਨਾਂ ਨਾਲ ਪ੍ਰਸਿੱਧ ਹੋਈ।

'ਜਪੁਜੀ' ਦੇ ਮੂਲ ਮੰਤਰ ਵਿਚ ਦਿੱਤੇ ਗੂੜ੍ਹ ਸਿੱਧਾਂਤਾਂ ਦੀ ਵਿਆਖਿਆ ਭਾਈ ਗੁਰਦਾਸ ਨੇ ਇਸ ਪ੍ਰਕਾਰ ਕੀਤੀ ਹੈ—

*ਏਕਾ ਏਕੰਕਾਰੁ ਲਿਖਿ ਦੇਖਾਲਿਆ।*
*ਊੜਾ ਓਅੰਕਾਰੁ ਪਾਸ ਬਹਾਲਿਆ।*
*ਸਤਿਨਾਮੁ ਕਰਤਾਰ ਨਿਰਭਉ ਭਾਲਿਆ।*
*ਨਿਰਵੈਰਹੁ ਜੈਕਾਰੁ ਅਜੂਨਿ ਅਕਾਲਿਆ।*
*ਸਚੁ ਨੀਸਾਣੁ ਅਪਾਰੁ ਜੋਤਿ ਉਜਾਲਿਆ।*
*ਪੰਜ ਅਖਰ ਉਪਕਾਰ ਨਾਮੁ ਸਮਾਲਿਆ।* (੩/੧੫)

ਪਿਛਲੇ ਪ੍ਰਕਾਸ਼ਾਂ ਵਿਚ ਗੁਰਬਾਣੀ ਦੇ ਭਾਵਾਂ ਦੀ ਵਿਆਖਿਆ ਦੇ ਅਨੇਕ ਉਦਾਹਰਣ ਦਿੱਤੇ ਜਾ ਚੁੱਕੇ ਹਨ। ਇੱਥੇ ਕੁਝ ਹੋਰ ਮਿਸਾਲਾਂ ਦੇ ਕੇ ਭਾਈ ਗੁਰਦਾਸ ਦੀ ਬਾਣੀ ਦਾ 'ਗੁਰਬਾਣੀ ਦੀ ਕੁੰਜੀ' ਹੋਣਾ ਸਪਸ਼ਟ ਕਰਨਾ ਹੈ। ਗੁਰੂ ਨਾਨਕ ਨੇ ਮਾਰੂ ਰਾਗ ਵਿਚ ਗੁਰਮੁਖ ਅਤੇ ਮਨਮੁਖ ਦੀ ਕ੍ਰਮਵਾਰ 'ਕਮਲ' ਅਤੇ 'ਡੱਡੂ' ਨਾਲ ਉਪਮਾ ਦਿੰਦਿਆ ਕਿਹਾ ਹੈ ਕਿ ਇਹ ਦੋਵੇਂ ਸੰਸਾਰ ਸਾਗਰ ਦੇ ਨਿਰਮਲ ਜਲ ਵਿਚ ਰਹਿੰਦੇ ਹਨ। ਇਸ ਜਲ ਵਿਚ ਵਿਸ਼ੇ ਵਾਸਨਾਵਾਂ ਰੂਪੀ ਕਾਈ ਵੀ ਹੈ। 'ਕਮਲ' ਸਦਾ ਕਾਈ ਨਾਲ ਘਿਰਿਆ ਰਹਿੰਦਾ ਹੈ, ਪਰ ਉਸ ਦੇ ਸੰਗ-ਦੋਸ਼ ਨਾਲ ਦੋਸ਼ੀ ਨਹੀਂ ਹੁੰਦਾ, ਉਹ ਸਦਾ ਨਿਰਮਲ ਭਾਵ ਨਾਲ ਰਹਿੰਦਾ ਹੈ। ਇਸ ਦੇ ਉਲਟ 'ਡੱਡੂ' ਕਾਈ ਨੂੰ ਸਦਾ ਭੱਖਦਾ ਹੈ ਅਤੇ ਨਿਰਮਲ ਜਲ ਦੀ ਵਿਸ਼ੇਸ਼ਤਾ ਅਤੇ ਮਹਾਨਤਾ ਨੂੰ ਨਹੀਂ ਸਮਝਦਾ, ਉਸ ਦੀ ਵਿੱਤ੍ਰੀ ਤਮੋਮਈ ਹੈ—

*ਬਿਮਰ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ।*
*ਪਦਮਨਿ ਜਾਵਲ ਜਲ ਰਸ ਸੰਗਤਿ ਸੰਗ ਦੋਖ ਨਹੀ ਰੇ।*
*ਦਾਦਰ ਤੂ ਕਬਹਿ ਨ ਜਾਨਸਿ ਰੇ।*
*ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤ ਨ ਲਖਸਿ ਰੇ।*[1]

ਭਾਈ ਗੁਰਦਾਸ ਨੇ ਇਸ ਭਾਵ ਨੂੰ ਲੈ ਕੇ ਹੇਠਾਂ ਲਿਖੀ ਪਉੜੀ ਦੀ ਰਚਨਾ ਕੀਤੀ ਹੈ—

*ਨਿਰਮਲ ਨੀਰੁ ਸੁਹਾਵਣਾ ਸੁਭਰ ਸਰਵਰਿ ਕਵਲ ਫੁਲੰਦੇ।*
*ਰੂਪ ਅਨੂਪ ਸਰੂਪ ਅਤਿ ਗੰਧ ਸੁਗੰਧ ਹੋਏ ਮਹਿਕੰਦੇ।*
*ਭਵਰਾ ਵਾਸਾ ਵੰਝ ਵਣਿ ਖੋਜਹਿ ਏਕੋ ਖੋਜਿ ਲਹੰਦੇ।*
*ਲੋਭ ਲੁਭਤਿ ਮਕਰੰਦ ਰਸਿ ਦੂਰਿ ਦਿਸੰਤਰਿ ਆਇ ਮਿਲੰਦੇ।*
*ਸੂਰਜਿ ਗਗਨਿ ਉਦੋਤ ਹੋਇ ਸਰਵਰ ਕਵਲ ਧਿਆਨੁ ਧਰੰਦੇ।*
*ਡਡੂ ਚਿਕੜਿ ਵਾਸੁ ਹੈ ਕਵਲ ਸਿਞਾਣਿ ਨ ਮਾਣਿ ਸਕੰਦੇ।*
*ਸਾਧ ਸੰਗਤਿ ਗੁਰ ਸਬਦੁ ਸੁਣਿ ਗੁਰ ਉਪਦੇਸ ਰਹਤ ਨ ਰਹੰਦੇ।*
*ਮਸਤਕਿ ਭਾਗ ਜਿਨ੍ਹਾਂ ਦੇ ਮੰਦੇ।* (੧੭/੨)

ਗੁਰੂ ਨਾਨਕ ਦੀ ਰਚੀ 'ਆਸਾ ਦੀ ਵਾਰ' ਦੇ ਇਕ ਸ਼ਲੋਕ ਵਿਚ ਪਰਮਾਤਮਾ ਦੇ ਭੈ ਨੂੰ ਸਭ ਤੋਂ ਉੱਪਰ ਮੰਨਦੇ ਹੋਇਆਂ ਲਿਖਿਆ ਹੈ ਕਿ ਉਸ ਦੇ ਭੈ ਵਿਚ ਸੈਂਕੜੇ ਸੁਰਾਂ ਪੈਦਾ ਕਰਨ ਵਾਲੀ ਹਵਾ ਚਲਦੀ ਹੈ, ਲੱਖਾਂ ਨਦੀਆਂ ਵਹਿੰਦੀਆਂ ਹਨ, ਅਗਨੀ ਵਿਗਾਰ ਕੱਢਦੀ ਹੈ, ਧਰਤੀ ਭਾਰ ਨਾਲ ਦੱਬੀ ਰਹਿੰਦੀ ਹੈ, ਮੇਘ ਆਪਣੇ ਸਿਰ ਉੱਤੇ ਬਰਖਾ ਦਾ ਭਾਰ ਚੁੱਕੀ ਫਿਰਦੇ ਹਨ, ਧਰਮਰਾਜ ਆਪਣਾ ਕਾਰਜ ਨਿਭਾਂਦਾ ਹੈ, ਸੂਰਜ ਅਤੇ ਚੰਦ੍ਰਮਾ ਆਪਣੇ ਅਸੀਮ ਮਾਰਗ ਉੱਤੇ ਕਰੋੜਾਂ ਕੋਹ ਚਲਦੇ ਹਨ, ਸਿੱਧ-ਬੁੱਧ , ਸੁਰ-ਨਾਥ ਆਪਣੇ ਆਪਣੇ ਕੰਮਾਂ ਵਿਚ ਗ਼ਲਤਾਨ ਹਨ। ਆਕਾਸ਼ ਅਤੇ ਤਾਰਾ-ਮੰਡਲ ਸਥਿਤ ਹਨ, ਆਦਿ—

*ਭੈ ਵਿਚਿ ਪਵਣੁ ਵਹੈ ਸਦ ਵਾਉ। ਭੈ ਵਿਚਿ ਚਲਹਿ ਲਖ ਦਰੀਆਉ।*
*ਭੈ ਵਿਚਿ ਅਗਨਿ ਕਢੈ ਵੇਗਾਰਿ। ਭੈ ਵਿਚਿ ਧਰਤੀ ਦਬੀ ਭਾਰਿ।*
*ਭੈ ਵਿਚਿ ਇੰਦੁ ਫਿਰੈ ਸਿਰ ਭਾਰਿ। ਭੈ ਵਿਚਿ ਰਾਜਾ ਧਰਮ ਦੁਆਰੁ।*
*ਭੈ ਵਿਚਿ ਸੂਰਜੁ ਭੈ ਵਿਚਿ ਚੰਦੁ। ਕੋਹ ਕਰੋੜੀ ਚਲਤ ਨ ਅੰਤੁ।*
*ਭੈ ਵਿਚਿ ਸਿਧ ਬੁਧ ਸੁਰ ਨਾਥ। ਭੈ ਵਿਚਿ ਆਡਾਣੇ ਆਕਾਸ।*
*ਭੈ ਵਿਚਿ ਜੋਧ ਮਹਾਬਲ ਸੂਰ। ਭੈ ਵਿਚਿ ਆਵਹਿ ਜਾਵਹਿ ਪੂਰ।*
*ਸਗਲਿਆ ਭਉ ਲਿਖਿਆ ਸਿਰਿ ਲੇਖੁ।*
*ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ।*[2]

ਭਾਈ ਗੁਰਦਾਸ ਨੇ ਇਸ ਆਸ਼ੇ ਨੂੰ ਇਕ ਪਉੜੀ ਰਾਹੀਂ ਇਸ ਤਰ੍ਹਾਂ ਪ੍ਰਗਟ ਕੀਤਾ ਹੈ।

*ਭੈ ਵਿਚਿ ਧਰਤਿ ਆਗਾਸੁ ਹੈ ਨਿਰਾਧਾਰ ਭੈ ਭਾਰ ਧਰਾਇਆ।*
*ਪਉਣੁ ਪਾਣੀ ਬੈਸੰਤਰੋ ਭੈ ਵਿਚਿ ਰਖੇ ਮੇਲਿ ਮਿਲਾਇਆ।*

---

1. *ਮਾਰੂ*, ਪਦੇ ੫/੧, ਰਹਾਉ
2. *ਆਸਾ ਦੀ ਵਾਰ*, ਪਉੜੀ ੫, ਸਲੋਕ ੧

*ਪਾਣੀ ਅੰਦਰਿ ਧਰਤਿ ਧਰਿ ਵਿਣੁ ਥੰਮ੍ਹਾਂ ਆਗਾਸੁ ਠਹਰਾਇਆ।*
*ਕਾਠੈ ਅੰਦਰਿ ਅਗਨਿ ਧਰਿ ਕਰ ਪਰਫੁਲਤੁ ਸੁਫਲ ਫਲਾਇਆ।*
*ਨਵੀ ਦੁਆਰੀ ਪਵਣੁ ਧਰਿ ਭੈ ਵਿਚਿ ਸੂਰਜੁ ਚੰਦ ਚਲਾਇਆ।*
*ਨਿਰਭਉ ਆਪਿ ਨਿਰੰਜਨੁ ਰਾਇਆ।* (੧੫/੫)

ਉਪਰੋਕਤ ਭੈ ਦਾ ਸੰਬੰਧ ਸੰਸਾਰ ਦੇ ਸਮੂਹਿਕ ਕਰਮ ਨਾਲ ਹੈ। ਇਸ ਤੋਂ ਛੁੱਟ ਗੁਰਬਾਣੀ ਵਿਚ ਭਾਵ ਭਗਤੀ ਲਈ ਭੈ ਨੂੰ ਅਧਿਆਤਮਿਕਤਾ ਮਹੱਤਵ ਦਿੱਤਾ ਗਿਆ ਹੈ। ਭਾਵ ਅਤੇ ਭੈ ਅਸਲੋਂ ਪਰਸਪਰ ਨਿਰਭਰ ਹਨ, ਇਕ ਦੂਜੇ ਦੇ ਪੂਰਕ ਹਨ। ਭੈ ਤੋਂ ਬਿਨਾਂ ਭਾਵ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। ਜਿਸ ਅੰਦਰ ਭੈ ਹੋਵੇਗਾ ਉਹੀ ਭਾਵ ਨੂੰ ਆਪਣੇ ਅੰਦਰ ਵਸਾ ਸਕਦਾ ਹੈ—'ਨਾਨਕ ਜਿਨ੍ਹ ਮਨਿ ਭਉ ਤਿਨ੍ਹਾ ਮਨ ਭਾਉ।'[1] ਭੈ ਰਾਹੀਂ ਹੀ ਸਾਧਕ ਦੇ ਅਧਿਆਤਮਿਕ ਕਾਰਜ ਪੂਰੇ ਹੁੰਦੇ ਹਨ—

*ਭੈ ਤੇ ਸਹਜੁ ਪਾਈਐ ਮਿਲਿ ਜੋਤੀ ਜੋਤਿ ਅਪਾਰ।*
*ਭੈ ਤੇ ਭੈਜਲੁ ਲੰਘੀਐ ਗੁਰਮਤੀ ਵੀਚਾਰੁ।*
*ਭੈ ਤੇ ਨਿਰਭਉ ਪਾਈਐ ਜਿਸ ਦਾ ਅੰਤੁ ਨ ਪਾਰਾਵਾਰੁ।*[2]

ਭਾਈ ਗੁਰਦਾਸ ਨੇ ਵੀ ਇਸ ਆਸ਼ੇ ਨੂੰ ਹੇਠਾਂ ਲਿਖੀ ਪਉੜੀ ਵਿਚ ਸਪਸ਼ਟ ਕਰਦਿਆਂ ਕਿਹਾ ਹੈ—

*ਭੈ ਵਿਚਿ ਨਿਮਣਿ ਨਿਮਿ ਭੈ ਵਿਚਿ ਜਾਇਆ।*
*ਭੈ ਵਿਚਿ ਗੁਰਮੁਖਿ ਪੰਥਿ ਸਰਣੀ ਆਇਆ।*
*ਭੈ ਵਿਚਿ ਸੰਗਤਿ ਸਾਧ ਸਬਦੁ ਕਮਾਇਆ।*
*ਭੈ ਵਿਚਿ ਜੀਵਨੁ ਮੁਕਤਿ ਭਾਣਾ ਭਾਇਆ।*
*ਭੈ ਵਿਚਿ ਜਨਮੁ ਸਵਾਰਿ ਸਹਜਿ ਸਮਾਇਆ।*
*ਭੈ ਵਿਚਿ ਨਿਜ ਘਰਿ ਜਾਇ ਪੂਰਾ ਪਾਇਆ।* (੨੦/੨੦)

ਗੁਰੂ ਅਮਰ ਦਾਸ ਨੇ 'ਅਨੰਦੁ' ਸਾਹਿਬ ਵਿਚ ਸਰੀਰ, ਰਸਨਾ, ਨੇਤਰ, ਕੰਨ ਆਦਿ ਨੂੰ ਸੰਬੋਧਨ ਕਰਕੇ ਉਨ੍ਹਾਂ ਨੂੰ ਆਪਣੇ ਕਰਤੱਵ ਦੀ ਚੇਤਾਵਨੀ ਕਰਾਈ ਹੈ। ਭਾਈ ਗੁਰਦਾਸ ਨੇ ਵੀ ਕਈ ਥਾਂਵਾਂ ਤੇ ਇਸ ਪ੍ਰਕਾਰ ਦੀ ਭਾਵਨਾ ਪ੍ਰਗਟ ਕੀਤੀ ਹੈ। ਹੱਥਾਂ ਅਤੇ ਪੈਰਾਂ ਦੀ ਸਫਲਤਾ ਉੱਤੇ ਪ੍ਰਕਾਸ਼ ਪਾਉਂਦਿਆਂ ਉਨ੍ਹਾਂ ਨੇ ਇਨ੍ਹਾਂ ਅੰਗਾਂ ਦੇ ਕਰਤੱਵ ਵਲ ਸਪਸ਼ਟ ਸੰਕੇਤ ਕੀਤਾ ਹੈ—

***ਹੱਥ :***

*ਗੁਰਮੁਖਿ ਹਥਿ ਸਕਥ ਹਨਿ ਸਾਧ ਸੰਗਤਿ ਗੁਰ ਕਾਰ ਕਮਾਵੈ।*
*ਪਾਣੀ ਪਖਾ ਪੀਹਣਾ ਪੈਰ ਧੋਇ ਚਰਣਾਮਤੁ ਪਾਵੈ।*
*ਗੁਰਬਾਣੀ ਲਿਖਿ ਪੋਥੀਆਂ ਤਾਲ ਮ੍ਰਿਦੰਗ ਰਬਾਬ ਵਜਾਵੈ।*
*ਨਮਸਕਾਰ ਡੰਡਉਤ ਕਰਿ ਗੁਰਭਾਈ ਗਲਿ ਮਿਲਿ ਗਲਿ ਲਾਵੈ।*
*ਕਿਰਤਿ ਵਿਰਤਿ ਕਰਿ ਧਰਮ ਦੀ ਹਥਹੁ ਦੇ ਕੇ ਭਲਾ ਮਨਾਵੈ।*

1. *ਆਸਾ ਦੀ ਵਾਰ*, ਪਉੜੀ ੫, ਸਲੋਕ ੨
2. *ਮਲਾਰ ਦੀ ਵਾਰ*, ਪਉੜੀ ੨੨

*ਪਾਰਸੁ ਪਰਸਿ ਅਪਰਸਿ ਹੋਇ ਪਰ ਤਨ ਪਰ ਧਨ ਹਥੁ ਨ ਲਾਵੈ।*
*ਗੁਰ ਸਿਖ ਗੁਰ ਸਿਖ ਪੂਜ ਕੇ ਭਾਇ ਭਗਤਿ ਭੈ ਭਾਣਾ ਭਾਵੈ।*
*ਆਪੁ ਗਵਾਇ ਨ ਆਪ ਗਣਾਵੈ।(੬/੧੨)*

*ਪੈਰ :*

*ਗੁਰਮੁਖਿ ਪੈਰ ਸਕਾਰਥੇ ਗੁਰਮੁਖਿ ਮਾਰਗਿ ਚਾਲ ਚਲੰਦੇ।*
*ਗੁਰੂ ਦੁਆਰੇ ਜਾਨਿ ਚਲਿ ਸਾਧ ਸੰਗਤਿ ਚਲਿ ਜਾਇ ਬਹੰਦੇ।*
*ਧਾਵਨ ਪਰਉਪਕਾਰ ਨੋ ਗੁਰ ਸਿਖਾ ਨੋ ਖੋਜਿ ਲਹੰਦੇ।*
*ਖੰਦਿ ਖਲਾਸੀ ਬੰਦਗੀ ਵਿਰਲੇ ਕੋਈ ਹੁਕਮੀ ਬੰਦੇ।*
*ਗੁਰਸਿਖਾ ਪਰਦਖਣਾ ਪੈਰੀ ਪੈ ਰਹਿਰਾਸ ਕਰੰਦੇ।*
*ਗੁਰ ਚੇਲੇ ਪਰਚੈ ਪਰਚੰਦੈ।(੬/੧੩)*

'ਜਪੁਜੀ' ਦੇ ਅੰਤਲੇ ਸ਼ਲੋਕ ਵਿਚ ਸਮੁੱਚੇ ਬ੍ਰਹਿਮੰਡ ਨੂੰ ਇਕ ਪਰਿਵਾਰ ਮੰਨ ਕੇ ਗੁਰੂ ਨਾਨਕ ਨੇ ਆਪਣੀ ਭਾਵਨਾ ਇਸ ਪ੍ਰਕਾਰ ਪ੍ਰਗਟ ਕੀਤੀ ਹੈ—

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ।*
*ਦਿਵਸ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ।*

ਭਾਈ ਗੁਰਦਾਸ ਨੇ ਇਸ ਭਾਵ ਦੀ ਵਿਆਖਿਆ 6ਵੀਂ ਵਾਰ ਵਿਚ ਇਸ ਪ੍ਰਕਾਰ ਕੀਤੀ ਹੈ—

*ਪਉਣੁ ਗੁਰੂ ਗੁਰ ਸਬਦੁ ਹੈ ਵਾਹਿਗੁਰੂ ਗੁਰ ਸਬਦੁ ਸੁਣਾਇਆ।*
*ਪਾਣੀ ਪਿਤਾ ਪਵਿਤ੍ਰ ਕਰਿ ਗੁਰਮੁਖਿ ਪੰਥ ਨਿਵਾਣ ਚਲਾਇਆ।*
*ਧਰਤੀ ਮਾਤ ਮਹਤ ਕਰਿ ਓਤਿਪੋਤਿ ਸੰਜੋਗੁ ਬਣਾਇਆ।*
*ਦਾਈ ਦਾਇਆ ਰਾਤਿ ਦਿਹੁ ਬਾਲ ਸੁਭਾਇ ਜਗਤ੍ਰ ਖਿਲਾਇਆ ॥੫॥*

ਕਈ ਪ੍ਰਸੰਗਾਂ ਵਿਚ ਭਾਈ ਗੁਰਦਾਸ ਨੇ ਗੁਰਬਾਣੀ ਦੀਆਂ ਵੱਖਰੀਆਂ ਵੱਖਰੀਆਂ ਪੰਕਤੀਆਂ ਦਾ [illegible]ੀ ਬੜੇ ਸੁੰਦਰ ਢੰਗ ਨਾਲ ਆਪਣੀ ਬਾਣੀ ਰਾਹੀਂ ਪ੍ਰਗਟਾਇਆ ਹੈ। ਇਸ ਸੰਬੰਧੀ ਕੁਝ ਕੁ ਉਦ[illegible]ਤਣ ਵੇਖੋ—

(1) ***ਗੁਰਬਾਣੀ***

*ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ।*[1]

***ਗੁਰਦਾਸ ਬਾਣੀ***

*ਨਿਵੈ ਅਹੇੜੀ ਮਿਰਗੁ ਦੇਖਿ ਕਰੈ ਵਿਸਾਹ ਧ੍ਰੋਹ ਸਰੁ ਲਾਵੈ।*
*ਅਪਰਾਧੀ ਅਪਰਾਧ ਕਮਾਵੈ।(੩੩/੧੬)*

(2) ***ਗੁਰਬਾਣੀ***

*ਜੋ ਗੁਰੂ ਗੋਪੇ ਆਪਣਾ ਸੁ ਭਲਾ ਨਾਹੀ*
*ਪਹੁੰਚ ਓਨਿ ਲਾਹਾ ਮੂਲੁ ਸਭੁ ਗਵਇਆ।*[2]

---

1. *ਆਸਾ ਦੀ ਵਾਰ*, ਪਉੜੀ ੧੪, ਸਲੋਕ ੧
2. ਥਿਤੀ ਗਉੜੀ ਮ. ੫, ਪਉੜੀ ੪, ਸਲੋਕ ੨

*ਗੁਰਦਾਸ ਬਾਣੀ*

*ਜੋ ਗੁਰ ਗੋਪੈ ਆਪਣਾ ਕਿਉ ਸਿਝੈ ਚੇਲਾ।*
*ਸੰਗਲੁ ਘਤਿ ਚਲਾਈਐ ਜਮ ਪੰਥਿ ਇਕੇਲਾ।*
*ਲਾਹੈ ਸਜਾਈ ਨਰਕ ਵਿਚਿ ਉਹੁ ਖਰਾ ਦੁਹੇਲਾ।* (੨੪/੨)

(3) **ਗੁਰਬਾਣੀ**

*ਸਚਹੁ ਓਰੈ ਸਭੁ ਕੋ ਊਪਰਿ ਸਚੁ ਆਚਾਰੁ।*[1]

*ਗੁਰਦਾਸ ਬਾਣੀ*

*ਸਚਹੁ ਓਰੈ ਸਭ ਕਿਹੁ ਲਖ ਸਿਆਣਪ ਸਭਾ ਥੋੜੀ।*
*ਉਪਰਿ ਸਚੁ ਆਚਾਰੁ ਚਮੋੜੀ।* (੧੮/੧੯)

ਇਸ ਤੁਲਨਾਤਮਕ ਅਧਿਐਨ ਤੋਂ ਭਲੀ ਭਾਂਤ ਸਪਸ਼ਟ ਹੈ ਕਿ ਗੁਰਬਾਣੀ ਦੇ ਗੂੜ ਭਾਵਾਂ ਨੂੰ ਸੁਚੱਜੇ ਰੂਪ ਵਿਚ ਸਰਲ ਭਾਸ਼ਾ ਰਾਹੀਂ ਸਪਸ਼ਟ ਕਰਨ ਦਾ ਮਾਣ ਭਾਈ ਗੁਰਦਾਸ ਨੂੰ ਪ੍ਰਾਪਤ ਹੈ। ਇਸ ਲਈ ਇਹ ਗੱਲ ਕਹਿਣੋ ਸੰਕੋਚ ਨਹੀਂ ਕੀਤਾ ਜਾ ਸਕਦਾ ਕਿ ਭਾਈ ਗੁਰਦਾਸ ਪੰਜਾਬੀ ਭਾਸ਼ਾ ਦੇ ਪਹਿਲੇ ਅਤੇ ਮੋਢੀ ਕਵੀ ਹਨ, ਜਿਨ੍ਹਾਂ ਨੇ ਗੁਰਬਾਣੀ ਵਿਚ ਵਿਆਖਿਆ ਅਤੇ ਟੀਕਾ ਕਰਨ ਦੀ ਪਿਰਤ ਪਾਈ। ਇਹ ਪਿਰਤ ਅੱਗੇ ਚਲ ਕੇ ਪੰਜਾਬੀ ਸਾਹਿਤ ਦੀ ਬੜੀ ਮਹੱਤਵਪੂਰਣ ਰੂਪ-ਧਾਰਾ ਬਣ ਗਈ।

***ਹਾਸ-ਰਸੀ ਕਵਿਤਾ ਦੀ ਪਿਰਤ :***

ਭਾਈ ਗੁਰਦਾਸ ਦੀ ਪੰਜਾਬੀ ਸਾਹਿਤ ਨੂੰ ਦੂਜੀ ਦੇਣ ਹਾਸ-ਰਸੀ ਕਵਿਤਾ ਦੀ ਪਿਰਤ ਪਾਉਣਾ ਹੈ। ਨਾਥ-ਯੋਗੀਆਂ, ਸੂਫ਼ੀ ਫ਼ਕੀਰਾਂ ਅਤੇ ਸਿੱਖ ਗੁਰੂਆਂ ਦੀ ਬਾਣੀ ਬੜੀ ਗੰਭੀਰ ਰਹੀ ਹੈ। ਅਧਿਆਤਮਵਾਦੀ ਅਨੁਭਵ ਦੇ ਰਹੱਸਵਾਦੀ ਪ੍ਰਗਟਾਵੇ ਨੇ ਉਨ੍ਹਾਂ ਦੀ ਕਵਿਤਾ ਵਿਚ ਹਾਸ-ਰਸੀ ਛੋਹਾਂ ਦੀ ਗੁੰਜਾਇਸ਼ ਹੀ ਨਹੀਂ ਰਹਿਣ ਦਿੱਤੀ। ਭਾਈ ਗੁਰਦਾਸ ਦੇ ਸਮਕਾਲੀ ਜਲ੍ਹਣ ਅਤੇ ਵਜੀਦ ਦੀਆਂ ਰਚਨਾਵਾਂ ਵਿਚ ਕਿਤੇ ਕਿਤੇ ਹਾਸ-ਰਸੀ ਛੋਹਾਂ ਮਿਲਦੀਆਂ ਹਨ, ਪਰ ਜਲ੍ਹਣ ਦਾ ਹਾਸ-ਰਸ ਠੁਲਾ ਅਤੇ ਕਿਤੇ ਕਿਤੇ ਅਭਦਰ ਜਿਹਾ ਹੈ ਜਦ ਕਿ ਵਜੀਦ ਦੀ ਰਚਨਾ ਵਿਚ ਇਹ ਕਿਤੇ ਕਿਤੇ ਨਾਂ-ਮਾਤਰ ਸੂਖਮ ਵਿਅੰਗ ਦੇ ਰੂਪ ਵਿੱਚ ਵਿਦਮਾਨ ਹੈ। ਕਵਿਤਾ ਰਾਹੀਂ ਕਲਾਮਈ ਢੰਗ ਨਾਲ ਹਾਸ-ਰਸ ਦੀ ਸ੍ਰਿਸ਼ਟੀ ਕਰਨਾ ਭਾਈ ਗੁਰਦਾਸ ਦੇ ਹੀ ਹਿੱਸੇ ਆਇਆ ਹੈ। ਇਸ ਨਾਲ ਇਕ ਤਾਂ ਉਨ੍ਹਾਂ ਦੀ ਕਵਿਤਾ ਬੜੀ ਰੋਚਕ ਬਣ ਗਈ ਹੈ ਅਤੇ ਦੂਜੇ ਵਿਸ਼ੇ ਦਾ ਪ੍ਰਭਾਵਸ਼ਾਲੀ ਢੰਗ ਨਾਲ ਪ੍ਰਗਟਾਵਾ ਕਰਨ ਵਿਚ ਬਹੁਤ ਸਹਾਇਤਾ ਮਿਲੀ ਹੈ।

ਭਾਈ ਗੁਰਦਾਸ ਦੀ ਬਾਣੀ ਵਿਚ ਹਾਸ-ਰਸ ਦੇ ਇਕ ਤਾਂ ਉੱਥੇ ਦਰਸ਼ਨ ਹੁੰਦੇ ਹਨ, ਜਿੱਥੇ ਉਹ ਪਾਖੰਡ ਖੰਡਨ ਵੇਲੇ ਤੁਲਨਾਤਮਕ ਦ੍ਰਿਸ਼ਟੀ ਤੋਂ ਕਰਮਕਾਂਡਾਂ ਅਤੇ ਪਾਖੰਡਾਂ ਦਾ ਵਿਰੋਧ ਕਰਦੇ ਹਨ। ਉਦਾਹਰਣ ਵਜੋਂ ਤਪ, ਹਠ, ਨੇਮ, ਭੇਖ ਆਦਿ ਮੁਕਤੀ ਪ੍ਰਾਪਤੀ ਲਈ ਅਨੁਚਿਤ ਸਾਧਨ ਹਨ, ਇਨ੍ਹਾਂ ਦੀ ਅਨੁਚਿਤਤਾ ਸਿੱਧ ਕਰਨ ਲਈ ਜੋ ਤੁਲਨਾਤਮਕ ਦ੍ਰਿਸ਼ਟੀਕੋਣ ਪੇਸ਼ ਕੀਤਾ ਗਿਆ ਹੈ, ਉਸ ਤੋਂ ਪਾਠਕ ਆਪ ਮੁਹਾਰਾ ਹੱਸ ਪੈਂਦਾ ਹੈ, ਜਿਵੇਂ ਹੇਠਾਂ ਲਿਖੀਆਂ ਪਉੜੀਆਂ ਤੋਂ—

*ਸਿਰ ਤਲਵਾਇਆ ਪਾਈਐ ਚਮਗਿਦੜ ਜੂਹੇ।*

---

1. *ਸਿਰੀ,* ਅਸਟਪਦੀ ੧੪/੧੫

*ਮੜੀ ਮਸਾਣੀ ਜੇ ਮਿਲੇ ਵਿਚਿ ਖੁਡਾ ਚੂਹੇ।*
*ਮਿਲੈ ਨ ਵਡੀ ਆਰਜਾ ਬਿਸੀਅਰੁ ਵਿਹੁ ਲੂਹੇ।*
*ਹੋਇ ਕੁਚੀਲੁ ਵਰਤੀਐ ਖਰ ਸੂਰ ਭਸੂਹੇ।*
*ਕੰਦ ਮੂਲ ਚਿਤੁ ਲਾਈਐ ਆਈਅੜ ਵਣੁ ਧੂਹੇ।*
*ਵਿਣੁ ਗੁਰ ਮੁਕਤਿ ਨ ਹੋਵਈ ਜਿਉ ਘਰੁ ਵਿਣੁ ਬੂਹੇ ॥੧੩॥*
*ਮਿਲੈ ਜਿ ਤੀਰਥਿ ਨਾਤਿਆ ਡਡਾਂ ਜਲ ਵਾਸੀ।*
*ਵਾਲ ਵਧਾਇਆਂ ਪਾਈਐ ਬੜ ਜਟਾਂ ਪਲਾਸੀ।*
*ਨੰਗੇ ਰਹਿਆ ਜੇ ਮਿਲੇ ਵਣਿ ਮਿਰਗ ਉਦਾਸੀ।*
*ਭਸਮ ਲਾਇ ਜੇ ਪਾਈਐ ਖਰ ਖੇਹ ਨਿਵਾਸੀ।*
*ਜੇ ਪਾਈਐ ਚੁਪ ਕੀਤਿਆਂ ਪਸੂਆਂ ਜੜ ਹਾਸੀ।*
*ਵਿਣੁ ਗੁਰ ਮੁਕਤਿ ਨ ਹੋਵਈ ਗੁਰ ਮਿਲੈ ਖਲਾਸੀ ॥੧੪॥* (ਵਾਰ ੩੬)

ਇਨ੍ਹਾਂ ਪੰਕਤੀਆਂ ਵਿਚ ਇਕ ਪਾਸੇ ਭਾਈ ਗੁਰਦਾਸ ਹੋਰਨਾਂ ਸਾਧਨਾਂ ਦੁਆਰਾ ਮੁਕਤੀ ਨੂੰ ਅਸੰਭਵ ਮੰਨਦੇ ਹੋਇਆਂ ਸੁੰਦਰ ਅਤੇ ਢੁਕਵੇਂ ਅਲੰਕਾਰਾ ਨਾਲ ਉਨ੍ਹਾਂ ਦੀ ਤੁੱਛਤਾ ਦਾ ਮਜ਼ਾਕ ਉਡਾ ਰਹੇ ਹਨ ਅਤੇ ਦੂਜੇ ਪਾਸੇ ਆਪਣੇ ਸਿਧਾਂਤਾਂ ਦੀ ਬੜੀ ਦ੍ਰਿੜਤਾ ਨਾਲ ਸਥਾਪਨਾ ਵੀ ਕਰ ਰਹੇ ਹਨ।

ਹਾਸ-ਰਸ ਪ੍ਰਗਟ ਕਰਨ ਦਾ ਦੂਜਾ ਢੰਗ ਹੈ ਹਾਸਰਸੀ ਲੋਕ ਕਹਾਣੀਆਂ ਰਾਹੀਂ ਆਪਣੇ ਮਤ ਦਾ ਸਮਰਥਨ ਅਤੇ ਵਿਰੋਧੀ ਮਤ ਦਾ ਖੰਡਨ। ਪ੍ਰਿਥੀ ਚੰਦ ਦੇ ਹਮਰਾਹੀਆਂ ਦੇ ਕੁਕਰਮਾਂ ਨੂੰ ਉਘਾੜਨ ਅਤੇ ਉਨ੍ਹਾਂ ਦੀ ਵਾਸਤਵਿਕ ਸਥਿਤੀ ਦਾ ਬੋਧ ਕਰਾਉਣ ਲਈ ਭਾਈ ਸਾਹਿਬ ਨੇ ਨੀਲਾਰੀ ਦੇ ਮਟ ਵਿਚ ਡਿੱਗੇ ਗਿੱਦੜ ਦੀ ਲੋਕ ਕਹਾਣੀ ਨੂੰ ਪੇਸ਼ ਕੀਤਾ ਹੈ—

*ਨੀਲਾਰੀ ਦੇ ਮਟ ਵਿਚਿ ਪੈ ਗਿਦੜੁ ਰਤਾ।*
*ਜੰਗਲ ਅੰਦਰਿ ਜਾਇ ਕੈ ਪਾਖੰਡੁ ਕਮਤਾ।*
*ਦਰਿ ਸੇਵੈ ਮਿਰਗਾਵਲੀ ਹੋਇ ਬਹੈ ਅਵਤਾ।*
*ਕਰੈ ਹਕੂਮਤਿ ਅਗਲੀ ਕੂੜੇ ਮਦਿ ਮਤਾ।*
*ਬੋਲਣਿ ਪਾਜ ਉਘਾੜਿਆ ਜਿਉ ਮੂਲੀ ਪੱਤਾ।*
*ਤਿਉ ਦਰਗਹਿ ਮੀਣਾ ਮਾਰੀਐ ਕਰਿ ਕੂੜੁ ਕੁਪੱਤਾ।* (੩੬/੨)

ਇਸੇ ਤਰ੍ਹਾਂ ਕਵੀ ਨੇ ਮੂਰਖ ਦੇ ਸਰੂਪ ਨੂੰ ਚਿਤ੍ਰਣ ਲਈ ਚਾਰ ਹਾਸ-ਰਸੀ ਲੋਕ ਕਹਾਣੀਆਂ ਦੇ ਹਵਾਲੇ ਦਿੱਤੇ ਹਨ, ਜਿਵੇਂ—

(1) ਉਠਣੀ ਦੀ ਬੀਮਾਰੀ ਦੇ ਇਲਾਜ ਨੂੰ ਸਭ ਉੱਤੇ ਲਾਗੂ ਕਰਨ ਵਾਲੇ ਮੂਰਖ ਵੈਦ ਦੀ ਕਥਾ (ਵਾਰ ੩੨/੧੬ ਪਉੜੀ)
(2) ਮੂਰਖ ਨਾਈ ਦੁਆਰਾ ਸ਼ਿਵਜੀ ਤੋਂ ਵਰ ਪ੍ਰਾਪਤ ਸ਼ਾਹ ਦੇ ਪੁੱਤਰ ਵਾਂਗ ਸ੍ਰੇਵੜਿਆਂ ਦਾ ਮਾਰਨਾ (ਵਾਰ ੩੨/੧੭ ਪਉੜੀ)
(3) ਅਨਪੜ੍ਹ ਗਾਂਗੇ ਤੇਲੀ ਅਤੇ ਪੰਡਿਤ ਦੀ ਗਿਆਨ ਚਰਚਾ। (ਵਾਰ ੩੨/੧੮ ਪਉੜੀ)
(4) ਖੂਹੋਂ ਨਹਾ ਕੇ ਸਿਰੋਂ ਨੰਗੇ ਘਰ ਆਏ ਇਕ ਮੂਰਖ ਦੀ ਵਾਰਤਾ। (ਵਾਰ ੩੨/੧੯ ਪਉੜੀ)

ਇਨ੍ਹਾਂ ਲੋਕ-ਕਹਾਣੀਆਂ ਦੁਆਰਾ ਭਾਈ ਗੁਰਦਾਸ ਨੇ ਮੂਰਖਾਂ ਤੋਂ ਬਚਣ ਲਈ ਬੜੀ ਸੁੰਦਰ

ਸ਼ੈਲੀ ਵਿਚ ਚੇਤਾਵਨੀ ਕੀਤੀ ਹੈ। ਕਈ ਥਾਂਵਾਂ ਤੇ ਅਜਿਹੀਆਂ ਲੋਕ ਕਹਾਣੀਆਂ ਦਾ ਕੇਵਲ ਸੰਕੇਤ ਹੀ ਕਰਕੇ ਹਾਸ-ਰਸ ਦਾ ਸੁਆਦ ਦਿਵਾ ਦਿੱਤਾ ਹੈ, ਜਿਵੇਂ—

*ਘੰਟੁ ਘੜਾਇਆ ਚੂਹਿਆਂ ਗਲਿ ਬਿਲੀ ਪਾਈਐ।*
*ਮਤਾ ਮਤਾਇਆ ਮਖੀਆਂ ਘਿਅ ਅੰਦਰਿ ਨਾਈਐ।*
*ਸੂਤਕੁ ਲਹੈ ਨ ਕੀੜਿਆਂ ਕਿਉ ਝਥੁ ਲੰਘਾਈਐ।*.........(੩੬/੧੬)

ਹਾਸ-ਰਸ ਉਤਪੰਨ ਕਰਨ ਦੀ ਤੀਜੀ ਵਿਧੀ ਹੈ ਮਾਲੋਪਮਾ ਰਾਹੀਂ ਮੂਰਖ ਦੀ ਤੁੱਛਤਾ ਦਾ ਅਹਿਸਾਸ ਕਰਾਉਣਾ, ਜਿਵੇਂ—

*ਜਿਉਂ ਹਾਥੀ ਦਾ ਨਾਵਣਾ ਬਾਹਰਿ ਨਿਕਲਿ ਖੇਹ ਉਡਾਵੈ।*
*ਜਿਉ ਊਠੇ ਦਾ ਖਾਵਣਾ ਪਰਹਰਿ ਕਣਕ ਜਵਾਹਾ ਖਾਵੈ।*
*ਕਮਲੇ ਦਾ ਕਛੋਟੜਾ ਕਦੇ ਲਕ ਕਦੇ ਸੀਸਿ ਵਲਾਵੈ।*
*ਜਿਉ ਕਰਿ ਟੁੰਡੇ ਹਥੜਾ ਸੋ ਚੁਤੀ ਸੋ ਵਾਤਿ ਵਤਾਵੈ।*
*ਸੰਨੀ ਜਾਣੁ ਲੁਹਾਰ ਦੀ ਖਿਣੁ ਜਲਿ ਵਿਚਿ ਖਿਨ ਅਗਨਿ ਸਮਾਵੈ।*
*ਮਖੀ ਬਾਣੁ ਕੁਬਾਣ ਹੈ ਲੈ ਦੁਰਗੰਧ ਸੁਗੰਧ ਨ ਭਾਵੈ।*
*ਮੂਰਖ ਦਾ ਕਿਹੁ ਹਥਿ ਨ ਆਵੈ।* (੩੨/੧੦)

ਉਪਰੋਕਤ ਵਿਚਾਰ ਤੋਂ ਸਪਸ਼ਟ ਹੈ ਕਿ ਭਾਈ ਗੁਰਦਾਸ ਨੇ ਆਪਣੀਆਂ ਗੰਭੀਰ ਅਧਿਆਤਮਿਕ ਸਥਾਪਨਾਵਾਂ ਲਈ ਬੜੇ ਸੁਚੱਜੇ ਢੰਗ ਨਾਲ ਵਿਅੰਗ ਬਾਣਾਂ ਰਾਹੀਂ ਹਾਸ ਰਸ ਦੀ ਸਿਰਜਨਾ ਕੀਤੀ ਹੈ, ਜਿਸ ਨਾਲ ਇਕ ਪਾਸੇ ਰੋਚਕਤਾ ਵਧੀ ਹੈ ਅਤੇ ਦੂਜੇ ਪਾਸੇ ਗੱਲ ਅਧਿਕ ਤੋਂ ਅਧਿਕ ਸਪਸ਼ਟ ਹੋ ਸਕੀ ਹੈ। ਇੱਥੇ ਧਿਆਨ ਯੋਗ ਗੱਲ ਇਹ ਹੈ ਕਿ ਕਵੀ ਨੇ ਕਿਤੇ ਵੀ ਕਿਸੇ ਉੱਤੇ ਵਿਅਕਤੀਗਤ ਵੈਰ ਵਿਰੋਧ ਕਾਰਣ ਚਿੱਕੜ ਨਹੀਂ ਉਛਾਲਿਆ, ਸਗੋਂ ਕਲਾਤਮਕ ਵਿਧੀ ਨਾਲ ਉਨ੍ਹਾਂ ਦੇ ਸਮਾਜਕ ਜੀਵਨ ਉੱਤੇ ਚਾਨਣਾ ਪਾਇਆ ਹੈ, ਜਿਸ ਨਾਲ ਉਨ੍ਹਾਂ ਦਾ ਯਥਾਰਥ ਰੂਪ ਉਘੜ ਆਇਆ ਹੈ ਇਸ ਤਰ੍ਹਾਂ ਇਹ ਉਕਤੀਆਂ ਉੱਤਮ ਕਾਵਿ ਦਾ ਰੂਪ ਧਾਰਣ ਕਰ ਗਈਆਂ ਹਨ।

ਹਾਸ-ਰਸ ਦੀ ਪਿਰਤ ਪਾਉਣ ਤੋਂ ਇਹ ਭਾਵ ਨਹੀਂ ਕਿ ਭਾਈ ਗੁਰਦਾਸ ਦੀਆਂ ਰਚਨਾਵਾਂ ਵਿਚ ਹੋਰ ਰਸਾਂ ਦਾ ਅਭਾਵ ਹੈ। ਨਹੀਂ, ਅਜਿਹੀ ਗੱਲ ਨਹੀਂ। ਲਗਭਗ ਸਾਰੇ ਰਸਾਂ ਦੇ ਨਮੂਨੇ ਉਨ੍ਹਾਂ ਦੀ ਕਵਿਤਾ ਵਿਚ ਵੇਖੇ ਜਾ ਸਕਦੇ ਹਨ। ਸ਼ਿੰਗਾਰ ਦੇ ਦੋਹਾਂ ਪੱਖਾਂ ਦੇ ਬੜੇ ਸੁੰਦਰ ਨਮੂਨੇ ਕਬਿੱਤਾਂ ਵਿਚ ਵੇਖੇ ਜਾ ਸਕਦੇ ਹਨ। ਵੀਭਤਸ-ਰਸ ਦਾ ਹੇਠਾਂ ਲਿਖਿਆ ਨਮੂਨਾ ਅਕ੍ਰਿਤਘਨ ਦੇ ਸਰੂਪ ਦਾ ਬੜਾ ਅਦੁੱਤੀ ਚਿੱਤਰ ਪੇਸ਼ ਕੀਤਾ ਹੈ—

*ਮਦ ਵਿਚਿ ਰਿਧਾ ਪਾਇਕੈ ਕੁਤੇ ਦਾ ਮਾਸੁ।*
*ਧਰਿਆ ਮਾਣਸ ਖੋਪਰੀ ਤਿਸੁ ਮੰਦੀ ਵਾਸੁ।*
*ਰਤੂ ਭਰਿਆ ਕਪੜਾ ਕਰਿ ਕਜਣੁ ਤਾਸੁ।*
*ਢਕਿ ਲੈ ਚਲੀ ਚੂਹੜੀ ਕਰਿ ਭੋਗ ਬਿਲਾਸੁ।*
*ਆਖਿ ਸੁਣਾਏ ਪੁਛਿਆ ਲਾਹੇ ਵਿਸਵਾਸੁ।*
*ਨਦਰਿ ਪਵੈ ਅਕਿਰਤਘਣੁ ਮਤੁ ਹੋਇ ਵਿਣਾਸੁ।* (੩੫/੯)

ਅਧਿਆਤਮਿਕ ਕਵੀ ਹੋਣ ਦੇ ਨਾਤੇ ਉਨ੍ਹਾਂ ਦੀ ਕਵਿਤਾ ਵਿਚ ਸ਼ਾਂਤ-ਰਸ ਦੀ ਬਹੁਲਤਾ ਦੀ

ਆਸ ਕੀਤੀ ਜਾ ਸਕਦੀ ਹੈ, ਪਰ ਇਹ ਸ਼ਾਂਤ-ਰਸ ਨਿਰਾ ਪੁਰਾ ਨਿਰਜੀਵ ਸ਼ਾਂਤ-ਰਸ ਨਹੀਂ। ਇਸ ਵਿਚ ਜੀਵਨ ਹੈ, ਪ੍ਰੇਰਨਾ ਹੈ, ਅਤੇ ਸੰਸਾਰ ਵਿਚ ਵਿਚਰਣ ਲਈ ਵਿਧੀ-ਨਿਖੇਧ ਦੀ ਚੇਤਾਵਨੀ ਹੈ। ਗੁਰਮੁਖ ਦੇ ਚਰਿਤ੍ਰ ਦੀ ਜੋ ਤਸਵੀਰ ਹੇਠਲੀ ਪਉੜੀ ਦੁਆਰਾ ਖਿੱਚੀ ਗਈ ਹੈ, ਉਹ ਜਿੱਥੇ ਸ਼ਾਂਤ-ਰਸ ਦਾ ਉੱਤਮ ਨਮੂਨਾ ਪੇਸ਼ ਕਰਦੀ ਹੈ, ਉੱਥੇ ਨਾਲ ਹੀ ਗੁਰਮੁਖ ਨੂੰ ਇਕ ਜੀਵੰਤ, ਆਤਮ ਉਤਸਰਗੀ ਅਤੇ ਲੋਕ ਕਲਿਆਣ ਵਿਚ ਲੀਨ ਅਜਿਹੇ ਅਧਿਆਤਮੀ ਪੁਰਸ਼ ਦੇ ਰੂਪ ਵਿਚ ਪੇਸ਼ ਕਰਦੀ ਹੈ, ਜਿਸ ਦੀ ਹੋਂਦ ਨਾਲ ਸਮਾਜ ਦਾ ਸੰਤੁਲਿਤ ਵਿਕਾਸ ਸੰਭਵ ਹੋ ਸਕਦਾ ਹੈ—

*ਸਚੀ ਖਸਮ ਰਜਾਇ ਭਾਣਾ ਭਾਵਣਾ।*
*ਸਤਿਗੁਰ ਪੈਰੀ ਪਾਇ ਆਪੁ ਗਵਾਵਣਾ।*
*ਗੁਰ ਚੇਲਾ ਪਰਚਾਇ ਮਨੁ ਪਤੀਆਵਣਾ।*
*ਗੁਰਮੁਖਿ ਸਹਜਿ ਸੁਭਾਇ ਅਲਖ ਲਖਾਵਣਾ।*
*ਗੁਰਸਿਖ ਤਿਲ ਨ ਤਮਾਇ ਕਾਰ ਕਮਾਵਣਾ।*
*ਸਬਦ ਸੁਰਤਿ ਲਿਵਲਾਇ ਹੁਕਮੁ ਮਨਾਵਣਾ।*
*ਵੀਹ ਇਕੀਹ ਲੰਘਾਇ ਨਿਜ ਘਰਿ ਜਾਵਣਾ।*
*ਗੁਰਮੁਖਿ ਸੁਖ ਫਲ ਪਾਇ ਸਹਜਿ ਸਮਾਵਣਾ।*(੨/੧੧)

ਪਹਿਲੀ ਵਾਰ ਵਿਚਲੇ ਉਤਸਾਹ ਵਰਧਕ ਵਾਤਾਵਰਣ ਤੋਂ ਵੀਰ-ਰਸ ਦਾ ਆਭਾਸ ਹੁੰਦਾ ਹੈ। ਇਹ ਠੀਕ ਹੈ ਕਿ ਉਹ ਵਾਰ ਸ਼ਾਂਤ-ਰਸ ਭਰਪੂਰ ਹੈ, ਪਰ ਚੂੰਕਿ ਗੁਰੂ ਨਾਨਕ ਪੁਰਾਣੀਆਂ ਗਲੀਆਂ ਸੜੀਆਂ ਸ਼ਕਤੀਆਂ ਦਾ ਸੰਘਾਰ ਕਰਕੇ ਇਕ ਨਵਾਂ ਦ੍ਰਿਸ਼ਟੀਕੋਣ, ਇਕ ਨਵੀਂ ਭਾਵਨਾ ਅਤੇ ਇਕ ਨਵੀਂ ਜੀਵਨ-ਜਾਚ ਸਥਾਪਿਤ ਕਰਨ ਦੇ ਉਪਰਾਲੇ ਵਜੋਂ ਪ੍ਰਗਟ ਹੋਏ ਹਨ, ਇਸ ਲਈ ਉਸ ਉਪਰਾਲੇ ਰਾਹੀਂ ਹੀ ਉਤਸਾਹ ਦੀ ਭਾਵਨਾ ਨੂੰ ਬੜਾ ਬਲ ਮਿਲਿਆ ਹੈ ਅਤੇ ਇਕ ਅਧਿਆਤਮਿਕ ਸੰਘਰਸ਼ ਦਾ ਬੜਾ ਸਜੀਵ ਮਾਹੌਲ ਉਸਰ ਗਿਆ ਹੈ। ਹੇਠਾਂ ਲਿਖੀ ਇਸ ਵਾਰ ਦੀ ਸੁਪ੍ਰਸਿੱਧ ਪਉੜੀ ਇਸ ਕਥਨ ਦੇ ਪ੍ਰਮਾਣ ਵਜੋਂ ਪੇਸ਼ ਕੀਤੀ ਜਾ ਸਕਦੀ ਹੈ—

*ਸਤਿਗੁਰ ਨਾਨਕ ਪ੍ਰਗਟਿਆ, ਮਿਟੀ ਧੁੰਧ ਜਗਿ ਚਾਨਣੁ ਹੋਆ।*
*ਜਿਉ ਕਰਿ ਸੂਰਜੁ ਨਿਕਲਿਆ, ਤਾਰੇ ਛਪੇ ਅੰਧੇਰੁ ਪਲੋਆ।*
*ਸਿੰਘ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ।*
*ਬਾਬੇ ਤਾਰੇ ਚਾਰਿ ਚਕਿ ਨਉ ਖੰਡਿ ਪ੍ਰਿਥਵੀ ਸਚਾ ਢੋਆ।*
*ਗੁਰਮੁਖਿ ਕਲਿ ਵਿਚਿ ਪ੍ਰਗਟੁ ਹੋਆ ॥੨੭॥*

ਸਪਸ਼ਟ ਹੈ ਕਿ ਭਾਈ ਗੁਰਦਾਸ ਨੇ ਪੰਜਾਬੀ ਸਾਹਿਤ ਵਿਚ ਕੇਵਲ ਹਾਸ-ਰਸੀ ਕਵਿਤਾ ਦੀ ਹੀ ਪਿਰਤ ਨਹੀਂ ਪਾਈ, ਸਗੋਂ ਹੋਰਨਾਂ ਰਸਾਂ ਦੀ ਵੀ ਸੁੰਦਰ ਨਿਸ਼ਪੱਤੀ ਕੀਤੀ ਹੈ। ਇਸ ਲਈ ਇਹ ਕਹਿਣੋਂ ਸੰਕੋਚ ਨਹੀਂ ਕੀਤਾ ਜਾ ਸਕਦਾ ਕਿ ਭਾਈ ਗੁਰਦਾਸ ਦੀ ਬਾਣੀ ਰਸ-ਖਾਨ ਹੈ।

### *ਲੋਕ ਸਾਹਿਤ ਦੀ ਸੰਭਾਲ :*

ਭਾਈ ਗੁਰਦਾਸ ਦੀ ਪੰਜਾਬੀ ਸਾਹਿਤ ਨੂੰ ਤੀਜੀ ਦੇਣ ਹੈ ਲੋਕ ਸਾਹਿਤ ਦੀ ਸੰਭਾਲ। ਲੋਕ ਸਾਹਿਤ ਯੁੱਗਾਂ ਯੁੱਗਾਂ ਤੋਂ ਚਲਿਆ ਆ ਰਿਹਾ ਉਹ ਸਾਹਿਤ ਹੈ ਜੋ ਕੇਵਲ ਮੌਖਿਕ ਪਰੰਪਰਾ ਤੋਂ ਪ੍ਰਾਪਤ ਹੁੰਦਾ ਹੈ ਅਤੇ ਜਿਸ ਦੇ ਰਚੈਤਾ ਦਾ ਕੁੱਝ ਪਤਾ ਨਹੀਂ। ਅਜਿਹੇ ਸਾਹਿਤ ਨੂੰ ਸਾਰੇ ਲੋਕ ਆਪਣਾ

ਸਾਹਿਤ ਮੰਨਦੇ ਹਨ। ਇਸ ਵਿਚ ਲੋਕਾਂ ਦੀਆਂ ਭਾਵਨਾਵਾਂ ਸਮਾਈਆਂ ਰਹਿੰਦੀਆਂ ਹਨ ਅਤੇ ਲੋਕ ਮਾਨਸ ਯਥਾਰਥ ਰੂਪ ਵਿਚ ਪ੍ਰਤਿਬਿੰਬਤ ਹੁੰਦਾ ਹੈ। ਇਸ ਦੀ ਰਚਨਾ ਚੇਤਨ ਤੌਰ ਤੇ ਨਹੀਂ, ਆਪਣੇ ਆਪ ਹੁੰਦੀ ਰਹਿੰਦੀ ਹੈ ਅਤੇ ਜੋ ਦੇਸ਼ ਜਾਂ ਜਾਤਿ ਦੀ ਸਮੁੱਚੀ ਸੰਸਕ੍ਰਿਤੀ ਦਾ ਦਰਪਣ ਹੈ। ਸੁਭਾਵਿਕਤਾ ਅਤੇ ਸਹਿਜ ਹੀ ਇਸ ਦੇ ਪ੍ਰਮੁੱਖ ਗੁਣ ਹਨ। ਭਾਈ ਗੁਰਦਾਸ ਦੀ ਬਾਣੀ ਵਿਚ ਲੋਕ ਸਾਹਿਤ ਦੀ ਸੰਭਾਲ ਤਿੰਨ ਰੂਪਾਂ ਵਿਚ ਹੋਈ ਵੇਖੀ ਜਾ ਸਕਦੀ ਹੈ—

(1) ਪੌਰਾਣਿਕ ਪ੍ਰਸੰਗ ਅਤੇ ਸੰਕੇਤ,
(2) ਲੋਕ ਕਹਾਣੀਆਂ ਅਤੇ ਸੰਕੇਤ, ਅਤੇ
(3) ਅਖਾਣ ਜਾਂ ਕਹਾਵਤਾਂ।

### (1) *ਪੌਰਾਣਿਕ ਪ੍ਰਸੰਗ ਅਤੇ ਸੰਕੇਤ*

ਭਾਈ ਗੁਰਦਾਸ ਦੀਆਂ ਰਚਨਾਵਾਂ ਵਿਚ ਪੌਰਾਣਿਕ ਕਥਾਵਾਂ ਅਤੇ ਸੰਕੇਤਾਂ ਦੀ ਬੜੀ ਖੁਲ੍ਹ ਕੇ ਵਰਤੋਂ ਹੋਈ ਹੈ। ਪਰ ਇੱਥੇ ਧਿਆਨ ਰਖਣ ਵਾਲੀ ਗੱਲ ਇਹ ਹੈ ਕਿ ਭਾਈ ਗੁਰਦਾਸ ਨੇ ਇਹ ਸਾਰੀ ਸਾਮਗ੍ਰੀ ਸਿੱਧੀ ਪੁਰਾਣਾਂ ਤੋਂ ਨਹੀਂ ਲਈ, ਸਗੋਂ ਯੁੱਗ-ਯੁੱਗ ਤੋਂ ਆਮ ਜੀਵਨ ਦਾ ਅੰਗ ਬਣ ਚੁੱਕੀਆਂ ਕਥਾਵਾਂ ਜੋ ਉਨ੍ਹਾਂ ਨੂੰ ਪਰੰਪਰਾ ਤੋਂ ਪ੍ਰਾਪਤ ਹੋਈਆਂ ਹਨ, ਉਨ੍ਹਾਂ ਨੂੰ ਹੀ ਆਪਣੇ ਭਾਵਾਂ ਦੇ ਪ੍ਰਗਟਾਵੇ ਲਈ ਚੁਣਿਆ ਹੈ। ਇਸ ਲਈ ਅਜਿਹੀਆਂ ਕਥਾਵਾਂ ਆਪਣੇ ਪੌਰਾਣਿਕ ਵਿਰਸੇ ਨਾਲੋਂ ਨਾਤਾ ਤੋੜ ਕੇ ਲੋਕ ਸਾਹਿਤ ਨਾਲ ਸੰਬੰਧ ਸਥਾਪਿਤ ਕਰ ਚੁੱਕੀਆਂ ਹਨ। ਇਸ ਲਈ ਇਨ੍ਹਾਂ ਨੂੰ ਲੋਕ ਸਾਹਿਤ ਸਿਰਲੇਖ ਅਧੀਨ ਰਖਣਾ ਵੀ ਉਚਿਤ ਪ੍ਰਤੀਤ ਹੁੰਦਾ ਹੈ।

ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿਚ ਪੌਰਾਣਿਕ ਕਥਾਵਾਂ ਨੂੰ ਕਥਾ-ਗੀਤ ਦੇ ਰੂਪ ਵਿਚ ਪੇਸ਼ ਕਰਕੇ ਇਕ ਨਵੇਂ ਕਲਾ-ਰੂਪ ਨੂੰ ਜਨਮ ਦਿੱਤਾ। ਪਹਿਲਾਂ ਉਹ ਕਿਸੇ ਪੌਰਾਣਿਕ ਕਥਾ ਨੂੰ ਲੈ ਕੇ ਅੱਠ ਜਾਂ ਨੌਂ ਪੰਕਤੀਆਂ ਵਿਚ ਉਸ ਦਾ ਬੜੀ ਸੰਖੇਪਤਾ ਨਾਲ ਬਿਆਨ ਕਰਦੇ ਹਨ ਅਤੇ ਅੰਤਿਮ ਪੰਕਤੀ ਵਿਚ ਸਾਰੀ ਕਥਾ ਦਾ ਸਾਰ ਤੱਤ ਦਿੰਦੇ ਹਨ ਜਾਂ ਆਪਣਾ ਮੰਤਵ ਪ੍ਰਗਟ ਕਰਦੇ ਹਨ। ਦਰੋਪਦੀ-ਚੀਰ-ਹਰਨ ਪ੍ਰਸੰਗ ਨੂੰ ਉਨ੍ਹਾਂ ਨੇ ਇਸ ਤਰ੍ਹਾਂ ਬਿਆਨ ਕੀਤਾ ਹੈ—

*ਅੰਦਰਿ ਸਭਾ ਦੁਸਾਸਣੈ ਮਥੇ ਵਾਲ ਦ੍ਰੋਪਤੀ ਆਂਦੀ।*
*ਦੂਤਾ ਨੋ ਫੁਰਮਾਇਆ ਨੰਗੀ ਕਰਹੁ ਪੰਚਾਲੀ ਬਾਂਦੀ।*
*ਪੰਜੇ ਪਾਂਡੋ ਵੇਖਦੇ ਅਉਘਟਿ ਰੁਧੀ ਨਾਰਿ ਜਿਨਾਂ ਦੀ।*
*ਅਖੀ ਮੀਟਿ ਧਿਆਨੁ ਧਰਿ ਹਾਹਾ ਕ੍ਰਿਸ਼ਨ ਕਰੈ ਬਿਲਲਾਂਦੀ।*
*ਕਪੜ ਕੋਟੁ ਉਸਾਰਿਓਨੁ ਥਕੇ ਦੂਤ ਨ ਪਾਰਿ ਵਸਾਂਦੀ।*
*ਹਥ ਮਰੋੜਨਿ ਸਿਰੁ ਧੁਣਨਿ ਪਛੋਤਾਨਿ ਕਰਨਿ ਜਾਹਿ ਜਾਂਦੀ।*
*ਘਰਿ ਆਈ ਠਾਕੁਰ ਮਿਲੇ ਪੈਜ ਰਹੀ ਬੋਲੇ ਸਰਮਾਂਦੀ।*
*ਨਾਥ ਅਨਾਥਾਂ ਬਾਣਿ ਧੁਰਾਂਦੀ।* (੧੦/੮)

ਇਸ ਤਰ੍ਹਾਂ ਦੇ ਹੋਰ ਕਥਾ-ਗੀਤ ਹਨ—ਧਰੂਵ ਭਗਤ (ਵਾਰ 10/1 ਪਉੜੀ), ਪ੍ਰਹਲਾਦ ਭਗਤ (10/2), ਬਲੀ ਰਾਜਾ (23/6, 25/7, 10/3), ਅੰਬਰੀਸ਼ ਭਗਤ (10/4), ਰਾਜਾ ਜਨਕ (10/5), ਵਿਦੁਰ ਦੁਰਯੋਜਨ (10/7), ਸੁਦਾਮਾ ਕ੍ਰਿਸ਼ਨ (10/9), ਗੋਤਮ-ਅਹਿਲਿਆ (10/18), ਬਾਲਮੀਕ (10/19), ਪੂਤਨਾ ਕ੍ਰਿਸ਼ਨ (10/22), ਬਧਿਕ ਕ੍ਰਿਸ਼ਨ (10/23), ਬ੍ਰਹਮਾ

(12/7), ਵਿਸ਼ਨੂੰ-ਦਸਾਵਤਾਰ (12/9, 23/10, 39/15), ਮਹਾਦੇਵ (12/9, 39/10), ਇੰਦਰ ਬ੍ਰਹਮਾ (12/10), ਨਾਰਦ-ਸ਼ੁਕਦੇਵ (12/11), ਪਰਸ਼ੁਰਾਮ (23/7), ਰਾਮ ਚੰਦ੍ਰ (23/8), ਕ੍ਰਿਸ਼ਨ (23/9), ਸ਼ੁਕਦੇਵ (15/10), ਛੀਰ ਸਮੁੰਦਰ (25/23), ਧਰਮ ਰਾਜ (31/5), ਰਾਮ ਕਥਾ (23/20), ਰਾਵਣ ਕਥਾ (31/19), ਰਾਮ-ਰਾਵਣ (31/18)। ਇਸ ਤੋਂ ਇਲਾਵਾ ਕੁਝ ਇਤਿਹਾਸਕ ਵਿਅਕਤੀਆਂ ਨਾਲ ਸੰਬੰਧਿਤ ਘਟਨਾਵਾਂ ਨੂੰ ਵੀ ਪੌਰਾਣਿਕ ਸ਼ੈਲੀ ਵਿਚ ਪੇਸ਼ ਕੀਤਾ ਗਿਆ ਹੈ, ਜਿਵੇਂ ਜੈਦੇਵ ਭਗਤ, (10/10), ਨਾਮ ਦੇਵ (10/11), ਨਾਮ੍ਹ ਦੇਵ-ਤ੍ਰੈਲੋਚਨ (10/12), ਧੰਨਾ-ਬ੍ਰਾਹਮਣ (10/13), ਬੇਣੀ ਭਗਤ (10/14), ਕਬੀਰ-ਰਾਮਾਨੰਦ (10/15), ਸੈਣ ਨਾਈ (10/16), ਰਵੀਦਾਸ ਭਗਤ (10/17), ਆਦਿ। ਬੇਣੀ ਭਗਤ ਦੇ ਪ੍ਰਸੰਗ ਦਾ ਇਕ ਉਦਾਹਰਣ ਵੇਖੋ—

*ਗੁਰਮੁਖਿ ਬੇਣੀ ਭਗਤਿ ਕਰਿ ਜਾਇ ਇਕਾਂਤੁ ਬਹੈ ਲਿਵ ਲਾਵੈ।*
*ਕਰਮ ਕਰੈ ਅਧਿਆਤਮੀ ਹੋਰਸੁ ਕਿਸੈ ਨਾ ਅਲਖੁ ਲਖਾਵੈ।*
*ਘਰਿ ਆਇਆ ਜਾ ਪੁਛੀਐ ਰਾਜੁ ਦੁਆਰਿ ਗਇਆ ਆਲਾਵੈ।*
*ਘਰਿ ਸਭ ਵਥੁ ਮੰਗੀਅਨ ਵਲ ਛਲੁ ਕਰਿਕੈ ਝਤੁ ਲੰਘਾਵੈ।*
*ਵਡਾ ਸਾਂਗ ਵਰਤਦਾ ਓਹ ਇਕ ਮਨਿ ਪਰਮੇਸਰੁ ਧਿਆਵੈ।*
*ਪੈਜ ਸਵਾਰੈ ਭਗਤ ਦੀ ਰਾਜਾ ਹੁਇ ਕੈ ਘਰਿ ਚਲਿ ਆਵੈ।*
*ਦੇਇ ਦਿਲਾਸਾ ਤੁਸਿ ਕੈ ਅਣਗਣਤੀ ਖਰਚੀ ਪਹੁੰਚਾਵੈ।*
*ਓਥਹੁੰ ਆਇਆ ਭਗਤ ਪਾਸਿ ਹੋਇ ਦਇਆਲੁ ਹੇਤੁ ਉਪਜਾਵੈ।*
*ਭਗਤ ਜਨਾ ਜੈਕਾਰ ਕਰਾਵੈ।* (੧੦/੧੪)

ਕਈ ਥਾਂਵਾਂ ਤੇ ਲੋਕ-ਜੀਵਨ ਦਾ ਅੰਗੁ ਬਣ ਚੁਕੇ ਪੌਰਾਣਿਕ ਪ੍ਰਸੰਗਾਂ ਨੂੰ ਸੰਕੇਤ ਵਜੋਂ ਵੀ ਵਰਤਿਆ ਹੈ, ਜਿਵੇਂ—

*ਜੇ ਕਰਿ ਉਧਰੀ ਪੂਤਨਾ ਵਿਹੁ ਪੀਆਲਣੁ ਕੰਮ ਨ ਚੰਗਾ।*
*ਗਨਿਕਾ ਉਧਰੀ ਆਖੀਐ ਪਰ ਘਰਿ ਜਾਇ ਨ ਲਈਐ ਪੰਗਾ।*
*ਬਾਲਮੀਕੁ ਨਿਸਤਾਰਿਆ ਮਾਰੈ ਵਾਟ ਨ ਹੋਇ ਨਿਸੰਗਾ।*
*ਫੰਧਿਕ ਉਧਰੈ ਆਖੀਅਨਿ ਫਾਹੀ ਪਾਇ ਨ ਫੜੀਐ ਟੰਗਾ।*
*ਜੇ ਕਾਸਾਈ ਉਧਰਿਆ ਜੀਆ ਘਾਇ ਨ ਖਾਈਐ ਭੰਗਾ।*
*ਪਾਰਿ ਉਤਾਰੈ ਬੋਹਿਥਾ ਸੁਇਨਾ ਲੋਹੁ ਨਾਹੀ ਇਕ ਰੰਗਾ।*
*ਇਤੁ ਭਰਵਾਸੈ ਰਹਣੁ ਕੁਢੰਗਾ* (੩੧/੯)

ਇਸੇ ਤਰ੍ਹਾਂ ਹੋਰ ਵੇਖੋ 40/17, 28/3, 38/7 ਆਦਿ।

### (2) *ਲੋਕ-ਕਹਾਣੀਆਂ ਅਤੇ ਸੰਕੇਤ*

ਭਾਈ ਗੁਰਦਾਸ ਨੇ ਆਪਣੇ ਮਤ ਦੀ ਸਪਸ਼ਟਤਾ ਲਈ ਲੋਕ-ਕਹਾਣੀਆਂ, ਲੋਕ-ਵਾਰਤਾਵਾਂ ਆਦਿ ਦਾ ਸਹਾਰਾ ਲਿਆ ਹੈ। ਇਨ੍ਹਾਂ ਨੂੰ ਵੀ ਕਥਾ-ਗੀਤਾਂ ਅਤੇ ਸੰਕੇਤਾਂ ਦੇ ਰੂਪ ਵਿਚ ਚਿਤਰਿਆ ਗਿਆ ਹੈ। ਇਹ ਵਾਰਤਾਵਾਂ ਉਦੋਂ ਵੀ ਅੱਜ ਵਾਂਗ ਆਮ ਪ੍ਰਚਲਿਤ ਸਨ। ਭਾਈ ਗੁਰਦਾਸ ਦੇ ਪ੍ਰਯੋਗ ਤੋਂ ਜਿੱਥੇ ਇਨ੍ਹਾਂ ਕਹਾਣੀਆਂ ਦੀ ਪ੍ਰਾਚੀਨਤਾ ਦਾ ਗਿਆਨ ਹੁੰਦਾ ਹੈ, ਉੱਥੇ ਨਾਲ ਇਹ ਵੀ ਪਤਾ

ਲੱਗਦਾ ਹੈ ਕਿ ਉਦੋਂ ਲੋਕ-ਬੁੱਧੀ ਕਿਸ ਪ੍ਰਕਾਰ ਦੀ ਭਾਵ-ਭੂਮੀ ਜਾਂ ਚਿਤਰ-ਪਟ ਉੱਤੇ ਆਪਣੀ ਸਹਿਜ ਅਭਿਵਿਅਕਤੀ ਕਰਦੀ ਸੀ। ਮੂਰਖ ਦੀ ਮੂਰਖਤਾ ਨੂੰ ਪ੍ਰਮਾਣਿਤ ਕਰਨ ਲਈ ਭਾਈ ਗੁਰਦਾਸ ਨੇ ਕਈ ਲੋਕ-ਕਥਾਵਾਂ ਨੂੰ ਕਥਾ-ਗੀਤਾਂ ਦਾ ਰੂਪ ਦਿੱਤਾ ਹੈ। ਲੋਕ ਪ੍ਰਸਿੱਧ ਵਾਰਤਾ ਹੈ ਕਿ ਇਕ ਵਿਅਕਤੀ ਖੂਹ ਤੋਂ ਨਹਾ ਕੇ ਮੁੜਨ ਸਮੇਂ ਆਪਣੀ ਪੱਗ ਉੱਥੇ ਭੁੱਲ ਆਇਆ। ਉਸ ਨੂੰ ਸਿਰੋਂ ਨੰਗਾ ਆਉਂਦਿਆਂ ਵੇਖ ਕੇ ਘਰ ਵਾਲਿਆਂ ਨੇ ਕਿਸੇ ਦੀ ਮ੍ਰਿਤੂ ਦਾ ਅਨੁਮਾਨ ਕਰਕੇ ਰੋਣਾ ਪਿੱਟਣਾ ਸ਼ੁਰੂ ਕਰ ਦਿੱਤਾ। ਨਾਇਣ ਨੇ ਜਦ ਅਲ੍ਹਾਣੀ ਅੰਗਣ ਲਈ ਮ੍ਰਿਤੂ ਵਿਅਕਤੀ ਦਾ ਨਾਂ ਪੁੱਛਿਆ ਤਾਂ ਕੋਈ ਵੀ ਨਾ ਦੱਸ ਸਕਿਆ ਅਤੇ ਵਿਅਰਥ ਦੀ ਕਾਂਵਾਂ ਰੌਲੀ ਪਈ ਰਹੀ। ਇਸ ਵਾਰਤਾ ਨੂੰ ਕਵੀ ਨੇ ਇਸ ਪ੍ਰਕਾਰ ਚਿਤਰਿਆ ਹੈ—

*ਠੰਢੇ ਖੂਹਹੁ ਨ੍ਹਾਇਕੈ ਪਗ ਵਿਸਾਰਿ ਆਇਆ ਸਿਰ ਨੰਗੈ।*
*ਘਰ ਵਿਚਿ ਰੰਨਾ ਕਮਲੀਆਂ ਧੁਸੀ ਲੀਤੀ ਦੇਖਿ ਕੁਢੰਗੈ।*
*ਰੰਨਾ ਦੇਖਿ ਪਿਟੰਦੀਆ ਢਾਹਾ ਮਾਰੈ ਹੋਇ ਨਿਸੰਗੈ।*
*ਲੋਕ ਸਿਆਪੇ ਆਇਆ ਰੰਨਾ ਪੁਰਸ ਜੁੜੇ ਲੈ ਪੰਗੈ।*
*ਨਾਇਣ ਪੁਛਦੀ ਪਿਟਦੀਆਂ ਕਿਸ ਦੈ ਨਾਇ ਅਲ੍ਹਾਣੀ ਅੰਗੈ।*
*ਸਹੁਰੇ ਪੁਛਹੁ ਜਾਇਕੈ ਕਉਣ ਮੁਆ ਨੂਹ ਉਤਰ ਮੰਗੈ।*
*ਕਾਂਵਾਂ ਰੌਲਾ ਮੂਰਖ ਸੰਗੈ।* (੩੨/੧੯)

ਇਸੇ ਤਰ੍ਹਾਂ ਦੀਆਂ ਕੁਝ ਹੋਰ ਵਾਰਤਾਵਾਂ ਲਈ ਵੇਖੋ—ਵੈਦ-ਊਠਣੀ (32/16), ਗੰਗਾ ਤੇਲੀ (32/18), ਬੱਚਿਆਂ ਦੀ ਖੇਡ (36/9), ਬਕਰੀ-ਕਸਾਈ (37/21), ਲੈਲਾ (37/31) ਆਦਿ।

ਕਈ ਥਾਂਵਾਂ ਤੇ ਭਾਈ ਗੁਰਦਾਸ ਨੇ ਲੋਕ-ਵਾਰਤਾਵਾਂ ਜਾਂ ਪ੍ਰੇਮ-ਕਹਾਣੀਆਂ ਦੇ ਸੰਕੇਤ ਵੀ ਦਿੱਤੇ ਹਨ। ਅਜਿਹੇ ਸੰਕੇਤਾਂ ਤੋਂ ਇਨ੍ਹਾਂ ਕਹਾਣੀਆਂ ਦਾ ਪ੍ਰਚਲਨ ਭਾਈ ਗੁਰਦਾਸ ਤੋਂ ਪੂਰਵ ਸਿੱਧ ਹੁੰਦਾ ਹੈ, ਜਿਵੇਂ—

*ਲੈਲੈ ਮਜਨੂੰ ਆਸਕੀ ਚਹੁ ਚਕੀ ਜਾਤੀ।*
*ਸੋਰਠਿ ਬੀਜਾ ਗਾਵੀਐ ਜਸੁ ਸੁਘੜਾ ਵਾਤੀ।*
*ਸਸੀ ਪੁੰਨੂੰ ਦੋਸਤੀ ਹੁਇ ਜਾਤਿ ਅਜਾਤੀ।*
*ਮੇਹੀਵਾਲ ਨੋ ਸੋਹਣੀ ਨੈ ਤਰਦੀ ਰਾਤੀ।*
*ਰਾਂਝਾ ਹੀਰ ਵਖਾਣੀਐ ਓਹੁ ਪਿਰਮ ਪਰਾਤੀ।*
*ਪੀਰ ਮੁਰੀਦਾ ਪਿਰਹੜੀ ਗਾਵਨਿ ਪਰਭਾਤੀ।* (੨੭/੧)

### (3) *ਅਖਾਣ ਜਾਂ ਕਹਾਵਤਾਂ*

ਇਨ੍ਹਾਂ ਦਾ ਵੀ ਲੋਕ ਸਾਹਿਤ ਵਿਚ ਬਹੁਤ ਅਧਿਕ ਮਹੱਤਵ ਹੈ। ਇਸ ਵਿਚ ਕੁੱਜੇ ਅੰਦਰ ਸਮੁੰਦਰ ਭਰਨ ਦੀ ਖੂਬੀ ਹੁੰਦੀ ਹੈ। ਇਹ ਇਕ ਤਰ੍ਹਾਂ ਦੇ ਪੋਥੂਆਂ ਦਾ ਨੀਤੀ-ਸ਼ਾਸਤ੍ਰ ਹੈ। ਇਨ੍ਹਾਂ ਵਿਚ ਮਨੁੱਖੀ ਗਿਆਨ ਕੁੱਟ ਕੁੱਟ ਕੇ ਭਰਿਆ ਹੁੰਦਾ ਹੈ। ਸਾਧਾਰਣ ਬੁੱਧੀ ਅਤੇ ਸੰਸਾਰਿਕ ਵਿਵਹਾਰ ਦਾ ਜੋ ਦਰਸ਼ਨ ਅਖਾਣਾਂ ਵਿਚ ਹੁੰਦਾ ਹੈ, ਉਹ ਹੋਰ ਕਿਤੇ ਨਹੀਂ ਹੁੰਦਾ। ਇਹ ਸੂਤ੍ਰਿਕ ਸ਼ੈਲੀ ਵਿਚ ਹੁੰਦੇ ਹਨ। ਇਨ੍ਹਾਂ ਵਿਚ ਮਾਮੂਲੀ ਯਤਨ ਨਾਲ ਵਿਸਤਾਰ ਪੂਰਣ ਅਰਥ ਪ੍ਰਗਟ ਕਰਨ ਦੀ ਪ੍ਰਵਿਰਤੀ ਹੁੰਦੀ

ਹੈ। ਭਾਈ ਗੁਰਦਾਸ ਦੀਆਂ ਵਾਰਾਂ ਵਿਚ ਅਨੰਤ ਅਖਾਣ ਵਰਤੇ ਗਏ ਹਨ। ਅਸਲੋਂ, ਉਨ੍ਹਾਂ ਦੀਆਂ ਵਾਰਾਂ ਅਖਾਣਾਂ ਦਾ ਕੋਸ਼ ਹੀ ਹਨ। ਕੁਝ ਕੁ ਨਮੂਨੇ ਵਜੋਂ ਇਸ ਪ੍ਰਕਾਰ ਹਨ—

(1) *ਅਉਸਰ ਚੁਕਾ ਹਥਿ ਨ ਆਵੈ।* (੫/੧੮)
(2) *ਬੀਜੈ ਵਿਸੁ ਨ ਖਾਵੈ ਚੂਰੀ।* (੩੦/੧੯)
(3) *ਉਲਟੀ ਵਾੜ ਖੇਤ ਕਉ ਖਾਈ।* (੧/੩੦)
(4) *ਬਹੁਤੀ ਘਰੀ ਪਰਾਹੁਣਾ ਜਿਉ ਰਹਿੰਦਾ ਭੁਖਾ।* (੩੪/੧੯)
(5) *ਵਿਗੜੈ ਚਾਟਾ ਦੁਧ ਦਾ ਕਾਂਜੀ ਦੀ ਚੁਖੈ।* (੩੪/੧੪)
(6) *ਅੰਨ੍ਹਾ ਆਗੂ ਜੇ ਥੀਐ ਸਭੁ ਸਾਥੁ ਮੁਹਾਵੈ।* (੩੫/੨)
(7) *ਜੇਹਾ ਬੀਉ ਤੇਹਾ ਫਲੁ ਪਾਇਆ।* (੧/੧)
(8) *ਜੇ ਘਰੁ ਭੰਨੈ ਪਾਹਰੂ ਕਉਣੁ ਰਖਣਹਾਰਾ।* (੩੫/੨੨)
(9) *ਅੰਙਣਿ ਪੁਤੁ ਗਵਾਵਣੀ ਕੂੜਾਵਾ ਮਾਣਾ।* (੩੬/੧੮)
(10) *ਥੋਮ ਨ ਵਾਸੁ ਕਥੂਰੀ ਆਵੈ।* (੬/੨੦)
(11) *ਆਪ ਨ ਵੰਞੈ ਸਾਹੁਰੈ ਲੋਕਾ ਮਤੀ ਦੇ ਸਮਝਾਏ।* (੩੭/੨੨)
(12) *ਹਥ ਕੰਘਣੁ ਲੈ ਆਰਸੀ ਅਉਖਾ ਹੋਵੈ ਦੇਖਿ ਦਿਖਾਏ।* (੩੭/੨੨)
(13) *ਜੇ ਮਖੀ ਮੁਹਿ ਮਕੜੀ ਕਿਉ ਹੋਵੈ ਬਾਜੁ।* (੩੬/੧੭)
(14) *ਕੁਤਾ ਰਾਜਿ ਬਹਾਲੀਐ ਫਿਰਿ ਚਕੀ ਚਟੈ।*
*ਸਪੈ ਦੁਧੁ ਪੀਆਲੀਐ ਵਿਹੁ ਮੁਖਹੁ ਸਟੈ।*
*ਚੋਆ ਚੰਦਨੁ ਪਰਿਹਰੈ ਖਰੁ ਖੇਹ ਪਲਟੈ।* (੩੫/੧)
(15) *ਕਾਉ ਕਪੂਰ ਨ ਚਖਈ ਦੁਰਗੰਧਿ ਸੁਖਾਵੈ।*
*ਹਾਥੀ ਨੀਰਿ ਨੁਵਾਲੀਐ ਸਿਰ ਛਾਰੁ ਉਡਾਵੈ।*
*ਤੁੰਮੇ ਅੰਮ੍ਰਿਤ ਸਿੰਜੀਐ ਕਉੜਤੁ ਨਾ ਜਾਵੈ।* (੩੫/੨)
(16) *ਨਦੀ ਕਿਨਾਰੇ ਰੁਖੜਾ ਵੇਸਾਹੁ ਨ ਕੀਐ।*
*ਮਿਰਤਕ ਨਾਲਿ ਵੀਆਹੀਐ ਸੋਹਾਗੁ ਨ ਥੀਐ।*
*ਵਿਸੁ ਹਲਾਹਲ ਬੀਜਿਕੈ ਕਿਉ ਅਮਿਉ ਲੀਐ।* (੩੪/੭)
(17) *ਗਿਦੜ ਦਾਖ ਨ ਅਪੜੈ ਆਖੈ ਥੂਹ ਕਉੜੀ।*
*ਨਚਣੁ ਨਚਿ ਨ ਜਾਣਈ ਆਖੈ ਭੁਇ ਸਉੜੀ।*
*ਹੰਸਾ ਨਾਲਿ ਟਟੀਹਰੀ ਕਿਉ ਪਹੁਚੈ ਦਉੜੀ।* (੩੪/੬)
(18) *ਕੰਤੁ ਨ ਪੁਛੈ ਵਾਤੜੀ ਸੁਹਾਗੁ ਗਣਾਵੈ।*
*ਚੂਹਾ ਖਡ ਨ ਮਾਵਈ ਲਕਿ ਛਜੁ ਵਲਾਵੈ।* (੩੪/੭)
(19) *ਮੂਰਖ ਤਿਸ ਨੋ ਆਖੀਐ ਬੋਲਿ ਨ ਸਮਝੈ ਬੋਲਿ ਨ ਜਾਣੈ।* (੩੨/੧੪)
(20) *ਤੋਤਾ ਨਲੀ ਨ ਛਡਈ ਆਪਣ ਹਥੀ ਫਾਥਾ ਚੀਕੈ।*
*ਬਾਂਦਰ ਮੁਠਿ ਨ ਛਡਈ ਘਰਿ ਘਰਿ ਨਚੈ ਝੀਕਣੁ ਝੀਕੇ।*
*ਗਦਹੁ ਅੜੀ ਨ ਛਡਈ ਚੀਘੀ ਪਉਦੀ ਹੀਕਣ ਹੀਕੈ।*

*ਕੁਤੇ ਚਕੀ ਚਟਣੀ ਪੂਛ ਨ ਸਿਧੀ ਧ੍ਰੀਕਣ ਧ੍ਰੀਕੈ।* (੩੨/੧੧)

ਇਸ ਪ੍ਰਕਾਰ ਸੈਂਕੜੇ ਅਖਾਣ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਗੁੰਦੇ ਪਏ ਹਨ। ਇਨ੍ਹਾਂ ਪਿੱਛੇ ਲੋਕ ਅਨੁਭਵ ਲੁਕਿਆ ਹੈ। ਇਤਨੀ ਅਧਿਕ ਮਾਤਰਾ ਵਿਚ ਅਖਾਣ ਕੇਵਲ ਭਾਈ ਗੁਰਦਾਸ ਦੀ ਰਚਨਾ ਵਿਚ ਹੀ ਮਿਲਦੇ ਹਨ। ਇਸ ਲਈ ਇਹ ਕਹਿਣਾ ਅਸੰਗਤ ਨਹੀਂ ਹੋਵੇਗਾ ਕਿ ਭਾਈ ਗੁਰਦਾਸ ਦੀਆਂ ਵਾਰਾਂ ਅਖਾਣਾਂ ਦਾ ਭੰਡਾਰ ਹਨ।

ਸਚਮੁੱਚ ਇਹ ਵਾਰਾਂ ਲੋਕ-ਸਾਹਿਤ ਦਾ ਸੁੰਦਰ ਅਤੇ ਵਿਸ਼ਵਸਤ ਸੰਗ੍ਰਹਿ ਹਨ।

### *ਵਾਰ ਕਾਵਿ-ਰੂਪ ਦਾ ਵਿਕਾਸ*

ਭਾਈ ਗੁਰਦਾਸ ਦੀ ਪੰਜਾਬੀ ਸਾਹਿਤ ਨੂੰ ਚੋਥੀ ਦੇਣ ਵਾਰ ਕਾਵਿ-ਰੂਪ ਨੂੰ ਠੁਕਦਾਰ ਬਣਾਉਣ ਵਿਚ ਹੈ। ਵਾਰ ਪੰਜਾਬੀ ਦਾ ਨਵੇਕਲਾ ਕਾਵਿ ਰੂਪ ਹੈ। ਇਸ ਕਾਵਿ-ਰੂਪ ਦਾ ਜਨਮ ਸ਼ਾਇਦ ਪੰਜਾਬੀਆਂ ਦੇ ਸੁਭਾ ਦੇ ਅਨੁਕੂਲ ਹੀ ਹੋਇਆ ਸੀ। ਇਸ ਦਾ ਪ੍ਰਧਾਨ ਰਸ ਵੀਰ ਹੈ, ਜੋ ਪੰਜਾਬੀਆਂ ਦੇ ਅੰਦਰ ਅਣਖ ਭਰ ਕੇ ਮੌਤ ਨੂੰ ਵਰਨ ਲਈ ਉਤਸਾਹਿਤ ਕਰਦਾ ਹੈ।

'ਵਾਰ' ਸ਼ਬਦ ਦਾ ਅਰਥ ਹੈ—ਸਾਹਮਣਾ ਕਰਨਾ, ਪਿੱਛੇ ਧੱਕਣਾ, ਪਰੇ ਹਟਾਣਾ, ਰੋਕਣਾ। ਇਹ ਸੰਸਕ੍ਰਿਤ ਦੇ ਸ਼ਬਦ 'ਵਾਰਣ' ਦਾ ਪੰਜਾਬੀ ਤਦ-ਭਵ ਰੂਪ ਹੈ। 'ਵਾਰ' ਨੂੰ ਕਈ ਦੋਹਰਾਉ ਦੇ ਅਰਥਾਂ ਵਿਚ ਲੈਂਦੇ ਹਨ। ਕਿਉਂਕਿ ਇਸ ਵਿਚ ਵਰਣਿਤ ਵਿਸ਼ੇ ਦਾ ਪ੍ਰਭਾਵ ਪਾਣ ਲਈ ਕਈਆਂ ਘਟਨਾਵਾਂ ਦਾ ਬਾਰ ਬਾਰ ਜ਼ਿਕਰ ਆਉਂਦਾ ਹੈ। ਕਈਆਂ ਦਾ ਮਤ ਹੈ ਕਿ ਢਾਡੀ ਆਪਣੇ ਆਸਰਾ-ਦਾਤਿਆਂ ਦੇ 'ਬਾਰਾਂ' (ਦੁਆਰਾਂ) ਤੇ ਜਾ ਕੇ ਉਨ੍ਹਾਂ ਦੀ ਸਿਫ਼ਤ ਕਰਦੇ ਸਨ, ਇਸ ਲਈ ਅਜਿਹਾ ਕਾਵਿ-ਰੂਪ ਜਿਹੜਾ ਆਪਣੇ ਆਪ ਵਿਚ ਕਿਸੇ ਦੀ ਸਿਫ਼ਤ ਰਖੇ ਅਤੇ ਉਹ ਸਿਫ਼ਤ ਅਧਿਕਤਰ ਜੰਗ ਸੰਬੰਧੀ ਹੋਏ 'ਵਾਰ' ਅਖਵਾਉਣ ਲੱਗ ਪਿਆ। ਪਿਆਰਾ ਸਿੰਘ 'ਪਦਮ' ਨੇ ਆਪਣੀ ਸੰਪਾਦਿਤ ਪੁਸਤਕ 'ਪੰਜਾਬੀ ਵਾਰਾਂ' ਦੇ ਮੁਖਬੰਦ ਵਿਚ 'ਵਾਰ' ਸ਼ਬਦ ਦਾ ਮੂਲ 'ਵਾਰਤਾ' ਦੱਸਿਆ ਹੈ। ਮਹਾਨ ਕੋਸ਼ਕਾਰ ਨੇ 'ਵਾਰ' ਸ਼ਬਦ ਦਾ ਮੂਲ ਸੰਸਕ੍ਰਿਤ ਦੀ 'ਵ੍ਰਿ' ਧਾਤੂ ਮੰਨਿਆ ਹੈ। ਡਾ. ਗੰਡਾ ਸਿੰਘ ਦੇ ਆਪਣੀ ਸੰਪਾਦਿਤ ਪੁਸਤਕ 'ਪੰਜਾਬ ਦੀਆਂ ਵਾਰਾਂ' ਦੇ ਮੁੱਢਲੇ ਵਿਚਾਰ ਵਿਚ 'ਵਾਰ' ਸੰਬੰਧੀ ਹੇਠ ਲਿਖੇ ਸ਼ਬਦ ਅੰਕਿਤ ਹਨ—

"ਵਾਰ ਸ਼ਬਦ ਦਾ ਮੁੱਢ 'ਵ੍ਰਿ' (ਸੰਸਕ੍ਰਿਤ) ਧਾਤੂ ਤੋਂ ਹੈ ਜਿਸ ਤੋਂ ਕਿ ਵਾਰੀ ਜਾਂ ਵੈਰੀ (ਬਹਾਦੁਰ ਦੁਸ਼ਮਣ) ਅਰਥਾਤ ਵਾਰ ਕਰਨ ਵਾਲਾ ਜਾਂ ਵਾਰ ਰੋਕਣ ਵਾਲਾ, ਵਾਹਰ (ਕਿਸੇ ਦੂਸਰੇ ਉੱਤੇ ਹੱਲਾ ਕਰਨ ਲਈ ਜਾਂ ਪੁਰਾਣੇ ਹੱਲੇ ਨੂੰ ਰੋਕਣ ਲਈ ਜਮ੍ਹਾਂ ਹੋਇਆ ਇਕੱਠ) ਅਤੇ ਵਾਹਰੀ ਜਾਂ ਵਾਹਰੂ ਸ਼ਬਦ ਬਣੇ ਹਨ।"

ਸਾਰਾਂਸ਼ ਇਹ ਕਿ 'ਵਾਰ' ਸ਼ਬਦ ਆਪਣੇ ਆਪ ਵਿਚ ਵਿਆਪਕ ਅਰਥ ਰਖਦਾ ਹੈ, ਕਿਸੇ ਬੰਧਨ ਵਿਚ ਬੰਨ੍ਹਿਆ ਨਹੀਂ ਜਾ ਸਕਦਾ। ਸਮੁੱਚੇ ਤੌਰ ਤੇ ਵਾਰ ਦੀ ਪਰਿਭਾਸ਼ਾ ਇਹ ਕੀਤੀ ਜਾ ਸਕਦੀ ਹੈ ਕਿ "ਨਾਇਕ ਦੀ ਪ੍ਰਸੰਸਾ-ਮਈ ਉਹ ਵਾਰਤਾ ਜੋ ਕਿਸੇ ਹੱਲੇ ਜਾਂ ਟੱਕਰ ਦਾ ਜ਼ਿਕਰ ਕਰ ਕੇ ਪਾਠਕਾਂ ਨੂੰ ਜਾਂ ਸਰੋਤਿਆਂ ਨੂੰ ਉਤਸਾਹਿਤ ਕਰੇ ਅਤੇ ਪਾਠਕ੍ਰਮ ਕਰਨ ਲਈ ਪ੍ਰੇਰਣਾ ਦੇਵੇ।" ਟੱਕਰ ਸੂਖਮ ਜਾਂ ਸਥੂਲ ਦੋਹਾਂ ਤਰ੍ਹਾਂ ਦੀ ਹੋ ਸਕਦੀ ਹੈ। ਜੰਗ ਸੰਬੰਧੀ ਵਾਰਾਂ ਵਿਚ ਟੱਕਰ ਦਾ ਸਰੂਪ ਸਥੂਲ ਹੁੰਦਾ ਹੈ ਅਤੇ ਅਧਿਆਤਮਿਕ ਵਾਰਾਂ ਵਿਚ ਇਹ ਸੰਘਰਸ਼ ਭਾਵਨਾਵਾਂ ਵਿਚਾਲੇ ਹੋ ਕੇ ਅੰਤਰਮੁਖੀ ਹੋ ਜਾਂਦਾ ਹੈ—

ਦਿੰਦੀਆਂ ਹਨ ਅਤੇ ਸਭ ਤੋਂ ਉੱਪਰ ਉਸ ਨੂੰ ਗੁਰ ਚੇਲੇ, ਗੁਰਸਿੱਖ, ਗੁਰ ਪਿਆਰੇ ਦੇ ਰੂਪ ਵਿਚ ਗੁਰੂ ਨਾਲ ਅਭੇਦ ਕਰ ਦਿੰਦੀਆਂ ਹਨ।[1]

ਡਾ. ਪ੍ਰੀਤਮ ਸਿੰਘ ਭਾਟੀਆ ਅਨੁਸਾਰ ਭਾਈ ਗੁਰਦਾਸ ਨੇ ਮਿਥਿਹਾਸਿਕ ਵਿਅਕਤੀਆਂ ਨੂੰ ਪਹਿਲੀ ਵਾਰ ਪੰਜਾਬੀ ਵਿਚ ਲਿਆਂਦਾ ਅਤੇ ਨਾਲ ਹੀ ਕਈ ਥਾਂਵਾਂ ਤੇ ਧਰਮਾਂ ਦੀਆਂ ਕਹਾਣੀਆਂ ਅਤੇ ਇਤਿਹਾਸਕ ਵਿਅਕਤੀਆਂ ਨੂੰ ਆਪਣੇ ਬਿਆਨ ਵਿਚ ਵਰਤਿਆ। ਇਸ ਤੋਂ ਇਲਾਵਾ ਪ੍ਰੇਮੀ ਜੋੜਿਆਂ ਨੂੰ ਵੀ ਸ਼ਾਮਲ ਕੀਤਾ ਅਤੇ ਇਸ ਤਰ੍ਹਾਂ ਵਾਰਾਂ ਉਸ ਵਕਤ ਦੀ ਪ੍ਰਚਲਿਤ ਰੋਮਾਂਟਿਕ ਅਤੇ ਧਾਰਮਿਕ ਲਹਿਰਾਂ ਨੂੰ ਜੋੜਨ ਦਾ ਕਾਰਣ ਵੀ ਬਣ ਗਈਆਂ।[2] ਸਿੱਖ ਗੁਰੂਆਂ ਦੀਆਂ ਅਧਿਆਤਮਿਕ ਵਾਰਾਂ ਰਹੱਸਵਾਦੀ ਹਨ, ਪਰ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਨੈਤਿਕਤਾ ਦਾ ਸੰਦੇਸ਼ ਦਿੱਤਾ ਗਿਆ ਹੈ। ਇਹ ਸੰਦੇਸ਼ ਨਿਰਾ ਸੰਦੇਸ਼ ਹੀ ਨਹੀਂ, ਭਾਈ ਸਾਹਿਬ ਨੇ ਆਪ ਅਜਿਹਾ ਅਨੁਭਵ ਕਰਕੇ ਹੀ ਪ੍ਰਾਣੀ ਮਾਤਰ ਲਈ ਨੈਤਿਕ ਨਿਯਮਾਂ ਦਾ ਪਾਲਨ ਕਰਨ ਲਈ ਬਲ ਦਿੱਤਾ ਹੈ।

ਤਕਨੀਕ ਦੇ ਪੱਖ ਤੋਂ ਭਾਈ ਗੁਰਦਾਸ ਦੀਆਂ ਵਾਰਾਂ ਅਧਿਆਤਮਿਕ ਵਿਸ਼ੇ ਨਾਲ ਸੰਬੰਧਿਤ ਹੋਣ ਦੇ ਬਾਵਜੂਦ ਵੀ ਆਪਣੇ ਮੂਲ ਪਉੜੀ ਰੂਪ ਨੂੰ ਹੀ ਅਪਨਾਉਂਦੀਆਂ ਹਨ। ਇਨ੍ਹਾਂ ਵਿਚ ਜੰਗ ਵਾਲਾ ਸਮਾਂ ਬੰਨ੍ਹਣ ਦੇ ਗੁਣ ਹਨ। ਵਾਰ ਵਾਲਾ ਸੰਘਰਸ਼, ਰਵਾਨੀ, ਘੂਕਰ, ਸਭ ਕੁਝ ਹੈ। ਅਸਲ ਵਿਚ, ਭਾਈ ਗੁਰਦਾਸ ਦੇ ਹੱਥੀਂ ਵਾਰ ਆਪਣਾ ਸਹੀ ਰੂਪ ਧਾਰਣ ਕਰਦੀ ਅਤੇ ਸਿਖਰ ਤੇ ਪਹੁੰਚਦੀ ਹੈ। ਇਹ ਠੀਕ ਹੈ ਕਿ ਅਸੀਂ ਭਾਈ ਗੁਰਦਾਸ ਨੂੰ ਪੰਜਾਬੀ ਵਾਰ ਦਾ ਜਨਕ ਨਹੀਂ ਕਹਿ ਸਕਦੇ ਪਰ ਇਹ ਗੱਲ ਕਹਿਣੋਂ ਵੀ ਸੰਕੋਚ ਨਹੀਂ ਕਰਨਾ ਪਵੇਗਾ ਕਿ ਭਾਈ ਗੁਰਦਾਸ ਨੇ ਸਭ ਤੋਂ ਅਧਿਕ ਵਾਰਾਂ ਲਿਖੀਆਂ ਹਨ ਅਤੇ ਉਨ੍ਹਾਂ ਦੀ ਨਿਪੁਣਤਾ ਵਿਆਖਿਆ ਦੀ ਮੁਹਤਾਜ ਨਹੀਂ ਹੈ। ਭਾਈ ਗੁਰਦਾਸ ਨੇ ਵਾਰ ਨੂੰ ਇਤਨੀ ਕਲਾਤਮਕਤਾ ਪ੍ਰਦਾਨ ਕਰ ਦਿੱਤੀ ਹੈ ਕਿ ਭਾਵੇਂ ਪਰਵਰਤੀ ਵਾਰਕਾਰਾਂ ਨੇ ਭਾਈ ਗੁਰਦਾਸ ਦਾ ਪ੍ਰਭਾਵ ਗ੍ਰਹਿਣ ਕਰਨ ਦਾ ਯਤਨ ਅਵੱਸ਼ ਕੀਤਾ ਹੈ, ਪਰ ਉਸ ਸਿਖਰ ਨੂੰ ਛੋਹ ਨਹੀਂ ਸਕੇ, ਜਿਥੋਂ ਤਕ ਭਾਈ ਗੁਰਦਾਸ ਸਹਿਜ ਹੀ ਪਹੁੰਚ ਚੁਕੇ ਸਨ। ਵਾਸਤਵ ਵਿਚ, ਟਕਸਾਲੀ ਬੋਲੀ ਵਿਚ ਅਧਿਆਤਮਿਕ ਵਾਰਾਂ ਲਿਖਣ ਦਾ ਆਰੰਭ ਭਾਈ ਗੁਰਦਾਸ ਕਰਦੇ ਹਨ, ਅਤੇ ਇਸ ਨੂੰ ਪੂਰੀ ਨਿਪੁਣਤਾ ਪ੍ਰਦਾਨ ਕਰਕੇ ਇਸ ਨੂੰ ਕਿਸੇ ਹੋਰ ਗੁਣ ਦਾ ਮੁਹਤਾਜ ਹੀ ਨਹੀਂ ਰਹਿਣ ਦਿੰਦੇ। ਸਚਮੁੱਚ ਵਾਰ ਦੇ ਵਿਕਾਸ ਵਿਚ ਉਨ੍ਹਾਂ ਦਾ ਬੜਾ ਉੱਚਾ ਸਥਾਨ ਹੈ ਅਤੇ ਇਹ ਉਨ੍ਹਾਂ ਦੀ ਪੰਜਾਬੀ ਵਾਰ-ਕਾਵਿ ਨੂੰ ਇਕ ਸ਼ਲਾਘਾ-ਯੋਗ ਦੇਣ ਹੈ। ਡਾ. ਪ੍ਰੀਤਮ ਸਿੰਘ ਭਾਟੀਆ ਅਨੁਸਾਰ ਭਾਈ ਗੁਰਦਾਸ ਨੂੰ ਸਿਰਫ਼ ਪੰਜਾਬੀ ਵਾਰ ਦਾ ਆਚਾਰੀਆ ਅਤੇ ਜਨਮ-ਦਾਤਾ ਹੀ ਨਹੀਂ, ਸਗੋਂ ਨੈਤਿਕ ਸਿੱਧਾਂਤਾਂ ਨੂੰ ਵਾਰ-ਕਾਵਿ ਵਿਚ ਜੜ੍ਹ ਸਕਣ ਦੀ ਸੂਝ ਰਖਣ ਅਤੇ ਨਵੇਂ ਰਾਹ ਦਰਸਾਣ ਵਾਲਾ ਮਹਾਨ ਸਾਹਿਤਕਾਰ ਕਿਹਾ ਜਾ ਸਕਦਾ ਹੈ।[3]

ਇਸ ਪ੍ਰਸੰਗ ਵਿਚ ਵਾਰ ਦੇ ਛੰਦਾਂ ਤੇ ਵੀ ਪ੍ਰਕਾਸ਼ ਪਾ ਦੇਣਾ ਜ਼ਰੂਰੀ ਹੈ। ਵਾਰ ਪਉੜੀਆਂ ਵਿਚ ਲਿਖੀ ਜਾਂਦੀ ਹੈ। ਜੇ ਸੰਘਰਸ਼ ਵਾਰ ਦੀ ਆਤਮਾ ਹੈ ਤਾਂ ਪਉੜੀ ਉਸ ਦਾ ਢਾਂਚਾ ਹੈ। ਦੋਹਾਂ ਦਾ ਪਰੰਪਰਾਗਤ ਸੰਬੰਧ ਹੈ। ਯੁੱਧ ਨਾਲ ਸੰਬੰਧਿਤ ਹੋਣ ਤੇ ਵੀ ਕੋਈ ਕਾਵਿ ਕ੍ਰਿਤੀ ਤਦ ਤਕ ਵਾਰ ਨਹੀਂ

---

1. *'ਪੰਜਾਬੀ ਦੁਨੀਆ', 'ਭਾਈ ਗੁਰਦਾਸ ਅੰਕ'*, 1968, ਪੰਨਾ 95
2. *ਉਹੀ*, ਪੰਨਾ 64
3. *ਉਹੀ*, ਪੰਨਾ 65

ਅਖਵਾ ਸਕਦੀ ਜਦ ਤਕ ਉਸ ਦਾ ਰਚਨਾ-ਵਿਧਾਨ ਪਉੜੀਆਂ ਵਿਚ ਨਾ ਹੋਵੇ। 'ਨਾਦਰ ਸ਼ਾਹ ਦੀ ਵਾਰ' ਨੂੰ ਹੁਣ ਤਕ 'ਨਾਦਰ ਸ਼ਾਹ ਦੀ ਪਉੜੀ' ਲਿਖਿਆ ਜਾਂਦਾ ਰਿਹਾ ਹੈ। 'ਲਊ ਕੁਸੂ ਦੀ ਵਾਰ' ਦੇ ਕਰਤਾ ਨੇ ਵਾਰ ਵਿਚ ਕਈ ਥਾਂਵਾਂ ਤੇ ਲਿਖਿਆ ਹੈ—

*ਕੀਰਤਿ ਦਾਸ ਸੁਣਾਈ, ਪੜਿ ਪੜਿ ਪਉੜੀਆਂ।*
*ਦਾਸ ਥੀਆ ਕੁਰਬਾਣੇ, ਪਉੜੀ ਆਖਿ ਆਖਿ।*

ਚੰਡੀ ਦੀ ਵਾਰ ਦੇ ਅੰਤ ਤੇ ਵੀ ਲਿਖਿਆ ਹੈ—'ਦੁਰਗਾ ਪਾਠ ਬਣਾਇਆ ਸਭੇ ਪਉੜੀਆਂ'। ਸਪਸ਼ਟ ਹੈ ਕਿ ਮੱਧ ਕਾਲ ਵਿਚ ਪਉੜੀ ਨੂੰ ਹੀ 'ਵਾਰ' ਖ਼ਿਆਲ ਕੀਤਾ ਜਾਂਦਾ ਰਿਹਾ ਹੈ। ਪਉੜੀ 'ਵਾਰ' ਦਾ ਅਨਿਖੜ ਅੰਗ ਹੈ ਅਤੇ ਦੋਵੇਂ ਇਕ ਦੂਜੇ ਉੱਤੇ ਪਰਸਪਰ ਆਧਾਰਿਤ ਹਨ। ਪਉੜੀ ਦੇ ਛੰਦਗਤ ਦੋ ਭੇਦ ਹਨ—ਨਿਸ਼ਾਨੀ ਅਤੇ ਸਿਰਖੰਡੀ। 'ਨਿਸ਼ਾਨੀ' ਵਿਚ ਤੁਕਾਂਤ ਅੰਤ ਤੇ ਮੇਲ ਖਾਂਦਾ ਹੈ ਅਤੇ 'ਸਿਰਖੰਡੀ' ਵਿਚ ਮੱਧ ਵਿਚ।

ਭਾਈ ਗੁਰਦਾਸ ਤੋਂ ਪਹਿਲਾਂ ਵਾਰਾਂ ਲਈ ਨਿਸ਼ਾਨੀ ਛੰਦ ਦਾ ਹੀ ਆਮ ਪ੍ਰਯੋਗ ਹੁੰਦਾ ਹੈ। ਪਰ ਭਾਈ ਗੁਰਦਾਸ ਨੇ ਕੁਝ ਅਜਿਹੀਆਂ ਪਉੜੀਆਂ ਵੀ ਵਰਤੀਆਂ ਹਨ, ਜਿਨ੍ਹਾਂ ਦੇ ਅੰਤ ਅਤੇ ਮੱਧ ਦੋ ਦੋ ਤੁਕਾਂਤ ਹਨ। ਭਾਈ ਕਾਨ੍ਹ ਸਿੰਘ ਨੇ ਇਸ ਪ੍ਰਕਾਰ ਦੇ ਛੰਦ ਨੂੰ 'ਹੰਸਗਤਿ' ਨਾਂ ਦਿੱਤਾ ਹੈ, ਪਰ ਇਸ ਵਿਚ ਸਿਰਖੰਡੀ ਦੇ ਵੀ ਕੁੱਝ ਲੱਛਣ ਮਿਲ ਜਾਂਦੇ ਹਨ, ਉਦਾਹਰਣ ਵਜੋਂ ਭਾਈ ਗੁਰਦਾਸ ਨੇ ਤੀਜੀ ਵਾਰ ਦੋ ਦੋ ਤੁਕਾਂਤ ਵਾਲੇ ਛੰਦ ਵਿਚ ਲਿਖੀ ਹੈ, ਜਿਵੇਂ—

*ਪੂਰਾ ਸਤਿਗੁਰੁ ਆਪਿ, ਨ ਅਲਖ ਲਖਾਵਈ।*
*ਦੇਖੈ ਥਾਪਿ ਉਥਾਪਿ, ਜਿਉ ਤਿਸ ਭਾਵਈ।*
*ਲੇਪੁ ਨ ਪੁੰਨਿ ਨ ਪਾਪਿ, ਉਪਾਇ ਸਮਾਵਈ।*
*ਲਗੁ ਵਰ ਨ ਸਰਾਪ, ਨ ਆਪ ਜਣਾਵਈ।*
*ਗਾਵੈ ਸਬਦੁ ਅਲਾਪਿ, ਅਕਥ ਸੁਹਾਵਈ ॥੭॥*

ਇਸ ਵਾਰ ਵਿਚ ਕਈ ਥਾਵਾਂ ਤੇ ਅੰਤਿਮ ਤੁਕਾਂਤ ਨੂੰ ਕਾਫ਼ੀਆਂ ਰੱਦੀਫ਼ ਦੀ ਪਰੰਪਰਾ ਵਿਚ ਵੀ ਨਿਭਾਇਆ ਗਿਆ ਹੈ—

*ਗੁਰੂ ਚੇਲੇ ਰਹਰਾਸਿ, ਅਲਖੁ ਅਭੇਉ ਹੈ।*
*ਗੁਰੂ ਚੇਲੇ ਸਾਬਾਸਿ, ਨਾਨਕ ਦੇਉ ਹੈ।*
*ਗੁਰਮਤਿ ਸਹਜਿ ਨਿਵਾਸੁ, ਸਿਫਤਿ ਸਮੇਉ ਹੈ।*
*ਸਬਦਿ ਸੁਰਤਿ ਪਰਗਾਸ, ਅਛਲ ਅਛੇਉ ਹੈ।*
*ਗੁਰਮੁਖਿ ਆਸ ਨਿਰਾਸ, ਮਤਿ ਅਰਖੇਉ ਹੈ ॥੨॥*

ਪਉੜੀ ਛੰਦ ਦੇ ਉਕਤ ਰੂਪ ਦਾ ਸਭ ਤੋਂ ਪਹਿਲਾ ਨਮੂਨਾ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਹੀ ਮਿਲਦਾ ਹੈ। ਇਸ ਪੱਖੋਂ ਉਹ ਇਸ ਪ੍ਰਕਾਰ ਦੇ ਛੰਦ ਦੇ ਜਨਮਦਾਤਾ ਕਹੇ ਜਾ ਸਕਦੇ ਹਨ। ਡਾ. ਪ੍ਰੀਤਮ ਸਿੰਘ ਅਨੁਸਾਰ ਤਾਂ ਇਸ ਕਾਵਿ ਬਣਤਰ ਵਿਚ ਹੀ ਸਿਰਖੰਡੀ ਛੰਦ ਦੇ ਉਸ ਰੂਪ ਦਾ ਜਨਮ ਹੈ, ਜਿਹੜਾ ਸ਼ਾਇਦ ਉਸ ਵੇਲੇ ਕੁਝ ਅਡਰੀ ਸ਼ਕਲ ਵਿਚ ਪ੍ਰਚਲਿਤ ਸੀ ਅਤੇ ਜਿਸ ਨੂੰ ਮਗਰੋਂ ਗੁਰੂ ਗੋਬਿੰਦ ਸਿੰਘ ਨੇ ਆਪਣੀ 'ਚੰਡੀ ਦੀ ਵਾਰ' ਅਤੇ ਨਜ਼ਾਬਤ ਨੇ 'ਵਾਰ ਨਾਦਰ ਸ਼ਾਹ' ਵਿਚ ਵਰਤਿਆ। ਇਸ ਛੰਦ ਨੇ ਜਿੱਥੇ ਬਿਆਨ ਵਿਚ ਵਧੇਰੀ ਰਵਾਨੀ ਲਿਆਂਦੀ ਹੈ, ਉੱਥੇ ਉਮਾਹ ਤੇ ਉਤਸ਼ਾਹ ਨੂੰ

ਉਜਾਗਰ ਕਰਨ ਵਿਚ ਚੋਖਾ ਹਿੱਸਾ ਪਾਇਆ ਹੈ।[1]

ਛੰਦ ਸੰਬੰਧੀ ਭਾਈ ਗੁਰਦਾਸ ਦੀ ਦੂਜੀ ਮਹੱਤਵਪੂਰਣ ਦੇਣ ਇਹ ਹੈ ਕਿ ਉਨ੍ਹਾਂ ਦੀ ਹਰ ਪਉੜੀ ਦੀ ਅੰਤਿਮ ਪੰਕਤੀ ਦਾ ਵਿਸ਼ੇਸ਼ ਮਹੱਤਵ ਹੈ। ਚਾਹੇ ਕਿਸੇ ਪਉੜੀ ਵਿਚ ਗੁਰਸਿੱਖਾਂ ਦੀ ਸੂਚੀ ਦਿੱਤੀ ਜਾਵੇ, ਜਾਂ ਦ੍ਰਿਸ਼ਟਾਂਤਾਂ ਦੀ ਝੜੀ ਲੱਗੀ ਹੋਵੇ, ਅੰਤਿਮ ਪੰਕਤੀ ਉਸ ਸਾਰੇ ਵਿਵਰਣ ਨੂੰ ਉਦੇਸ਼ ਪੂਰਣ ਬਣਾ ਦਿੰਦੀ ਹੈ। ਬਿਦਰ ਅਤੇ ਦੁਰਯੋਧਨ ਦੇ ਪ੍ਰਸੰਗ ਦਾ ਇਕ ਨਮੂਨਾ ਵੇਖੋ—

*ਆਇਆ ਸੁਣਿਆ ਬਿਦਰ ਦੇ ਬੋਲੈ ਦੁਰਜੋਧਨੁ ਹੋਇ ਰੁਖਾ।*
*ਘਰਿ ਅਸਾਡੇ ਛਡਿਕੈ ਗੋਲੇ ਦੇ ਘਰਿ ਜਾਹਿ ਕਿ ਸੁਖਾ।*
*ਭੀਖਮੁ ਦ੍ਰੋਣਾ ਕਰਣ ਤਜਿ ਸਭਾ ਸੀਗਾਰ ਵਡੇ ਮਾਨੁਖਾ।*
*ਝੁੰਗੀ ਜਾਇ ਵਲਾਇਓਨੁ ਸਭਨਾ ਦੇ ਜੀਅ ਅੰਦਰਿ ਧੁਖਾ।*
*ਹਸਿ ਬੋਲੇ ਭਗਵਾਨ ਜੀ ਸੁਣਿਹੋ ਰਾਜਾ ਹੋਇ ਸਨਮੁਖਾ।*
*ਤੇਰੇ ਭਾਉ ਨ ਦਿਸਈ ਮੇਰੇ ਨਾਹੀ ਅਪਦਾ ਦੁਖਾ।*
*ਭਾਉ ਜਿਵੇਹਾ ਬਿਦਰ ਦੇ ਹੋਰੀ ਦੇ ਚਿਤਿ ਚਾਉ ਨਾ ਚੁਖਾ।*
*ਗੋਬਿੰਦ ਭਾਉ ਭਗਤਿ ਦਾ ਭੁਖਾ।* (੧੦/੭)

ਇਸ ਪਉੜੀ ਵਿਚ 'ਭਾਉ ਭਗਤੀ' ਦੇ ਮਹੱਤਵ ਦਾ ਪ੍ਰਕਾਸ਼ਨ ਕਰਨ ਲਈ ਹੀ ਬਿਦਰ ਦੀ ਕਥਾ ਨੂੰ ਆਧਾਰ ਬਣਾਇਆ ਗਿਆ ਹੈ। ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਭਾਈ ਗੁਰਦਾਸ ਨੇ ਨਾ ਕੇਵਲ ਵਿਸ਼ੇ ਪੱਖ ਵਲੋਂ, ਸਗੋਂ ਤਕਨੀਕ ਦੀ ਦ੍ਰਿਸ਼ਟੀ ਤੋਂ ਵੀ ਵਾਰ ਕਾਵਿ-ਰੂਪ ਨੂੰ ਵਿਕਸਿਤ ਕਰਨ ਵਿਚ ਆਪਣਾ ਯੋਗਦਾਨ ਦਿੱਤਾ ਹੈ।

### *ਅਲੰਕ੍ਰਿਤ ਕਵਿਤਾ ਦੀ ਪਰੰਪਰਾ ਦਾ ਪ੍ਰਚਲਨ :*

ਭਾਈ ਗੁਰਦਾਸ ਦੀਆਂ ਰਚਨਾਵਾਂ ਵਿਚ ਅਲੰਕਾਰਾਂ ਦੀ ਬਹੁਤਾਤ ਹੈ। ਇਹ ਉਸ ਦੀ ਪੰਜਾਬੀ ਸਾਹਿਤ ਨੂੰ ਪੰਜਵੀਂ ਦੇਣ ਹੈ। ਅਸਲ ਵਿਚ, ਪੰਜਾਬੀ ਸਾਹਿਤ ਵਿਚ ਅਰਥ ਅਤੇ ਕਾਵਿ ਦੇ ਗੌਰਵ ਨੂੰ ਵਧਾਉਣ ਵਾਸਤੇ ਸਭ ਤੋਂ ਪਹਿਲਾਂ ਭਾਈ ਗੁਰਦਾਸ ਨੇ ਯਤਨ ਕੀਤਾ ਹੈ। ਆਦਿ ਕਾਲ ਦੇ ਸਾਹਿਤ ਵਿਚ ਅਵਲ ਤਾਂ ਪੰਜਾਬੀ ਅੰਸ਼ ਹੀ ਬਹੁਤ ਘੱਟ ਹੈ। ਦੂਜੇ, ਨਾਥਾਂ-ਯੋਗੀਆਂ ਅਤੇ ਸੂਫ਼ੀ ਫ਼ਕੀਰਾਂ ਦੀਆਂ ਰਚਨਾਵਾਂ 'ਬਾਣੀਆਂ' ਹੀ ਕਹੀਆਂ ਜਾ ਸਕਦੀਆਂ ਹਨ, ਕਵਿਤਾ ਨਹੀਂ। ਇਹ ਵੱਖਰੀ ਗੱਲ ਹੈ ਕਿ ਉਨ੍ਹਾਂ ਦੀਆਂ ਰਚਨਾਵਾਂ ਛੰਦ-ਬੱਧ ਹਨ ਅਤੇ ਕਵਿਤਾ ਦੇ ਕਈ ਲੱਛਣ ਉਨ੍ਹਾਂ ਵਿਚ ਮਿਲ ਜਾਂਦੇ ਹਨ। ਗੁਰੂ ਨਾਨਕ ਕਾਲ ਵਿਚ ਵੀ ਸਾਹਿਤਿਕ ਰਚਨਾਵਾਂ ਅਧਿਕਤਰ ਬਾਣੀ ਰੂਪ ਵਿਚ ਵੀ ਸਾਹਮਣੇ ਆਈਆਂ ਸਨ। ਉਹ ਪਹਿਲਾਂ ਬਾਣੀ ਸਨ ਅਤੇ ਕਵਿਤਾ ਪਿਛੋਂ। ਹਾਂ, ਕਿਤੇ ਕਿਤੇ ਕੋਈ ਕਿੱਸਾਕਾਰ ਮਿਲ ਜਾਂਦਾ ਹੈ, ਜਿਸ ਨੇ ਕਵਿਤਾ ਨੂੰ ਕਵਿਤਾ ਲਈ ਵਰਤਿਆ, ਪਰ ਭਾਈ ਸਾਹਿਬ ਤਕ ਕੋਈ ਪ੍ਰਤਿਭਾਵਾਨ ਕਿੱਸਾਕਾਰ ਪੈਦਾ ਨਾ ਹੋਇਆ, ਅਤੇ ਜੋ ਕਿੱਸਾਕਾਰ ਮੌਜੂਦ ਸਨ, ਉਨ੍ਹਾਂ ਦਾ ਕਹਾਣੀ ਕਹਿਣ ਤੇ ਜ਼ੋਰ ਸੀ, ਕਾਵਿ ਗੁਲਦਸਤੇ ਸਜਾਣਾ ਸ਼ਾਇਦ ਉਨ੍ਹਾਂ ਦੇ ਵਸ ਦੀ ਗੱਲ ਨਹੀਂ ਸੀ।

ਭਾਈ ਗੁਰਦਾਸ ਦੀਆਂ ਰਚਨਾਵਾਂ ਵਿਚ ਪਹਿਲੀ ਵਾਰ ਬਾਣੀ ਅਤੇ ਕਵਿਤਾ ਦਾ ਸੁੰਦਰ ਸੁਮੇਲ ਹੋਇਆ ਹੈ, ਦੋਵੇਂ ਇਕ ਦੂਜੇ ਦੀਆਂ ਪੂਰਕ ਬਣੀਆਂ ਹਨ। ਜੇ ਇਕ ਪਾਸੇ ਉਨ੍ਹਾਂ ਦੀਆਂ

1. *'ਪੰਜਾਬੀ ਦੁਨੀਆ', 'ਭਾਈ ਗੁਰਦਾਸ ਅੰਕ'*, 1968, ਪੰਨਾ 65

ਰਚਨਾਵਾਂ ਤੋਂ ਬਾਣੀ ਵਾਲਾ ਆਨੰਦ ਮਾਣਿਆ ਜਾ ਸਕਦਾ ਹੈ ਤਾਂ ਦੂਜੇ ਪਾਸੇ ਕਾਵਿ-ਗੁਲਦਸਤਿਆਂ, ਅਲੰਕਾਰਾਂ, ਬਿੰਬਾਂ, ਪ੍ਰਤੀਕਾਂ ਦੀ ਆਪਣੀ ਛੱਟਾ ਹੈ। ਕਥਨ ਸ਼ਕਤੀ ਕਮਾਲ ਦੀ ਹੈ। ਗੱਲ ਇਤਨੇ ਵਿਸ਼ਵਾਸ ਅਤੇ ਤਰਕ ਨਾਲ ਕਹੀ ਗਈ ਹੈ ਕਿ ਉਸ ਅਨੁਸਾਰ ਆਪਣਾ ਦ੍ਰਿਸ਼ਟੀਕੋਣ ਬਦਲਣਾ ਪੈ ਜਾਂਦਾ ਹੈ। ਗੱਲ ਕੀ, ਬਾਣੀ ਦੇ ਅਧਿਆਤਮਿਕ ਵਾਯੂਮੰਡਲ ਦੀ ਸਿਰਜਨਾ ਦੇ ਨਾਲ ਨਾਲ ਕਵਿਤਾ ਦਾ ਵੀ ਬੜਾ ਢੁਕਵਾਂ ਮਾਹੌਲ ਪੈਦਾ ਕੀਤਾ ਗਿਆ ਹੈ। ਅਜਿਹੀ ਪ੍ਰਵਿੱਤੀ ਭਾਈ ਗੁਰਦਾਸ ਤੋਂ ਬਾਅਦ 'ਦਸਮ ਗ੍ਰੰਥ' ਵਿਚ ਅਤੇ ਕੁਝ ਹੱਦ ਤਕ ਭਾਈ ਵੀਰ ਸਿੰਘ ਦੀ ਕਵਿਤਾ ਵਿਚ ਪੁਨਰ ਸੁਰਜੀਤ ਹੋ ਸਕੀ ਹੈ।

ਭਾਈ ਗੁਰਦਾਸ ਦੇ ਕਾਵਿ ਗੁਣਾਂ ਵਿਚੋਂ ਸਭ ਤੋਂ ਅਧਿਕ ਮਹੱਤਵ ਅਲੰਕਾਰਾਂ ਦਾ ਹੈ। ਇਕ ਇਕ ਪਉੜੀ ਵਿਚ ਕਈ ਕਈ ਅਲੰਕਾਰ ਬੀੜੇ ਪਏ ਹਨ। ਕਿਤੇ ਕਿਤੇ ਤਾਂ ਲੜੀਆਂ ਦੀਆਂ ਲੜੀਆਂ ਦ੍ਰਿਸ਼ਟੀਗੋਚਰ ਹੁੰਦੀਆਂ ਹਨ। ਸਚਮੁੱਚ ਉਹ ਅਲੰਕਾਰਾਂ ਅਤੇ ਖ਼ਾਸ ਕਰ ਦ੍ਰਿਸ਼ਟਾਂਤਾਂ ਦੇ ਬਾਦਸ਼ਾਹ ਸਨ। ਅਲੰਕਾਰਾਂ ਤੋਂ ਇਕ ਪਾਸੇ ਉਨ੍ਹਾਂ ਦੀ ਕਲਪਨਾ ਸ਼ਕਤੀ ਦਾ ਅਨੁਭਵ ਹੁੰਦਾ ਹੈ ਅਤੇ ਦੂਜੇ ਪਾਸੇ ਉਨ੍ਹਾਂ ਦੀ ਮੌਲਿਕਤਾ ਦੇ ਵੀ ਦਰਸ਼ਨ ਹੁੰਦੇ ਹਨ। ਅਲੰਕਾਰਾਂ ਵਿਚ ਮੌਲਿਕਤਾ ਜਾਂ ਨਵੀਨਤਾ ਤਦੇ ਆ ਸਕਦੀ ਹੈ ਜੇ ਕਵੀ ਦੀ ਕਲਪਨਾ ਸ਼ਕਤੀ ਜਾਂ ਉਡਾਰੀ ਬੇਰੋਕ ਅਤੇ ਅਮੁਕ ਹੋਵੇ। ਪੁਰਾਣੇ ਕਵੀਆਂ ਦੁਆਰਾ ਪਹਿਲਾਂ ਵਰਤੇ ਅਲੰਕਾਰ ਚਿਗਲੇ ਹੋਏ ਨਿਵਾਲੇ ਵਾਂਗ ਪਾਠਕ ਦੇ ਰਸਾਸੁਆਦਨ ਵਿਚ ਰੋਕ ਪਾਂਦੇ ਹਨ, ਕਵਿਤਾ ਦੇ ਗੌਰਵ ਨੂੰ ਘਟਾਂਦੇ ਹਨ, ਉਸ ਦੀ ਖਿੱਚ ਨੂੰ ਖ਼ਤਮ ਕਰ ਦਿੰਦੇ ਹਨ। ਇਸ ਪੱਖੋਂ ਭਾਈ ਗੁਰਦਾਸ ਦੇ ਅਲੰਕਾਰ ਦੋਸ਼-ਰਹਿਤ ਹਨ, ਨਵੇਂ ਹਨ, ਅਰਥ ਦੀ ਗੰਭੀਰਤਾ ਨੂੰ ਵਧਾਂਦੇ ਹਨ, ਕਵਿਤਾ ਵਿਚ ਖਿੱਚ ਪੈਦਾ ਕਰਦੇ ਹਨ। ਵਿਚਾਰਾਂ ਅਤੇ ਭਾਵਾਂ ਨੂੰ ਹੋਰ ਚਮਕਾਂਦੇ ਹਨ। ਕਵੀ ਨਿਮਰਤਾ ਦੇ ਭਾਵ ਨੂੰ ਪ੍ਰਗਟ ਕਰਨਾ ਚਾਹੁੰਦਾ ਹੈ, ਇਹ ਗੱਲ ਸਾਧਾਰਣ ਢੰਗ ਨਾਲ ਕਹੀ ਜਾਂਦੀ ਤਾਂ ਇਸ ਦਾ ਇਤਨਾ ਅਸਰ ਨਾ ਹੋ ਸਕਦਾ, ਜਿਤਨਾ ਦ੍ਰਿਸ਼ਟਾਂਤਾਂ, ਉਦਾਹਰਣਾਂ ਨਾਲ ਹੁਣ ਹੋ ਸਕਿਆ ਹੈ। ਇੱਥੇ ਨਿਮਰਤਾ ਦੀ ਤੁਲਨਾ ਸਮਾਨ ਗੁਣਾਂ ਵਾਲੀਆਂ ਹੋਰਨਾਂ ਵਸਤੂਆਂ ਨਾਲ ਕਰਵਾ ਕੇ ਨਿਮਰਤਾ ਦੇ ਭਾਵ ਦਾ ਸਹੀ ਬੋਧ ਕਰਵਾਇਆ ਗਿਆ ਹੈ—

*ਸਿਰ ਤਲਵਾਇਆ ਬਿਰਖੁ ਹੈ ਹੋਇ ਸਹਸ ਫਲ ਸੁਫਲ ਫਲੰਦਾ।*
*ਨਿਰਮਲੁ ਨੀਰੁ ਵਖਾਣੀਐ ਸਿਰੁ ਨੀਵਾਂ ਨੀਵਾਣਿ ਚਲੰਦਾ।*
*ਸਿਰੁ ਉਚਾ ਨੀਵੇਂ ਚਰਨ ਗੁਰਮੁਖਿ ਪੈਰੀਂ ਸੀਸੁ ਪਵੰਦਾ।*
*ਸਭਦੂ ਨੀਵੀ ਧਰਤਿ ਹੋਇ ਅਨੁ ਧਨੁ ਸਭੁ ਸੈਸਾਰ ਸਹੰਦਾ।*
*ਧੰਨੁ ਧਰਤੀ ਓਹੁ ਥਾਉ ਧੰਨੁ ਗੁਰੁ ਸਿਖ ਸਾਧੂ ਪੈਰੁ ਧਰੰਦਾ।*
*ਚਰਣ ਧੂੜਿ ਪਰਧਾਨ ਕਰਿ ਸੰਤ ਵੇਦ ਜਸੁ ਗਾਵਿ ਸੁਣੰਦਾ।*
*ਵਡਭਾਗੀ ਪਾਖਾਕ ਲਹੰਦਾ।* (੨੯/੧੫)

ਸਭ ਕੁਝ ਹੁੰਦੇ ਹੋਇਆਂ ਵੀ ਨ ਜਣਾਉਣ ਦੀ ਭਾਵਨਾ ਜਾਂ ਆਪੇ ਨੂੰ ਛਿਪਾਣ ਦੀ ਭਾਵਨਾ ਨੂੰ ਪ੍ਰਗਟ ਕਰਨ ਲਈ ਕਵੀ ਨੇ ਬੜੇ ਢੁਕਵੇਂ ਦ੍ਰਿਸ਼ਟਾਂਤਾਂ ਰਾਹੀਂ ਆਪਣੀ ਗੱਲ ਇੰਜ ਕਹੀ ਹੈ—

*ਚੰਨਣ ਜਿਉ ਵਣਖੰਡ ਵਿਚਿ ਓਹੁ ਆਪ ਲੁਕਾਏ।*
*ਪਾਰਸਿ ਅੰਦਰਿ ਪਰਬਤਾ ਹੋਇ ਗੁਪਤ ਵਲਾਏ।*
*ਸਤ ਸਮੁੰਦੀ ਮਾਨਸਰੁ ਨਹਿ ਅਲਖੁ ਲਖਾਏ।*

*ਜਿਉ ਪਰਛਿੰਨਾ ਪਾਰਜਾਤ ਨਹਿ ਪਰਗਟੀ ਆਏ।*
*ਜਿਉ ਜਗਿ ਅੰਦਰਿ ਕਾਮ ਧੇਨੁ ਨਹਿ ਆਪ ਜਣਾਏ।*
*ਸਤਿਗੁਰ ਦਾ ਉਪਦੇਸੁ ਲੈ ਕਿਉ ਆਪੁ ਗਣਾਏ।* (੯/੧੫)

ਜੇ ਗੰਭੀਰਤਾ ਨਾਲ ਭਾਈ ਗੁਰਦਾਸ ਦੀਆਂ ਰਚਨਾਵਾਂ ਦਾ ਅਧਿਐਨ ਕੀਤਾ ਜਾਵੇ ਤਾਂ ਉਪਮਾ ਅਤੇ ਦ੍ਰਿਸ਼ਟਾਂਤ ਆਦਿ ਤੋਂ ਇਲਾਵਾ ਲਗਪਗ 40 ਪ੍ਰਕਾਰ ਦੇ ਹੋਰ ਅਲੰਕਾਰ ਵੀ ਮਿਲ ਜਾਂਦੇ ਹਨ, ਜਿਵੇਂ—

ਵਿਰੋਧ (35/1), ਵਿਆਘਾਤ (1/30), ਕਾਰਣਮਾਲਾ (2/13), ਅਵਗਿਆ (31/3), ਅਸੰਭਵ (1/43/3-4), ਉਲਾਸ (35/6), ਉਲੇਖ (26/20), ਉਨਮੀਲਿਤ (35/17/3-5), ਅਸੰਗਤਿ (25/7), ਯੁਕਤੀ ( 36/14), ਛੇਕੋਕਤੀ (30/19), ਅਤਦਗੁਣ (6/15), ਅਧਿਕ (1/4/5-6), ਸਮ (5/4), ਸਾਰ (37/26), ਸੂਖਮ (1/44/5-8), ਕਾਵਿਲਿਗ (26/20/1), ਤਦਗੁਣ (2/16) ਆਦਿ।

ਭਾਈ ਗੁਰਦਾਸ ਦੇ ਅਲੰਕਾਰਾਂ ਦੀ ਇਹ ਵੀ ਵਿਸ਼ੇਸ਼ਤਾ ਹੈ ਕਿ ਉਹ ਕਾਵਿ ਪਰੰਪਰਾ ਵਿਚ ਅਪਨਾਏ ਗਏ ਅਲੰਕਾਰਾਂ ਨੂੰ ਹੀ ਮੁੜ ਮੁੜ ਨਹੀਂ ਵਰਤਦੇ ਅਤੇ ਨਾ ਹੀ ਉਨ੍ਹਾਂ ਦੇ ਅਲੰਕਾਰਾਂ ਵਿਚ ਕੋਈ ਬਹੁਤੀਆਂ ਪੇਚੀਦਗੀਆਂ ਹਨ। ਭਾਈ ਸਾਹਿਬ ਨੇ ਗੁਰਬਾਣੀ ਦੇ ਭਾਵ ਨੂੰ ਸਪਸ਼ਟ ਕਰਨਾ ਸੀ। ਇਸ ਲਈ ਉਨ੍ਹਾਂ ਨੂੰ ਸਰਲ ਤੋਂ ਸਰਲ ਅਲੰਕਾਰ ਵਰਤਣ ਦੀ ਲੋੜ ਸੀ ਤਾਂ ਜੋ ਅਰਥ ਬੋਧ ਠੀਕ ਹੋ ਜਾਏ। ਇਸ ਦੇ ਨਾਲ ਇਹ ਗੱਲ ਵੀ ਬੜੀ ਮਹੱਤਵਪੂਰਣ ਹੈ ਕਿ ਮੱਧ ਯੁੱਗ ਵਿਚ ਸੰਤਾਂ ਅਤੇ ਭਗਤਾਂ ਦੇ ਭਗਤੀ ਅੰਦੋਲਨ ਵਿਚ ਵਧ ਚੜ੍ਹ ਕੇ ਹਿੱਸਾ ਲੈਣ ਵਾਲੀ ਆਮ ਜਨਤਾ ਹੀ ਸੀ। ਇਸ ਵਾਸਤੇ ਉਨ੍ਹਾਂ ਦੀ ਪੱਧਰ ਨੂੰ ਸਾਹਮਣੇ ਰਖ ਕੇ ਹੀ ਪ੍ਰਚਾਰਾਤਮਕ ਢੰਗ ਦੀ ਕਵਿਤਾ ਲਿਖੀ ਜਾ ਸਕਦੀ ਸੀ। ਭਾਈ ਗੁਰਦਾਸ ਨੇ ਵੀ ਅਲੰਕਾਰ ਚੁਣਨ ਲੱਗਿਆਂ ਜਨ ਸਾਧਾਰਣ ਨਾਲੋਂ ਨਾਤਾ ਤੋੜਿਆ ਨਹੀਂ। ਅਸਲੋਂ, ਆਮ ਜਨ ਜੀਵਨ ਵਿਚ ਵਿਚਰਦਿਆਂ ਜੋ ਵਸਤੂ ਵੀ ਭਾਈ ਸਾਹਿਬ ਦੇ ਸਾਹਮਣਿਓਂ ਗੁਜ਼ਰ ਗਈ, ਉਸ ਨੂੰ ਭਾਈ ਸਾਹਿਬ ਨੇ ਸੂਖਮ ਦ੍ਰਿਸ਼ਟੀ ਨਾਲ ਵੇਖਿਆ ਅਤੇ ਗੁਰਮਤਿ ਦੇ ਪ੍ਰਚਾਰ ਵਿਚ ਜੇ ਉਹ ਕਿਸੇ ਨਾ ਕਿਸੇ ਰੂਪ ਵਿਚ ਸਹਾਇਕ ਸਿੱਧ ਹੋ ਸਕੀ ਤਾਂ ਉਹ ਕਿਸੇ ਅਲੰਕਾਰ ਜਾਂ ਵਿਵਰਣ ਦਾ ਜਾਮਾ ਪਾ ਕੇ ਭਾਈ ਸਾਹਿਬ ਦੀ ਕਵਿਤਾ ਵਿਚ ਆਪਣਾ ਮਿਲਵਰਤਨ ਦੇਣ ਲੱਗੀ। ਇਹੀ ਕਾਰਣ ਸੀ ਕਿ ਭਾਈ ਸਾਹਿਬ ਦੇ ਅਲੰਕਾਰ ਆਮ ਜਨਤਾ ਤੋਂ ਹਟੇ ਨਹੀਂ, ਸਗੋਂ ਇਨ੍ਹਾਂ ਰਾਹੀਂ ਆਮ ਜਨਤਾ ਨਾਲ ਸੰਬੰਧਿਤ ਵਸਤੂਆਂ ਦੇ ਮਹੱਤਵ ਅਤੇ ਗੌਰਵ ਨੂੰ ਵਧਾਇਆ ਗਿਆ ਹੈ। ਉਨ੍ਹਾਂ ਦੇ ਅਲੰਕਾਰਾਂ ਦਾ ਘੇਰਾ ਪ੍ਰਕ੍ਰਿਤੀ ਤੋਂ ਲੈ ਕੇ ਪੁਰਾਣਾਂ ਸ਼ਾਸ਼ਤ੍ਰਾਂ ਦੀ ਚਿੰਤਨ ਭੂਮੀ ਤਕ ਵਿਸਤ੍ਰਿਤ ਹੈ। ਅਜਿਹਾ ਕਵੀ ਪੰਜਾਬੀ ਸਾਹਿਤ ਵਿਚ ਉਨ੍ਹਾਂ ਤੋਂ ਪਹਿਲਾਂ ਨਹੀਂ ਮਿਲਦਾ। ਸਚਮੁੱਚ ਉਹ ਇਸ ਪੱਖੋਂ ਮੋਢੀ ਕਵੀ ਹਨ। ਨਾਲੇ, ਹੁਣ ਤਕ ਵੀ ਕੋਈ ਅਜਿਹਾ ਕਵੀ ਪੰਜਾਬੀ ਬੋਲੀ ਪੈਦਾ ਨਹੀਂ ਕਰ ਸਕੀ ਜਿਸ ਨੇ ਇਤਨੀ ਬਹੁਲਤਾ ਨਾਲ ਅਲੰਕਾਰਾਂ ਦੀ ਵਰਤੋਂ ਕਰਕੇ ਵੀ ਉਨ੍ਹਾਂ ਨੂੰ ਭਾਵਾਂ ਦੇ ਅਧੀਨ ਰਖਿਆ ਅਤੇ ਕਾਵਿ ਸੁੰਦਰੀ ਨੂੰ ਸਜਾਵਟ ਨਾਲ ਬੋਝਲ ਨਹੀਂ ਹੋਣ ਦਿੱਤਾ।

***ਪੰਜਾਬੀ ਬੋਲੀ ਦਾ ਉਸਰੱਈਆ :***

ਭਾਈ ਗੁਰਦਾਸ ਦੀ ਛੇਵੀਂ ਅਤੇ ਆਖਰੀ ਦੇਣ ਹੈ ਪੰਜਾਬੀ ਬੋਲੀ ਦੀ ਉਸਾਰੀ। ਪੰਜਾਬੀ ਬੋਲੀ ਨੂੰ ਅੱਜ ਤੋਂ 400 ਵਰ੍ਹੇ ਪਹਿਲਾਂ ਠੀਕ ਮੂੰਹ ਮੱਥਾ ਪ੍ਰਦਾਨ ਕਰਨ ਦਾ ਮਾਣ ਭਾਈ ਗੁਰਦਾਸ ਨੂੰ ਪ੍ਰਾਪਤ

ਹੈ। ਭਾਈ ਸਾਹਿਬ ਪੰਜਾਬੀ ਬੋਲੀ ਦੇ ਅਦੁੱਤੀ ਅਤੇ ਪ੍ਰਤਿਭਾਸ਼ਾਲੀ ਕਵੀ ਸਨ। ਹੁਣ ਤਕ ਪ੍ਰਾਪਤ ਹੋਈ ਸਾਮਗ੍ਰੀ ਦੇ ਆਧਾਰ ਤੇ ਉਨ੍ਹਾਂ ਤੋਂ ਪਹਿਲਾਂ ਬਾਬਾ ਫ਼ਰੀਦ ਨੇ ਪੰਜਾਬੀ ਭਾਸ਼ਾ ਵਿਚ ਕਵਿਤਾ ਕਰਨ ਦੀ ਪਿਰਤ ਪਾਈ ਅਤੇ ਸਿੱਖ ਗੁਰੂਆਂ ਨੇ ਭਾਰਤ ਵਾਸੀਆਂ ਦੇ ਮਨ ਵਿਚ ਆਪਣੀ ਭਾਸ਼ਾ ਪ੍ਰਤਿ ਗੌਰਵ ਦੀ ਭਾਵਨਾ ਭਰੀ। ਪਰ ਬਾਬਾ ਫ਼ਰੀਦ ਦੀ ਬਾਣੀ ਇਤਨੀ ਥੋੜੀ ਹੈ ਕਿ ਉਸ ਦੇ ਆਧਾਰ ਤੇ ਉਸ ਸਮੇਂ ਦੀ ਪੰਜਾਬੀ ਭਾਸ਼ਾ ਦੀ ਅਵਸਥਾ, ਵਿਆਕਰਣ ਅਤੇ ਸ਼ਬਦ ਭੰਡਾਰ ਦਾ ਠੀਕ ਠੀਕ ਅਨੁਮਾਨ ਨਹੀਂ ਲਗਾਇਆ ਜਾ ਸਕਦਾ। ਸਿੱਖ ਗੁਰੂਆਂ ਦੀ ਬਾਣੀ ਭਾਸ਼ਾ ਸੰਬੰਧੀ ਸੂਬਾਈ ਹੱਦਾਂ ਟਪ ਕੇ ਸਰਬ ਭਾਰਤੀ ਭਾਸ਼ਾ ਦਾ ਰੂਪ ਧਾਰਣ ਕਰ ਗਈ। ਉਸ ਉੱਤੇ ਜਿਤਨਾ ਪੰਜਾਬੀ ਸਾਹਿਤ ਦਾ ਦਾਅਵਾ ਹੈ, ਉਤਨਾ ਹੀ ਹਿੰਦੀ ਅਤੇ ਹੋਰ ਆਧੁਨਿਕ ਭਾਰਤੀ ਭਾਸ਼ਾਵਾਂ ਦਾ।

ਸਿੱਖ ਭਗਤੀ ਅੰਦੋਲਨ ਦੇ ਪ੍ਰਚਾਰਕ ਹੋਣ ਦੇ ਨਾਤੇ ਭਾਈ ਗੁਰਦਾਸ ਨੇ ਗੁਰੂਆਂ ਦੀ ਬਾਣੀ ਦੇ ਰਹੱਸਮਈ ਅਨੁਭਵ ਦੀ ਰਸਾਤਮਕ ਵਿਆਖਿਆ ਅਤੇ ਵਿਸ਼ਲੇਸ਼ਣ ਲਈ ਆਪਣੀ ਕਵਿਤਾ ਨੂੰ ਸਾਧਨ ਬਣਾਇਆ। ਆਪਣੇ ਉਦੇਸ਼ ਦੀ ਪੂਰਤੀ ਲਈ ਉਨ੍ਹਾਂ ਨੇ ਤਰਕਮਈ ਵਰਣਾਨਤਮਕ ਸ਼ੈਲੀ ਨੂੰ ਅਪਨਾਇਆ। ਵਿਸ਼ੇ ਦੇ ਸਰੂਪ ਦੇ ਆਕਾਰ ਪ੍ਰਕਾਰ ਦੀ ਵਿਸ਼ਾਲਤਾ ਕਾਰਣ ਉਨ੍ਹਾਂ ਨੂੰ ਆਪਣੇ ਕਾਵਿ ਵਿਚ ਅਨੇਕ ਜੀਵਨ ਧਾਰਾਵਾਂ ਤੋਂ ਅਤੇ ਪ੍ਰਕ੍ਰਿਤੀ ਤੋਂ ਸ਼ਬਦ ਲੈਣੇ ਪਏ। ਇਸ ਤੋਂ ਇਲਾਵਾ ਪ੍ਰਚਾਰ ਲਈ ਇਕ ਤਾਂ ਉਨ੍ਹਾਂ ਨੂੰ ਵੱਖ ਵੱਖ ਭਾਸ਼ਾਈ ਖੇਤਰਾਂ ਦਾ ਦੌਰਾ ਕਰਨਾ ਪਿਆ ਜਿਸ ਕਰਕੇ ਨਵੇਂ ਨਵੇਂ ਸ਼ਬਦ ਉਨ੍ਹਾਂ ਦੇ ਗਿਆਨ ਕੋਸ਼ ਵਿਚ ਸਮਾਈ ਪਾਂਦੇ ਰਹੇ। ਦੂਜੇ, ਅਨੇਕ ਧਾਰਮਿਕ ਗੋਸ਼ਟੀਆਂ ਅਤੇ ਸ਼ਾਸਤ੍ਰਾਰਥਾਂ ਵਿਚ ਭਾਗ ਲੈਣ ਕਰਕੇ ਉਨ੍ਹਾਂ ਨੂੰ ਸੰਬੰਧਿਤ ਧਰਮਾਂ ਦੀ ਪਰਿਭਾਸ਼ਿਕ ਸ਼ਬਦਾਵਲੀ ਗ੍ਰਹਿਣ ਕਰਨੀ ਪਈ। ਸਿੱਟੇ ਵਜੋਂ, ਉਨ੍ਹਾਂ ਦੇ ਸ਼ਬਦ ਸਾਗਰ ਦੀਆਂ ਉਛਲਦੀਆਂ ਤਰੰਗਾਂ ਵਿਚ ਜੇ ਇਕ ਪਾਸੇ ਵੇਦਾਂਤ, ਤਸੱਵੁਫ਼, ਯੋਗ, ਭਗਤੀ, ਵਰਣਾਸ਼੍ਰਮ, ਅਤੇ ਇਸਲਾਮੀ ਸ਼ਰਾਅ-ਸ਼ਰੀਅਤ ਦੇ ਸ਼ਬਦ-ਬਿੰਦੂ ਲਿਸ਼ਕਾਂ ਮਾਰਦੇ ਨਜ਼ਰ ਆਉਂਦੇ ਹਨ ਤਾਂ ਦੂਜੇ ਪਾਸੇ ਇਤਿਹਾਸ, ਪੁਰਾਣ, ਸਾਹਿਤ, ਰਾਜਨੀਤੀ, ਭੂਗਰਭ ਸ਼ਾਸਤ੍ਰ, ਭੂਗੋਲ, ਰਾਗ ਵਿਦਿਆ, ਗਿਆਨ ਵਿਗਿਆਨ ਅਤੇ ਪੇਸ਼ਾਵਰਾਂ ਦੀ ਸ਼ਬਦਾਵਲੀ ਸਮਾਂ ਬੰਨ੍ਹਦੀ ਹੈ ਅਤੇ ਕਿਤੇ ਬਨਸਪਤੀ ਜੀਵ ਜੰਤੂ ਆਪਣੇ ਸ਼ਬਦ ਪ੍ਰਤੀਕਾਂ ਦੁਆਰਾ ਮਨੋਹਰ ਦ੍ਰਿਸ਼ ਪੇਸ਼ ਕਰਦੇ ਹਨ।

ਇੱਥੇ ਹੀ ਬਸ ਨਹੀਂ ਭਾਈ ਗੁਰਦਾਸ ਵਿਆਕਰਣ ਆਚਾਰੀਆ ਵੀ ਸਨ। ਭਾਰਤੀ ਅਤੇ ਸਾਮੀ ਬੋਲੀਆਂ ਦੇ ਵਿਆਕਰਣਾਂ ਅਤੇ ਉਨ੍ਹਾਂ ਦੀਆਂ ਪਰੰਪਰਾਵਾਂ ਤੋਂ ਉਹ ਚੰਗੀ ਤਰ੍ਹਾਂ ਜਾਣਕਾਰ ਸਨ। ਉਨ੍ਹਾਂ ਨੇ ਨਿਪੁੰਣ ਪੰਜਾਬੀ ਲਿਖ ਕੇ ਸ਼ਬਦਾਂ ਦਾ ਨਾ ਕੇਵਲ ਵਿਆਕਰਣਿਕ ਰੂਪ ਨਿਸ਼ਚਿਤ ਕੀਤਾ, ਸਗੋਂ ਪੰਜਾਬੀ ਕ੍ਰਿਆਵਾਂ ਦੇ ਅਨੇਕ ਵਿਕਾਰੀ ਰੂਪ ਵੀ ਬਣਾਏ। ਛੰਦਾਂ ਦੇ ਤੋਲ ਦੀ ਲੋੜ ਅਨੁਸਾਰ ਕਈ ਵਾਰ ਸ਼ਬਦ ਜੋੜਾਂ ਦੀ ਵੱਖ-ਵੱਖ ਵੰਨਗੀ ਵੀ ਦਿੱਤੀ। ਕਿਤੇ ਕਿਤੇ ਵਿਭਕਤੀਆਂ ਦੀ ਵਰਤੋਂ ਕਰਕੇ ਸ਼ਬਦਾਂ ਦੇ ਮੁਹਾਂਦਰੇ ਬਦਲੇ। ਤੁਕਾਂਤ ਵਿਕਾਰ ਕਰ ਕੇ ਕਈ ਥਾਂਵਾਂ ਤੇ ਸ਼ਬਦਾਂ ਦੇ ਨਵੇਂ ਨਵੇਂ ਰੂਪ ਬਣਾ ਦਿੱਤੇ। ਭਾਈ ਸਾਹਿਬ ਪਾਸ ਸਮਾਨਾਰਥਕ ਸ਼ਬਦਾਂ ਦਾ ਅਨੰਤ ਭੰਡਾਰ ਸੀ, ਜੋ ਉਨ੍ਹਾਂ ਦੀ ਬੋਲੀ ਨੂੰ ਅਧਿਕ ਤੋਂ ਅਧਿਕ ਪ੍ਰਸੰਗ ਅਨੁਕੂਲ ਅਤੇ ਬਲਵਾਨ ਬਣਾਂਦਾ ਹੈ। ਸਚਮੁੱਚ ਪੰਜਾਬੀ ਕੋਸ਼ ਦਾ ਮੂਲ ਆਧਾਰ ਅਤੇ ਸਰੋਤ ਭਾਈ ਸਾਹਿਬ ਦੀਆਂ ਵਾਰਾਂ ਹੀ ਹਨ। ਅਸਲੋਂ, ਭਾਈ ਗੁਰਦਾਸ ਪੰਜਾਬੀ ਬੋਲੀ ਅਤੇ ਪੰਜਾਬੀ ਲੋਕ ਸੰਸਕ੍ਰਿਤੀ ਦੇ ਜੀਵਿਤ ਕੋਸ਼ ਸਨ।

ਭਾਈ ਗੁਰਦਾਸ ਦੀਆਂ 40 ਵਾਰਾਂ ਵਿਚ ਕੁਲ 913 ਪਉੜੀਆਂ, 6444 ਪੰਕਤੀਆਂ ਅਤੇ

46166 ਸ਼ਬਦ ਵਰਤੇ ਗਏ ਹਨ। ਇਨ੍ਹਾਂ ਵਿਚੋਂ ਮੂਲ ਅਤੇ ਵਿਕਾਰੀ ਕੁਲ ਸ਼ਬਦਾਂ ਦੀ ਗਿਣਤੀ 10630 ਹੈ। ਇਤਨੇ ਵਿਸ਼ਾਲ ਸ਼ਬਦ ਕੋਸ਼ ਵਾਲਾ ਕਵੀ ਕੋਈ ਵਿਰਲਾ ਹੀ ਹੋ ਸਕਦਾ ਹੈ। ਉਨ੍ਹਾਂ ਦੇ ਕੁਲ ਮੂਲ ਸ਼ਬਦਾਂ ਵਿਚੋਂ, ਜਿਨ੍ਹਾਂ ਦੀ ਸੰਖਿਆ ਲਗਭਗ 4050 ਹੈ, 60% ਸ਼ਬਦਾਂ ਦਾ ਸੰਬੰਧ ਭਾਰਤੀ ਵਿਰਸੇ ਨਾਲ ਹੈ ਅਤੇ 17% ਦਾ ਸਾਮੀ ਭਾਸ਼ਾਵਾਂ ਨਾਲ। ਬਾਕੀ ਦੇ ਸ਼ਬਦ ਦੇਸੀ ਹਨ।

ਭਾਈ ਗੁਰਦਾਸ ਦੀ ਬੋਲੀ ਦੀ ਵਿਸ਼ੇਸ਼ਤਾ ਇਹ ਵੀ ਰਹੀ ਹੈ ਕਿ ਉਨ੍ਹਾਂ ਨੇ ਸ਼ਬਦਾਵਲੀ ਦੀ ਵਰਤੋਂ ਵਿਸ਼ੇ ਅਤੇ ਪ੍ਰਸੰਗ ਅਨੁਸਾਰ ਕੀਤੀ ਹੈ। ਜੇ ਹਿੰਦੂ ਸਭਿਆਚਾਰ ਨਾਲ ਸੰਬੰਧ ਰਖਦੀ ਕਿਸੇ ਗੱਲ ਦਾ ਚਿਤ੍ਰਣ ਕੀਤਾ ਹੈ ਤਾਂ ਸੰਸਕ੍ਰਿਤ ਦੀ ਸ਼ਬਦਾਵਲੀ ਦੀ ਪ੍ਰਧਾਨਤਾ ਹੋ ਗਈ ਹੈ ਅਤੇ ਜੇ ਮੁਸਲਮਾਨੀ ਧਰਮ ਨਾਲ ਸੰਬੰਧਿਤ ਕਿਸੇ ਮਸਲੇ ਨੂੰ ਲਿਆ ਹੈ ਤਾਂ ਅਰਬੀ ਅਤੇ ਫ਼ਾਰਸੀ ਸ਼ਬਦਾਂ ਨੇ ਆਪਣਾ ਅਧਿਕਾਰ ਜਮਾ ਲਿਆ ਹੈ। ਗੱਲ ਕੀ, ਜਿਹੋ ਜਿਹਾ ਖਿਆਲ ਜਾਂ ਪ੍ਰਸੰਗ ਹੈ, ਉਹੋ ਜਿਹੀ ਸ਼ਬਦਾਂ ਦੀ ਚੋਣ ਹੈ। ਅਜਿਹੇ ਢੰਗ ਨਾਲ ਬੋਲੀ ਢੁਕਵਾਂ ਵਾਤਾਵਰਣ ਬੰਨ੍ਹਣ ਵਿਚ ਸਫਲ ਹੋਈ ਹੈ। ਇਹ ਗੱਲ ਪੰਜਾਬੀ ਬੋਲੀ ਤਕ ਸੀਮਿਤ ਨਹੀਂ, ਉਨ੍ਹਾਂ ਦੇ ਕਬਿੱਤਾਂ ਵਿਚ ਵੀ ਉਸ ਵਕਤ ਦੀ ਸ਼ਿੰਗਾਰ ਪ੍ਰਧਾਨ ਰੁਚੀ ਦੇ ਦਰਸ਼ਨ ਹੁੰਦੇ ਹਨ ਜੋ ਸਾਰੇ ਹਿੰਦੀ ਅਤੇ ਬ੍ਰਜ ਭਾਸ਼ਾ ਸਾਹਿਤ ਵਿਚ ਪਸਰੀ ਹੋਈ ਸੀ। ਕਬਿੱਤ ਲਈਏ, ਜਾਂ ਸਵੈਯਾ ਕਿਸੇ ਨਾ ਕਿਸੇ ਰੂਪ ਵਿਚ ਉਸ ਵਕਤ ਦੇ ਸਾਹਿਤ ਵਿਚ ਸੰਯੋਗ ਵਿਯੋਗ, ਨਾਇਕ ਨਾਇਕਾ ਭੇਦ, ਹਾਵ ਭਾਵ ਆਦਿਕ ਭਾਵਨਾਵਾਂ ਸਹਿਜੇ ਮਿਲ ਜਾਂਦੀਆਂ ਹਨ। ਭਾਈ ਗੁਰਦਾਸ ਵੀ ਸਮੇਂ ਦੀ ਇਸ ਪ੍ਰਵਿੱਤੀ ਨੂੰ ਅਪਨਾਉਣ ਤੋਂ ਬਚ ਨਾ ਸਕੇ। ਪਰ ਅਧਿਆਤਮਿਕ ਸਾਹਿਤ ਦੇ ਕਵੀ ਹੋਣ ਕਰਕੇ ਉਨ੍ਹਾਂ ਨੇ ਸ਼ਿੰਗਾਰ ਦੀਆਂ ਭਾਵਨਾਵਾਂ ਨੂੰ ਭਗਤੀ ਦੇ ਪਵਿਤ੍ਰ ਵਾਯੂਮੰਡਲ ਵਿਚ ਲਿਆ ਧਰਿਆ ਅਤੇ ਇਸ ਤਰ੍ਹਾਂ ਭਾਉ ਭਗਤੀ ਦੀ ਸੁੰਦਰ ਅਤੇ ਪ੍ਰਭਾਵਸ਼ਾਲੀ ਅਭਿਵਿਅਕਤੀ ਕੀਤੀ।

ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿਚ ਠੇਠ ਅਤੇ ਟਕਸਾਲੀ ਪੰਜਾਬੀ ਵਰਤੀ ਹੈ। ਇਹ ਠੀਕ ਹੈ ਕਿ ਅੱਜ ਦੇ ਪਾਠਕਾਂ ਨੂੰ ਭਾਈ ਸਾਹਿਬ ਦੀ ਬੋਲੀ ਪੁਰਾਣੀ ਅਤੇ ਔਖੀ ਜਿਹੀ ਜਾਪਦੀ ਹੈ, ਪਰ ਇਸ ਦਾ ਇਹ ਅਰਥ ਨਹੀਂ ਕਿ ਉਹ ਠੇਠ ਪੰਜਾਬੀ ਨਹੀਂ। ਅਸਲੋਂ, ਅੱਜ ਤੋਂ 400 ਵਰ੍ਹੇ ਪਹਿਲਾਂ ਪੰਜਾਬੀ ਦਾ ਸਹੀ ਅਤੇ ਟਕਸਾਲੀ ਰੂਪ ਜੇ ਕਿਤੇ ਨਜਰ ਆ ਸਕਦਾ ਹੈ ਤਾਂ ਉਹ ਕੇਵਲ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਮਿਲਦਾ ਹੈ, ਹੋਰ ਕਿਤੇ ਨਹੀਂ, ਮੁਸਲਮਾਨ ਕਵੀਆਂ ਨੇ ਪੰਜਾਬੀ ਵਿਚ ਰਚਨਾਵਾਂ ਅਵੱਸ਼ ਕੀਤੀਆਂ, ਪਰ ਇਕ ਤਾਂ ਉਨ੍ਹਾਂ ਦੀ ਪੰਜਾਬੀ ਵਿਚ ਅਰਬੀ ਫ਼ਾਰਸੀ ਦੇ ਬਾਹਰਲੇ ਸ਼ਬਦਾਂ ਅਤੇ ਉਨ੍ਹਾਂ ਨਾਲ ਜੁੜਦੇ ਪ੍ਰਸੰਗਾਂ, ਪ੍ਰਮਾਣਾਂ ਅਤੇ ਉਪਮਾਨਾਂ ਦੀ ਭਰਮਾਰ ਰਹੀ ਹੈ, ਜੋ ਕਦੇ ਵੀ ਪੰਜਾਬੀ ਦਾ ਅੰਗ ਨਾ ਬਣ ਸਕੇ। ਉਨ੍ਹਾਂ ਦੀ ਪ੍ਰਕ੍ਰਿਤੀ ਜਾਂ ਸੁਭਾ ਆਪਣਾ ਓਪਰਾ ਜਾਂ ਵਿਦੇਸ਼ੀਪਨ ਛੱਡ ਨਾ ਸਕਿਆ। ਇਸ ਤਰ੍ਹਾਂ ਉਹ ਸ਼ਬਦ ਪੰਜਾਬੀ ਬੋਲੀ ਦੇ ਗੌਰਵ ਨੂੰ ਨਾ ਵਧਾ ਸਕੇ। ਭਾਈ ਗੁਰਦਾਸ ਨੇ ਬਾਹਰਲੀ ਸ਼ਬਦਾਵਲੀ ਕੇਵਲ ਉੱਥੇ ਵਰਤੀ ਹੈ, ਜਿੱਥੇ ਵਾਤਾਵਰਣ ਦੀ ਸ੍ਰਿਸ਼ਟੀ ਲਈ ਅਜਿਹਾ ਕੀਤੇ ਬਿਨਾਂ ਗੁਜ਼ਾਰਾ ਨਹੀਂ ਸੀ। ਕਬਿੱਤਾਂ ਵਿਚ ਜਿੱਥੇ ਕੇਵਲ ਹਿਰਦੇ ਦੀ ਭਾਵਨਾ ਨੂੰ ਪ੍ਰਗਟ ਕਰਨਾ ਸੀ, ਉੱਥੇ ਸ਼ਾਇਦ ਕੁਲ 20 ਸ਼ਬਦ ਵੀ ਅਰਬੀ ਫ਼ਾਰਸੀ ਦੇ ਨਹੀਂ ਆਏ।

ਭਾਈ ਗੁਰਦਾਸ ਦੀ ਬੋਲੀ ਉੱਤੇ ਔਖਾ ਹੋਣ ਦਾ ਜੋ ਦੋਸ਼ ਲਗਾਇਆ ਜਾਂਦਾ ਹੈ, ਉਹ ਅਸਲੋਂ ਨਿਰਮੂਲ ਹੈ। ਭਾਈ ਸਾਹਿਬ ਦੀਆਂ ਰਚਨਾਵਾਂ ਤੋਂ ਬਾਅਦ ਠੇਠ ਅਤੇ ਆਪਣੇ ਵਿਰਸੇ ਨਾਲ ਸੰਬੰਧਿਤ ਪੰਜਾਬੀ ਵਿਚ ਸਾਹਿਤ ਰਚਣ ਦੀ ਰੁਚੀ ਲਗਭਗ ਖ਼ਤਮ ਹੁੰਦੀ ਗਈ ਅਤੇ ਆਧੁਨਿਕ ਯੁੱਗ

ਤਕ ਤਿੰਨ ਸੌ ਸਾਲ ਤੋਂ ਵੱਧ ਸਮਾਂ ਸਾਨੂੰ ਆਪਣੀ ਮੂਲ ਅਤੇ ਪਰੰਪਰਾ ਤੋਂ ਚਲੀ ਆ ਰਹੀ ਪੰਜਾਬੀ ਤੋਂ ਨਾਵਾਕਫ਼ ਕਰ ਬੈਠਾ। ਸੱਚ ਤਾਂ ਇਹ ਹੈ ਕਿ ਜੇ ਪੁਰਾਤਨ ਸ਼ੁੱਧ ਪੰਜਾਬੀ ਦਾ ਮੁਹਾਂਦਰਾ ਵੇਖਣ ਦੀ ਲੋੜ ਪਵੇ ਤਾਂ ਭਾਈ ਗੁਰਦਾਸ ਦੀਆਂ ਵਾਰਾਂ ਤੋਂ ਭਿੰਨ ਕਿਤੇ ਹੋਰ ਨਹੀਂ ਮਿਲਦਾ। ਉਨ੍ਹਾਂ ਦੀ ਬੋਲੀ ਦੀ ਔਖਿਆਈ ਦੇ ਕੁਝ ਕਾਰਣ ਹਨ। ਇਕ ਤਾਂ ਇਹ ਕਿ ਉਸ ਵਿਚ ਧਾਰਮਿਕ ਖੇਤਰਾਂ ਨਾਲ ਸੰਬੰਧਿਤ ਪਰਿਭਾਸ਼ਿਕ ਸ਼ਬਦਾਵਲੀ ਦੀ ਬਹੁਤਾਤ ਹੈ, ਜਿਸ ਤੋਂ ਆਪਣਾ ਵੱਖਰਾ ਰਾਹ ਅਪਨਾ ਲੈਣ ਕਰਕੇ ਅੱਜ ਦੀ ਪੰਜਾਬੀ ਬਹੁਤ ਦੂਰ ਹਟ ਗਈ ਹੈ। ਦੂਜੀ ਗੱਲ ਇਹ ਹੈ ਕਿ ਪਿਛਲੇ 400 ਵਰ੍ਹਿਆਂ ਵਿਚ ਮੁਸਲਮਾਨ ਕਿੱਸਾਕਾਰਾਂ ਅਤੇ ਸੂਫ਼ੀ ਫ਼ਕੀਰਾਂ ਦੀ ਹੱਥੀਂ ਚੜ੍ਹ ਕੇ ਅਜੋਕੀ ਪੰਜਾਬੀ ਆਪਣੇ ਅਪਭ੍ਰੰਸ਼ ਵਿਰਸੇ ਤੋਂ ਸੱਖਣੀ ਹੋ ਗਈ ਹੈ। ਇਸ ਲਈ ਭਾਈ ਗੁਰਦਾਸ ਦੀ ਬੋਲੀ, ਜੋ ਆਪਣੇ ਵਿਰਸੇ ਨਾਲ ਪੂਰਾ ਸੰਬੰਧ ਕਾਇਮ ਰਖਦੀ ਹੈ, ਕੁਝ ਓਪਰੀ ਅਤੇ ਔਖੀ ਪ੍ਰਤੀਤ ਹੋਣ ਲੱਗ ਪਈ ਹੈ। ਉਂਜ ਗੁਰਬਾਣੀ ਨਾਲੋਂ ਇਹ ਕਿਤੇ ਅਧਿਕ ਸਰਲ ਅਤੇ ਸਪਸ਼ਟ ਹੈ। ਅਸਲੋਂ, ਇਸ ਬੋਲੀ ਦੀ ਸਫ਼ਲਤਾ ਅਤੇ ਇਸ ਦਾ ਲੋਕਾਂ ਦੇ ਜ਼ਿਆਦਾ ਨੇੜੇ ਹੋਣਾ ਹੀ ਕੁਝ ਅਜਿਹੇ ਕਾਰਣ ਹਨ, ਜਿਨ੍ਹਾਂ ਕਰਕੇ ਇਸ ਨੂੰ 'ਗੁਰਬਾਣੀ ਦੀ ਕੁੰਜੀ' ਕਿਹਾ ਗਿਆ ਹੈ। ਕੁੰਜੀ ਹਮੇਸ਼ਾਂ ਮੂਲ ਰਚਨਾ ਨਾਲੋਂ ਸਰਲ ਬੋਲੀ ਵਿਚ ਹੁੰਦੀ ਹੈ। ਇਸ ਲਈ ਭਾਈ ਗੁਰਦਾਸ ਦੀ ਬੋਲੀ ਆਪਣੇ ਵਕਤ ਵਿਚ ਨਿਸਚੈ ਹੀ ਗੁਰਬਾਣੀ ਤੋਂ ਬਹੁਤ ਸਰਲ ਸੀ। ਨਾਲੇ, ਇਸ ਦਾ ਮੁਹਾਵਰਾ ਕੇਂਦਰੀ ਪੰਜਾਬੀ ਦਾ ਸੀ, ਜਿਸ ਨੂੰ ਮਾਝੇ ਦੀ ਬੋਲੀ ਵੀ ਕਿਹਾ ਜਾ ਸਕਦਾ ਸੀ। ਸੂਫ਼ੀਆਂ ਅਤੇ ਕਿੱਸਾਕਾਰਾਂ ਦੀਆਂ ਰਚਨਾਵਾਂ ਵਿਚ ਬਦੋਬਦੀ ਲਹਿੰਦੀ ਰੰਗ ਆ ਜਾਂਦਾ ਸੀ, ਅਤੇ ਗੁਰੂਆਂ ਦੀ ਬੋਲੀ ਸੰਤ ਭਾਖਾ ਦਾ ਰੂਪ ਧਾਰ ਲੈਂਦੀ ਸੀ। ਪੰਜਾਬੀ ਦਾ ਜੋ ਅਜੋਕਾ ਟਕਸਾਲੀ ਰੂਪ ਹੈ, ਉਸ ਦਾ ਸਾਰਾ ਮੁੱਢ ਕੇਵਲ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਬੱਝਿਆ ਹੈ। ਜੇ ਇਸ ਬੋਲੀ ਨੂੰ ਅਪਨਾਈ ਰਖਿਆ ਜਾਂਦਾ ਤਾਂ ਅਜੋਕੀ ਪੰਜਾਬੀ ਹੋਰ ਵੀ ਬਲਵਾਨ ਅਤੇ ਗੰਭੀਰ ਹੁੰਦੀ ਅਤੇ ਇਸ ਦਾ ਕੋਸ਼ ਅੱਜ ਨਾਲੋਂ ਕਿਤੇ ਜ਼ਿਆਦਾ ਅਮੀਰ ਹੁੰਦਾ। ਜੇ ਇਹ ਕਿਹਾ ਜਾਵੇ ਤਾਂ ਅਤਿਕਥਨੀ ਨਹੀਂ ਹੋਵੇਗੀ ਕਿ ਭਾਈ ਗੁਰਦਾਸ ਤੋਂ ਬਾਅਦ ਸ਼ੁੱਧ ਜਾਂ ਨਿਰਮਲ ਪੰਜਾਬੀ ਲਿਖਣ ਵਾਲਾ ਅਜੇ ਕੋਈ ਕਵੀ ਪੈਦਾ ਨਹੀਂ ਹੋਇਆ।

ਸਾਰਾਂਸ਼ ਇਹ ਹੈ ਕਿ ਪੰਜਾਬੀ ਬੋਲੀ ਦੀ ਉਸਾਰੀ ਅਤੇ ਵਿਕਾਸ ਵਿਚ ਭਾਈ ਗੁਰਦਾਸ ਦਾ ਅਦੁੱਤੀ ਸਥਾਨ ਹੈ। ਉਨ੍ਹਾਂ ਦੀਆਂ ਰਚਨਾਵਾਂ ਦਾ ਅਧਿਐਨ ਨਾ ਕੇਵਲ ਭਾਸ਼ਾ ਵਿਗਿਆਨੀਆਂ ਵਿਚ ਬੜਾ ਰੋਚਕ ਵਿਸ਼ਾ ਹੈ, ਸਗੋਂ ਸਾਹਿਤ ਦੇ ਵਿਦਿਆਰਥੀਆਂ ਅਤੇ ਨਵੇਂ ਪੁੰਗਰ ਰਹੇ ਕਵੀਆਂ ਲਈ ਵੀ ਭਾਈ ਗੁਰਦਾਸ ਦੀਆਂ ਕ੍ਰਿਤੀਆਂ ਉਸ ਗੰਭੀਰ ਸਾਗਰ ਵਾਂਗ ਹਨ, ਜਿਸ ਵਿਚ ਡੁੱਬਕੀਆਂ ਮਾਰ ਕੇ ਭਾਵੀ ਕਵੀ ਅਨੇਕ ਸ਼ਬਦ-ਮੋਤੀਆਂ ਨੂੰ ਲੱਭ ਸਕਦੇ ਹਨ ਅਤੇ ਆਪਣੀ ਰਚਨਾ ਸੁੰਦਰੀ ਦੇ ਕੇਸਾਂ ਵਿਚ ਪਰੋ ਕੇ ਉਸ ਦੇ ਵਿਅਕਤਿਤਵ ਨੂੰ ਪ੍ਰਭਾਵਸ਼ਾਲੀ ਬਣਾ ਸਕਦੇ ਹਨ।

# ਸਹਾਇਕ ਪੁਸਤਕ ਸੂਚੀ

## *ਪੰਜਾਬੀ*


(1) ***ਆਦਿ ਗ੍ਰੰਥ ਸ਼ਬਦਾਰਥ—4 ਭਾਗ,*** ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ।

(2) ***ਸਿੱਖਾਂ ਦੀ ਭਗਤ ਮਾਲਾ*** (ਭਾਈ ਮਨੀ ਸਿੰਘ), ਸੰਪਾ. ਭਾਈ ਵੀਰ ਸਿੰਘ, ਖਾਲਸਾ ਸਮਾਚਾਰ, ਅੰਮ੍ਰਿਤਸਰ, 1966

(3) ***ਸਿੱਖੀ ਕੀ ਹੈ,*** ਸੰਪਾ. ਡਾ. ਭਾਈ ਜੋਧ ਸਿੰਘ, ਦਿੱਲੀ ਸਿੱਖ ਗੁਰਦੁਆਰਾ ਬੋਰਡ, ਦਿੱਲੀ, 1972

(4) ***ਕਬਿੱਤ ਭਾਈ ਗੁਰਦਾਸ*** (ਦੂਸਰਾ ਸਕੰਧ), ਸੰਪਾ. ਡਾ. ਭਾਈ ਵੀਰ ਸਿੰਘ, ਖਾਲਸਾ ਸਮਾਚਾਰ, ਅੰਮ੍ਰਿਤਸਰ, 1966

(5) ***ਕਰਤਾਰਪੁਰੀ ਬੀੜ ਦੇ ਦਰਸ਼ਨ.*** ਡਾ. ਭਾਈ ਜੋਧ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1968

(6) ***ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ*** (ਭਾਈ ਸੰਤੋਖ ਸਿੰਘ), ਸੰਪਾ. ਭਾਈ ਵੀਰ ਸਿੰਘ, ਖਾਲਸਾ ਸਮਾਚਾਰ, ਅੰਮ੍ਰਿਤਸਰ,1954

(7) ***ਗੁਰ ਬਿਲਾਸ*** ੬, ਲਿਥੋ ਸੰਸਕਰਣ

(8) ***ਗੁਰਮਤ ਮਾਰਤੰਡ (ਦੋ ਭਾਗ)***, ਭਾਈ ਕਾਨ੍ਹ ਸਿੰਘ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1962

(9) ***ਗੁਰ ਸ਼ਬਦਾਲੰਕਾਰ,*** ਭਾਈ ਕਾਨ੍ਹ ਸਿੰਘ, ਦਰਬਾਰ ਨਾਭਾ, 1925

(10) ***ਗੁਰੂ ਨਾਨਕ ਦੀ ਵਿਚਾਰਧਾਰਾ,*** ਡਾ. ਰਤਨ ਸਿੰਘ ਜੱਗੀ, ਨਵਯੁਗ ਪਬਲਿਸ਼ਰਜ਼, ਦਿੱਲੀ, 1969

(11) ***ਗੁਰੂ ਨਾਨਕ ਬਾਣੀ,*** ਸੰਪਾ. ਡਾ. ਰਤਨ ਸਿੰਘ ਜੱਗੀ, ਮਦਾਨ ਪਬਲਿਸ਼ਰਜ਼, ਪਟਿਆਲਾ, 1968

(12) ***ਜਨਮਸਾਖੀ ਭਾਈ ਮਨੀ ਸਿੰਘ,*** ਸੰਸਕ੍ਰਿਤ ਵ ਗੁਰਮੁਖੀ ਪੁਸਤਕਾਲਯ, ਲਾਹੌਰ, 1892

(13) ***ਤਵਾਰੀਖ ਗੁਰ ਖਾਲਸਾ,*** ਗਿਆਨੀ ਗਿਆਨ ਸਿੰਘ, ਲਿਥੋ ਸੰਸਕਰਣ

(14) ***ਨਕਸ਼,*** ਜਨਵਰੀ, ਫਰਵਰੀ, 1967

(15) ***ਪੁਰਾਤਨ ਜਨਮ ਸਾਖੀ,*** ਸੰਪਾ. ਡਾ. ਭਾਈ ਵੀਰ ਸਿੰਘ, ਖਾਲਸਾ ਸਮਾਚਾਰ, ਅੰਮ੍ਰਿਤਸਰ, 1959

(16) ***ਪੰਜਾਬ ਦੀਆਂ ਵਾਰਾਂ,*** ਸੰਪਾ. ਗੰਡਾ ਸਿੰਘ, ਪੰਜਾਬੀ ਭਾਸ਼ਾ ਵਿਭਾਗ, ਪਟਿਆਲਾ

(17) ***ਪੰਜਾਬੀ ਦੁਨੀਆ,*** ਭਾਈ ਗੁਰਦਾਸ ਅੰਕ, 1952, 1968

(18) ***ਪੰਜਾਬੀ ਵਾਰਾਂ,*** ਸੰਪਾ. ਪ੍ਰੋ. ਪਿਆਰਾ ਸਿੰਘ ਪਦਮ, ਪਟਿਆਲਾ

(19) ***ਬੰਸਾਵਲੀਨਾਮਾ ਦਸਾਂ ਪਾਤਿਸ਼ਾਹੀਆਂ ਕਾ,*** ਸੰਪਾ. ਡਾ. ਰਤਨ ਸਿੰਘ ਜੱਗੀ, ਪਰਖ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1972

(20) ***ਭਾਈ ਗੁਰਦਾਸ,*** ਗਿ. ਹਰਿੰਦਰ ਸਿੰਘ ਰੂਪ, ਹਿੰਦ ਪਬਲਿਸ਼ਰਜ਼ ਲਿ. ਅੰਮ੍ਰਿਤਸਰ, 1952

(21) ***ਭਾਈ ਗੁਰਦਾਸ,*** ਪ੍ਰੋ. ਸਰਦੂਲ ਸਿੰਘ, ਭਾਸ਼ਾ ਵਿਭਾਗ, ਪਟਿਆਲਾ, 1961

(22) ***ਭਾਈ ਗੁਰਦਾਸ ਜੀ*** (ਹਿੱਸਾ ਛੇਵਾਂ), ਸੰਤ ਸੰਪੂਰਣ ਸਿੰਘ, ਗੁਰਮਤ ਟ੍ਰੈਕਟ ਸੋਸਾਇਟੀ, ਲਾਹੌਰ

(23) *ਭਾਈ ਗੁਰਦਾਸ ਦੇ ਕਬਿੱਤ ਸਵੱਯੇ,* ਟੀਕਾਕਾਰ ਪੰਡਿਤ ਨਰੈਣ ਸਿੰਘ, ਬੂਟਾ ਸਿੰਘ, ਪ੍ਰਤਾਪ ਸਿੰਘ, ਅੰਮ੍ਰਿਤਸਰ

(24) *ਭਾਈ ਗੁਰਦਾਸ ਦੀਆਂ ਵਾਰਾਂ* (ਇਕ ਸਾਹਿਤਕ ਅਧਿਐਨ), ਤਾਜਿੰਦਰ ਕੌਰ, ਨਿਊ ਬੁਕ ਕੰਪਨੀ, ਜਲੰਧਰ, 1971

(25) *ਮਹਾਨ ਕੋਸ਼,* ਭਾਈ ਕਾਨ੍ਹ ਸਿੰਘ, ਭਾਸ਼ਾ ਵਿਭਾਗ, ਪਟਿਆਲਾ, 1960

(26) *ਵਾਰ ਸ੍ਰੀ ਭਗਉਤੀ ਜੀ ਕੀ* (ਚੰਡੀ ਦੀ ਵਾਰ), ਸੰਪਾ. ਡਾ. ਕਾਲਾ ਸਿੰਘ ਬੇਦੀ, ਪੰਜਾਬੀ ਬੁੱਕ ਸਟੋਰ, ਨਵੀਂ ਦਿੱਲੀ, 1965

(27) *ਵਾਰ ਨਾਦਰ ਸ਼ਾਹ,* ਪ੍ਰੋ. ਕੁਲਵੰਤ ਸਿੰਘ, ਜੀਵਨ ਮੰਦਰ ਪ੍ਰਕਾਸ਼ਨ, ਅੰਮ੍ਰਿਤਸਰ, 1972

(28) *ਵਾਰਾਂ ਭਾਈ ਗੁਰਦਾਸ,* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1964

(29) *ਵਾਰਾਂ ਭਾਈ ਗੁਰਦਾਸ,* ਡਾ. ਦਲੀਪ ਸਿੰਘ 'ਦੀਪ', ਲਾਹੌਰ ਬੁੱਕ ਸ਼ਾਪ, ਲੁਧਿਆਣਾ, 1971

(30) *ਵਾਰਾਂ ਭਾਈ ਗੁਰਦਾਸ* (ਭਾਵ ਪ੍ਰਕਾਸ਼ਨੀ ਟੀਕਾ ਸਮੇਤ), ਟੀਕਾਕਾਰ ਗਿਆਨੀ ਹਜ਼ਾਰਾ ਸਿੰਘ, ਖ਼ਾਲਸਾ ਸਮਾਚਾਰ, ਅੰਮ੍ਰਿਤਸਰ, 1962

(31) *ਵਾਰਾਂ ਭਾਈ ਗੁਰਦਾਸ : ਸ਼ਬਦ ਅਨੁਕ੍ਰਮਣਿਕਾ ਅਤੇ ਕੋਸ਼,* ਸੰਪਾ. ਡਾ. ਰਤਨ ਸਿੰਘ ਜੱਗੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1966

(32) *ਵਾਰਾਂ ਭਾਈ ਗੁਰਦਾਸ ਜੀ ਦਾ ਤੁਕ ਤਤਕਰਾ,* ਸੰਪਾ. ਕਰਤਾਰ ਸਿੰਘ, ਉਹੀ, ਜਲੰਧਰ, 1963

### *ਹਿੰਦੀ*

(1) *ਸੰਤ ਕਾਵਿ ਕਾ ਦਾਰਸ਼ਨਿਕ ਵਿਸ਼ਲੇਸ਼ਣ,* ਡਾ. ਮਨਮੋਹਨ ਸਹਿਗਲ, ਭਾਰਤੇਂਦ ਭਵਨ, ਚੰਡੀਗੜ੍ਹ, 1965

(2) *ਹਿੰਦੀ-ਕਾਵਿ ਕੀ ਨਿਰਗੁਣਧਾਰਾ ਮੇਂ ਭਗਤੀ,* ਡਾ. ਸ਼ਿਆਮ ਸੁੰਦਰ ਸ਼ੁਕਲ, ਕਾਸ਼ੀ ਹਿੰਦੂ ਵਿਸ਼ਵਵਿਦਿਆਲਯ, ਵਾਰਾਣਸੀ, 1964

(3) *ਕਬੀਰ ਕੀ ਵਿਚਾਰਧਾਰਾ,* ਡਾ. ਗੋਬਿੰਦ ਤ੍ਰਿਗੁਣਾਇਤ, ਸਾਹਿਤ ਨਕੇਤਨ, ਕਾਨਪੁਰ, 2014 ਬਿ.

(4) *ਗੋਰਖ ਸਿਧਾਂਤ ਸੰਗ੍ਰਹਿ,* ਸੰਪਾ. ਗੋਪੀਨਾਥ ਕਵੀਰਾਜ, ਸਰਸਵਤੀ ਭਵਨ ਟੈਕਸ ਬੁੱਕ ਨੰ. 18, ਪਾਰਟ 1

(5) *ਨਾਨਕ ਬਾਣੀ,* ਸੰਪਾ. ਡਾ. ਜਯ ਰਾਮ ਮਿਸ਼ਰ, ਮਿਤਰ ਪ੍ਰਕਾਸ਼ਨ, ਇਲਾਹਾਬਾਦ, 2012 ਬਿ.

### *English*

(1) *Guru Nanak and The Sikh Religion,* Dr. W. H. McLeod, Oxford University Press, London, 1968.

(2) *Guru Nanak in History,* Dr. J. S. Grewal, Publication Bureau, Punjab University, Chandigarh, 1969.

(3) *History of the Sikhs,* J. D. Cunningham, John Murray, Albemarle Street, London, 1849.

(4) *Indian Journal of Political Science* (Oct., Dec., 1962) XXIII, No. 4.

(5) *Transformation of Sikhism,* Dr. G. C. Narang, Tribune Press, Lahore, 1912.